## ਇਸੇ ਕਲਮ ਤੋਂ :

**ਅੰਗਰੇਜ਼ੀ :**

- *Perspectives on Sikh Gurus*
- *Select Documents on Partition of Punjab - 1947*
- *Partition of Punjab - 1947*
- *Maharaja Ala Singh of Patiala and His Times*
- *Punjab's Pioneer Freedom Fighters*
  *(with collaboration of Prof. M.L. Ahluwalia)*
- *A Catalogue of Persian and Sanskrit Manuscripts*
- *A Catalogue of Punjabi and Urdu Manuscripts*
- *Bhai Vasti Ram and Bhai Ram Singh*
- *Atlas of the Travels of Guru Nanak*
- *History and Culture of Punjab (Edited)*
- *Historical Study of Maharaja Ranjit Singh's Times*
- *The Adi Granth as a Source of History*

**ਪੰਜਾਬੀ :**

- *ਸਿੱਖਾਂ ਦੇ ਪਾਕਿਸਤਾਨ ਵਿੱਚੋਂ ਨਿਕਲਣ ਦੀ ਗਾਥਾ*
- *ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ*
- *ਸਿੱਖਾਂ ਦੀ ਸੇਵਾ (1946 ਦੇ ਕਲਕੱਤੇ ਦੇ ਫ਼ਸਾਦਾਂ ਵਿਚ)*
- *ਸ਼ਹੀਦੀਆਂ (1947 ਦੇ ਸ਼ਹੀਦ)*
- *ਪੰਜਾਬ ਦਾ ਬਟਵਾਰਾ 1947*
- *ਅਕਾਲੀ ਚਕ੍ਰ ਕੌਰ ਸਿੰਘ ਦੇ ਪਾਕਿਸਤਾਨ ਦੇ ਸਫ਼ਰ (ਸੰਪਾਦਿਤ)*
  *(ਅਗ਼ਵਾ ਕੀਤੀਆਂ ਔਰਤਾਂ ਬਾਰੇ)*
- *ਪੰਜਾਬ ਦੇ ਮੁੱਢਲੇ ਸੁਤੰਤਰਤਾ ਸੰਗਰਾਮੀਏ*
- *ਸਰਦਾਰ ਸ਼ਾਮ ਸਿੰਘ ਅਟਾਰੀਵਾਲਾ*
- *ਜਨਮਸਾਖੀ ਪਰੰਪਰਾ*
- *ਜਨਮਸਾਖੀ ਗੁਰੂ ਨਾਨਕ, ਮਿਹਰਬਾਨ (ਸੰਪਾਦਿਤ)*
- *ਸ੍ਰੀ ਗੁਰ ਨਾਨਕ ਪ੍ਰਕਾਸ਼ : ਇਤਿਹਾਸਕ ਪਰਿਪੇਖ*
- *ਦਸ ਗੁਰ ਕਥਾ ਕਵੀ ਕੰਕਣ (ਸੰਪਾਦਿਤ)*
- *ਭਾਈ ਵੀਰ ਸਿੰਘ ਦੀ ਇਤਿਹਾਸਕ ਰਚਨਾ*
- *ਜ਼ਫ਼ਰਨਾਮਾ ਰਣਜੀਤ ਸਿੰਘ (ਪੰਜਾਬੀ ਉਲਥਾ, ਸੰਪਾਦਿਤ)*
- *ਗੋਲਡਨ ਜੁਬਲੀ ਬੁਕ, ਸਿੱਖ ਐਜੁਕੇਸ਼ਨਲ ਕਾਨਫ਼ਰੰਸ, ਅੰਮ੍ਰਿਤਸਰ*
- *ਮਨੋਹਰਦਾਸ ਮਿਹਰਬਾਨ : ਜੀਵਨ ਤੇ ਰਚਨਾਵਾਂ*
- *ਬਾਬਾ ਬੀਰ ਸਿੰਘ ਨੌਰੰਗਾਬਾਦੀ*
- *ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ*

**ਫ਼ਾਰਸੀ :**

- *ਚਾਰ ਬਾਗ਼-ਇ-ਪੰਜਾਬ, ਗਣੇਸ਼ਦਾਸ ਵਡੈਹਰਾ (ਸੰਪਾਦਿਤ)*

BHARAT DI AZADI DA AGMAN ATE SIKH STHITI
[The Sikhs and Transfer of Power in 1947]
*by*

Dr. KIRPAL SINGH
1288, SECTOR 15-B, CHANDIGARH
TELE : 0172-277 2525
E-MAIL : dr.kirpalsingh@yahoo.co.in



ISBN 81-7205-416-5

ਪਹਿਲੀ ਵਾਰ ਫ਼ਰਵਰੀ 2009

**ਮੁੱਲ : 120-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਸਮਰਪਿਤ

ਪ੍ਰੋਫ਼ੈਸਰ ਪ੍ਰਿਥੀਪਾਲ ਸਿੰਘ ਕਪੂਰ

ਅਤੇ

ਸਰਦਾਰ ਹਰਦੀਪ ਸਿੰਘ (ਲੰਡਨ)

ਨੂੰ

# ਤਤਕਰਾ

# ਭੂਮਿਕਾ

1947 ਵਿਚ ਭਾਰਤੀ ਉਪ-ਮਹਾਂਦੀਪ ਦੀ ਵੰਡ ਵੇਲੇ ਪਾਕਿਸਤਾਨ ਅਤੇ ਆਜ਼ਾਦ ਭਾਰਤ ਹੋਂਦ ਵਿਚ ਆਏ ਤੇ ਪੰਜਾਬ ਦਾ ਬਟਵਾਰਾ ਹੋਇਆ। ਪੰਜਾਬ ਦਾ ਬਟਵਾਰਾ ਪੰਜ ਦਰਿਆਵਾਂ ਦੀ ਧਰਤੀ ਦੇ ਇਤਿਹਾਸ ਵਿਚ ਸਭ ਤੋਂ ਵੱਡਾ ਦੁਖਾਂਤ ਸੀ। ਇਸ ਨਾਲ ਦੋ ਤਿੰਨ ਮਹੀਨਿਆਂ ਵਿਚ ਪੰਜ ਲੱਖ ਦੇ ਕਰੀਬ ਮਨੁੱਖ ਮਾਰੇ ਗਏ। ਹਜ਼ਾਰਾਂ ਔਰਤਾਂ ਤੇ ਬੱਚੇ ਅਗ਼ਵਾ ਹੋਏ ਅਤੇ ਅੱਸੀ ਲੱਖ ਤੋਂ ਵੱਧ ਲੋਕਾਂ ਨੂੰ ਘਰ-ਬਾਹਰ ਛੱਡਣਾ ਪਿਆ। ਇਸ ਮਹਾਂ-ਦੁਖਾਂਤ ਵਿਚ ਸਭ ਤੋਂ ਵੱਧ ਨੁਕਸਾਨ ਸਿੱਖਾਂ ਦਾ ਹੋਇਆ। ਉਹ ਭਾਰਤ ਦੀ ਆਜ਼ਾਦੀ ਦੇ ਆਗਮਨ 'ਤੇ ਬਹੁਤ ਨਿਰਾਸ਼ ਤੇ ਉਦਾਸ ਹੋਏ। ਉਨ੍ਹਾਂ ਦੇ ਬਹੁਤ ਸਾਰੇ ਇਤਿਹਾਸਕ ਗੁਰਦੁਆਰੇ ਪਾਕਿਸਤਾਨ ਵਿਚ ਰਹਿ ਗਏ।

1947 ਤੋਂ ਪਹਿਲਾਂ ਸਿੱਖ ਪੰਜਾਬ ਵਿਚ ਅਦੁੱਤੀ ਮਹਾਨਤਾ ਰੱਖਦੇ ਸਨ। ਕੈਬੇਨਿਟ ਮਿਸ਼ਨ ਦੀਆਂ ਤਜਵੀਜ਼ਾਂ ਅਨੁਸਾਰ ਉਨ੍ਹਾਂ ਨੂੰ ਸੱਤਾ ਬਦਲੀ ਲਈ ਤੀਜੀ ਧਿਰ ਮੰਨਿਆ ਗਿਆ ਸੀ। ਕੈਬੇਨਿਟ ਮਿਸ਼ਨ ਦੀ ਪਲਾਨ ਵਿਚ ਲਿਖਿਆ ਸੀ : "ਇਨ੍ਹਾਂ ਮਨੋਰਥਾਂ ਲਈ (ਸੱਤਾ ਬਦਲੀ ਲਈ) ਭਾਰਤ ਵਿਚ ਤਿੰਨ ਧਿਰਾਂ ਨੂੰ ਮਾਨਤਾ ਦੇਣਾ ਕਾਫ਼ੀ ਹੈ—ਜਨਰਲ, ਮੁਸਲਿਮ ਅਤੇ ਸਿੱਖ। ਜਨਰਲ ਧਿਰ ਵਿਚ ਸਾਰੇ ਆ ਜਾਂਦੇ ਹਨ, ਜੋ ਮੁਸਲਮਾਨ ਜਾਂ ਸਿੱਖ ਨਹੀਂ।" (ਪੈਰਾ 18ਸੀ)। ਸਰ ਸਟੈਫ਼ਰਡ ਕ੍ਰਿਪਸ ਨੂੰ ਸਿੱਖਾਂ ਵੱਲੋਂ 1942 ਵਿਚ ਪੇਸ਼ ਕੀਤੇ ਇਕ ਮੈਮੋਰੰਡਮ ਵਿਚ ਮੰਗ ਕੀਤੀ ਗਈ ਸੀ ਕਿ ਪੰਜਾਬ ਦਾ ਰਾਵੀ ਦਰਿਆ ਨੂੰ ਹੱਦ ਮੰਨ ਕੇ ਬਟਵਾਰਾ ਕਰ ਦਿੱਤਾ ਜਾਵੇ। ਸਿੱਖਾਂ ਦੀ ਇਹ ਮੰਗ 1947 ਦੇ ਰੈਡਕਲਿਫ਼ ਅਵਾਰਡ (ਹੱਦਬੰਦੀ ਫ਼ੈਸਲੇ) ਵਿਚ ਅੰਸ਼ਕ ਰੂਪ ਵਿਚ ਪੂਰੀ ਕਰ ਦਿੱਤੀ ਗਈ।

ਸੱਤਾ ਬਦਲੀ ਦੀ ਪ੍ਰਕਿਰਿਆ 1942 ਤੋਂ 1947 ਤਕ ਰਹੀ। ਇਹ ਜ਼ਰੂਰੀ ਤੇ ਮਹੱਤਵਪੂਰਨ ਹੈ ਕਿ ਅੰਗਰੇਜ਼ਾਂ ਵੱਲੋਂ ਵੱਖ-ਵੱਖ ਸੱਤਾ ਬਦਲੀ ਦੀਆਂ ਤਜਵੀਜ਼ਾਂ ਦਾ ਅਧਿਐਨ ਕੀਤਾ ਜਾਏ ਕਿ ਸਿੱਖਾਂ ਦਾ ਉਨ੍ਹਾਂ ਬਾਰੇ ਕੀ ਪ੍ਰਤਿਕਰਮ ਸੀ, ਇਸ ਪੁਸਤਕ ਦਾ ਮੁੱਖ ਵਿਸ਼ਾ ਹੈ।

ਭਾਰਤੀ ਆਜ਼ਾਦੀ ਦਾ ਆਗਮਨ ਅਤੇ ਸਿੱਖ ਸਥਿਤੀ ਦਾ ਵਿਸ਼ਾ ਉਸ ਸਮੇਂ ਤੋਂ ਮੇਰੇ ਮਨ ਵਿਚ ਸੀ, ਜਦੋਂ ਤੋਂ ਮੈਂ *ਪੰਜਾਬ ਦੇ ਬਟਵਾਰੇ* 'ਤੇ 1953-54 ਵਿਚ ਕੰਮ ਕਰਨਾ ਆਰੰਭ ਕੀਤਾ ਸੀ। ਤਕਰੀਬਨ ਅੱਧੀ ਸਦੀ ਮੈਂ ਪੰਜਾਬ ਦੇ ਵੱਖ-ਵੱਖ ਪੱਖਾਂ 'ਤੇ ਕੰਮ ਕਰ ਕੇ ਹੇਠ ਲਿਖੀਆਂ ਪੁਸਤਕਾਂ ਰਚੀਆਂ ਹਨ :

(1) *ਕਲਕੱਤੇ ਦੇ ਫ਼ਸਾਦਾਂ ਵਿਚ ਸਿੱਖਾਂ ਦੀ ਸੇਵਾ* (ਪੰਜਾਬੀ), 1957
(2) *ਸ਼ਹੀਦੀਆਂ* (ਪੰਜਾਬੀ), (ਪੱਛਮੀ ਪੰਜਾਬ ਵਿਚ ਫ਼ਿਰਕੂ ਫ਼ਸਾਦਾਂ ਦਾ ਹਾਲ), 1964
(3) *ਪੰਜਾਬ ਦਾ ਬਟਵਾਰਾ* (ਪੰਜਾਬੀ ਅਤੇ ਅੰਗਰੇਜ਼ੀ), 1972
(4) *Select Documents on Partition of Punjab* (English), 1991
(5) *ਪੰਜਾਬ ਦਾ ਬਟਵਾਰਾ ਤੇ ਸਿੱਖ ਨੇਤਾ* (ਪੰਜਾਬੀ), 1997
(6) *ਸਿੱਖਾਂ ਦੇ ਪਾਕਿਸਤਾਨ ਵਿੱਚੋਂ ਨਿਕਲਣ ਦੀ ਗਾਥਾ* (ਪੰਜਾਬੀ), 2001
(7) *Sikhs and Transfer of Power* (English), 2006

1947 ਦੇ ਪੰਜਾਬ ਬਟਵਾਰੇ 'ਤੇ ਖੋਜ ਲਈ ਮੈਂ ਤਿੰਨ ਵਾਰੀ ਇੰਗਲੈਂਡ ਗਿਆ। ਪਹਿਲੀ ਵਾਰੀ 1964 ਵਿਚ ਪੰਜਾਬ ਸਰਕਾਰ ਦੇ ਖ਼ਰਚੇ 'ਤੇ ਛੇ ਮਹੀਨੇ ਲਈ; ਦੂਜੀ ਵਾਰ 1983 ਵਿਚ ਇੰਡੀਅਨ ਕੌਂਸਲ ਆਫ਼ ਹਿਸਟੋਰੀਕਲ ਰੀਸਰਚ, ਨਵੀਂ ਦਿੱਲੀ ਅਤੇ ਬ੍ਰਿਟਿਸ਼ ਕੌਂਸਲ ਵੱਲੋਂ ਤਿੰਨ ਮਹੀਨੇ ਲਈ; ਤੀਜੀ ਵਾਰੀ 1998 ਵਿਚ ਦੋ ਮਹੀਨੇ ਲਈ ਮੇਰੇ ਭਤੀਜੇ ਸ: ਹਰਦੀਪ ਸਿੰਘ, ਜਿਸ ਨੇ ਲੰਡਨ ਵਿਚ ਆਪਣਾ ਵਾਪਾਰ ਸਥਾਪਿਤ ਕੀਤਾ ਹੈ, ਨੇ ਮੈਨੂੰ ਅਤੇ ਮੇਰੀ ਧਰਮ-ਪਤਨੀ ਨੂੰ ਨਾ ਕੇਵਲ ਆਉਣ-ਜਾਣ ਦੀ ਟਿਕਟ ਭੇਜੀ, ਸਗੋਂ ਬੜੇ ਪਿਆਰ ਨਾਲ ਦੋ ਮਹੀਨੇ ਆਪਣੇ ਕੋਲ ਰੱਖਿਆ। ਮੈਂ ਇਨ੍ਹਾਂ ਸਾਰਿਆਂ ਦਾ ਦਿਲੋਂ ਧੰਨਵਾਦੀ ਹਾਂ।

ਪਹਿਲੇ ਫੇਰੇ ਬ੍ਰਿਟਿਸ਼ ਸਰਕਾਰ ਦੇ ਪਤਵੰਤੇ ਵਿਅਕਤੀਆਂ ਨਾਲ ਮੈਂ ਪੰਜਾਬ ਦੇ ਬਟਵਾਰੇ ਸੰਬੰਧੀ ਮੁਲਾਕਾਤਾਂ ਕੀਤੀਆਂ, ਜਿਨ੍ਹਾਂ ਦਾ ਵਿਸਥਾਰ ਮੇਰੀਆਂ ਅੰਗਰੇਜ਼ੀ ਵਿਚ ਛਪੀਆਂ ਪੁਸਤਕਾਂ ਵਿਚ ਉਪਲਬਧ ਹੈ। ਉਨ੍ਹਾਂ ਵਿੱਚੋਂ ਕੇਵਲ ਦੋ ਮੁਲਾਕਾਤਾਂ ਇਸ ਕਿਤਾਬ ਦੀ 'ਅੰਤਿਕਾ' ਵਿਚ ਦਿੱਤੀਆਂ ਹਨ। ਮੇਜਰ ਜੇ.ਐੱਮ. ਸ਼ਾਰਟ ਦੀ ਇੰਟਰਵਿਊ ਪਹਿਲੀ ਵਾਰੀ ਵਿਸਥਾਰ ਨਾਲ ਇਸ ਪੁਸਤਕ ਵਿਚ ਛਪ ਰਹੀ ਹੈ। ਦੂਜੀ ਫੇਰੀ ਵਿਚ 1947 ਦੇ ਰੀਕਾਰਡ ਖੁੱਲ੍ਹ ਚੁੱਕੇ ਸਨ, ਭਾਵ ਖੋਜਕਾਰਾਂ ਨੂੰ ਵਿਖਾਏ ਜਾਣੇ ਆਰੰਭ ਹੋ ਚੁੱਕੇ ਸਨ। ਸੋ, ਮੈਂ ਇੰਡੀਆ ਆਫ਼ਿਸ ਲਾਇਬ੍ਰੇਰੀ ਦੇ ਰੀਕਾਰਡ ਅਤੇ ਲਾਰਡ ਮਾਊਂਟਬੇਟਨ ਦੇ ਰੀਕਾਰਡ ਜੋ ਰਮਜ਼ੇ (ਸਾਊਥਐਮਟਨ ਕੋਲ ਹੈ) ਵੇਖੇ ਤੇ ਕੁਝ ਫੋਟੋ-ਕਾਪੀਆਂ ਪ੍ਰਾਪਤ ਕੀਤੀਆਂ। ਇਥੇ ਇਹ ਦੱਸਣਾ ਜ਼ਰੂਰੀ ਹੈ ਕਿ ਹਿੰਦ ਵਿਚ ਸੱਤਾ-ਬਦਲੀ ਦੇ ਦਸਤਾਵੇਜ਼ ਅਸਲ ਰੂਪ ਵਿਚ ਲਾਰਡ ਮਾਊਂਟਬੇਟਨ ਦੀ ਜ਼ਾਤੀ ਮਲਕੀਅਤ ਬਣ ਗਈ ਸੀ ਅਤੇ ਇਸ ਬਾਰੇ ਉਸ ਨੇ ਬ੍ਰਿਟਿਸ਼ ਗੌਰਮਿੰਟ ਕੋਲੋਂ ਪਹਿਲੋਂ ਆਗਿਆ ਲੈ ਲਈ ਸੀ। ਭਾਰਤ ਅਤੇ ਪਾਕਿਸਤਾਨ ਕੋਲ ਉਨ੍ਹਾਂ ਦੀਆਂ ਕੁਝ ਕਾਪੀਆਂ ਹਨ, ਜੋ ਪਾਰਟੀਸ਼ਨ ਪ੍ਰੋਸੀਡਿੰਗ (ਵੰਡ ਦੀ ਪ੍ਰਕਿਰਿਆ) ਦੇ ਰੂਪ ਵਿਚ ਸੁਰੱਖਿਅਤ ਹਨ। ਦੂਜੇ ਫੇਰੇ ਵਿਚ ਇਕੱਠੀ ਕੀਤੀ ਸਮੱਗਰੀ ਦੇ ਆਧਾਰ 'ਤੇ ਮੈਂ *Select Documents on Partition of Punjab* ਕਿਤਾਬ ਲਿਖੀ। ਤੀਜੇ ਫੇਰੇ ਵਿਚ ਪੰਜਾਬ ਦੇ ਬਟਵਾਰੇ ਦੇ ਰੀਕਾਰਡ ਇੰਗਲੈਂਡ ਦੇ ਪਬਲਿਕ ਰੀਕਾਰਡ ਆਫ਼ਿਸ ਲੰਡਨ ਵਿੱਚੋਂ ਘੋਖੇ। ਇਥੋਂ ਕੈਬੇਨਿਟ ਪੇਪਰਜ਼ ਅਤੇ ਸਰ ਸਟੈਫ਼ਰਡ ਕ੍ਰਿਪਸ ਦੇ ਪ੍ਰਾਈਵੇਟ ਰੀਕਾਰਡ ਨੂੰ ਵਾਚਿਆ

ਅਤੇ ਕੁਝ ਫੋਟੋ-ਕਾਪੀਆਂ ਪ੍ਰਾਪਤ ਕੀਤੀਆਂ। ਇਹ ਰੀਕਾਰਡ ਪਹਿਲੀ ਵਾਰੀ ਇਸ ਪੁਸਤਕ ਵਿਚ ਛਾਪੇ ਜਾ ਰਹੇ ਹਨ, ਜਿਸ ਲਈ ਮੈਂ ਪਬਲਿਕ ਰੀਕਾਰਡ ਆਫ਼ਿਸ ਦੇ ਅਧਿਕਾਰੀਆਂ ਦਾ ਧੰਨਵਾਦੀ ਹਾਂ।

ਖ਼ਾਲਸਾ ਕਾਲਜ, ਅੰਮ੍ਰਿਤਸਰ; ਪੰਜਾਬੀ ਯੂਨੀਵਰਸਿਟੀ, ਪਟਿਆਲਾ; ਇੰਡੀਅਨ ਕੌਂਸਲ ਆਫ਼ ਹਿਸਟੋਰੀਕਲ ਰੀਸਰਚ, ਨਵੀਂ ਦਿੱਲੀ ਅਤੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦਾ ਧੰਨਵਾਦੀ ਹਾਂ, ਜਿਨ੍ਹਾਂ ਕੰਮ ਕਰਨ ਲਈ ਉਤਸ਼ਾਹ ਦਿੱਤਾ ਅਤੇ ਸਹਾਇਤਾ ਕੀਤੀ। ਆਪਣੇ ਅਜ਼ੀਜ਼ ਪ੍ਰੋ. ਪ੍ਰਿਥੀਪਾਲ ਸਿੰਘ ਕਪੂਰ ਦਾ ਆਭਾਰੀ ਹਾਂ, ਜਿਸ ਨੇ ਕਈ ਚੰਗੇ ਸੁਝਾਅ ਦਿੱਤੇ ਅਤੇ ਇਸ ਦੇ ਟਾਈਪ ਸਕਰਿਪਟ ਨੂੰ ਦੋ ਵਾਰੀ ਵਾਚਿਆ। ਸਿੰਘ ਬ੍ਰਦਰਜ਼, ਅੰਮ੍ਰਿਤਸਰ ਦੇ ਸ: ਗੁਰਸਾਗਰ ਸਿੰਘ ਦਾ ਧੰਨਵਾਦ, ਜਿਨ੍ਹਾਂ ਨੇ ਮਿਹਨਤ ਕਰ ਕੇ ਇਸ ਪੁਸਤਕ ਨੂੰ ਪ੍ਰਕਾਸ਼ਤ ਕੀਤਾ।

#1288, ਸੈਕਟਰ 15-B,
ਚੰਡੀਗੜ੍ਹ
15 ਫ਼ਰਵਰੀ, 2008

**ਕਿਰਪਾਲ ਸਿੰਘ**

# ਸੰਖਿਪਤ ਰੂਪ

| | | |
|---|---|---|
| ਆਈ.ਓ.ਆਰ. (I.O.R.) | — | ਇੰਡੀਆ ਆਫ਼ਿਸ ਰੀਕਾਰਡ ਲਾਇਬ੍ਰੇਰੀ, ਲੰਡਨ (ਅੱਜ-ਕੱਲ੍ਹ ਬ੍ਰਿਟਿਸ਼ ਲਾਇਬ੍ਰੇਰੀ, ਲੰਡਨ) |
| ਐੱਮ.ਬੀ. (M.B.) | — | ਮਾਊਂਟਬੇਟਨ ਪੇਪਰਜ਼, ਬਰਾਡਵੇ ਆਰਕਾਈਵਜ਼ ਰੈਮਜ਼ੇ (ਇੰਗਲੈਂਡ) |
| ਐੱਮ.ਈ.ਓ. (M.E.O.) | — | ਮਿਲਟਰੀ ਐਵਕੁਈ ਆਰਗੇਨਾਈਜ਼ਨ, ਭਾਰਤ ਸਰਕਾਰ |
| ਐੱਸ.ਐੱਚ.ਆਰ. (S.H.R.) | — | ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ |
| ਇਸਮੇ ਪੇਪਰਜ਼ (Ismay Papers) | — | ਲਿਜਟ੍ਰੀ ਆਰਕਾਈਵਜ਼ ਸੈਂਟਰ, ਕਿੰਗਜ਼ ਕਾਲਜ, ਲੰਡਨ |
| ਈ.ਪੀ.ਐੱਲ.ਏ.ਆਰ. (E.P.L.A.R.) | — | ਈਸਟ ਪੰਜਾਬ ਲਿਏਜ਼ਨ ਏਜੰਸੀ ਰੀਕਾਰਡ, ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ, ਪੰਜਾਬ |
| ਹਸਰਡ (Hassard) | — | ਹਾਊਸ ਆਫ਼ ਕਾਮਨਜ਼, ਡੀਬੇਟਸ ਆਫ਼ ਪਾਰਲੀਆਮੈਂਟ, ਇੰਗਲੈਂਡ |
| ਟੀ.ਓ.ਪੀ. (T.O.P.) | — | ਟਰਾਂਸਫ਼ਰ ਆਫ਼ ਪਾਵਰ, ਬਾਰ੍ਹਾਂ ਜਿਲਦਾਂ, ਪ੍ਰਕਾਸ਼ਕ ਬ੍ਰਿਟਿਸ਼ ਸਰਕਾਰ, ਲੰਡਨ, ਇੰਗਲੈਂਡ |
| ਡੀ.ਐਲ.ਓ. (D.L.O.) | — | ਡਿਸਟ੍ਰਿਕਟ ਲਿਏਜ਼ਨ ਆਫ਼ੀਸਰ, ਈਸਟ ਪੰਜਾਬ ਲਿਏਜ਼ਨ ਏਜੰਸੀ |
| ਪੀ.ਬੀ.ਆਰ. (P.B.R.) | — | ਪੰਜਾਬ ਪਾਰਟੀਸ਼ਨ ਬਰਾਂਚ ਰੀਕਾਰਡ, ਪੰਜਾਬ ਸੈਕਟਰੀਏਟ, ਚੰਡੀਗੜ੍ਹ |
| ਪੀ.ਪੀ. (P.P.) | — | ਪਾਰਟੀਸ਼ਨ ਪ੍ਰੋਸੀਡਿੰਗਜ਼, ਭਾਰਤ ਸਰਕਾਰ ਆਰਕਾਈਵਜ਼, ਨਵੀਂ ਦਿੱਲੀ |

## ਅਧਿਆਇ ਪਹਿਲਾ

# ਪਰਵੇਸ਼ਕਾ

ਭਾਰਤ ਦਾ ਆਖ਼ਰੀ ਖ਼ੁਦਮੁਖ਼ਤਾਰ ਸ਼ਾਸਕ ਮਹਾਰਾਜਾ ਰਣਜੀਤ ਸਿੰਘ (1799-1839 ਈ:) ਸੀ, ਜਿਸ ਦੇ ਰਾਜ ਦੀਆਂ ਹੱਦਾਂ ਸਤਲੁਜ ਦਰਿਆ ਤੋਂ ਲੈ ਕੇ ਉੱਤਰ-ਪੱਛਮੀ ਸਰਹੱਦ ਦੇ ਦੱਰਾ ਖ਼ੈਬਰ ਤਕ ਦੇ ਵਿਸ਼ਾਲ ਇਲਾਕਿਆਂ ਤਕ ਫੈਲੀਆਂ ਹੋਈਆਂ ਸਨ। ਰਣਜੀਤ ਸਿੰਘ ਨੇ ਮੁਗ਼ਲ ਸਾਮਰਾਜ ਦੇ ਪੁਰਾਣੇ ਪ੍ਰਾਂਤ ਲਾਹੌਰ, ਮੁਲਤਾਨ, ਕਸ਼ਮੀਰ ਅਤੇ ਪੇਸ਼ਾਵਰ ਦੇ ਇਲਾਕੇ, ਜੋ ਇਕ ਸਮੇਂ ਕਾਬਲ ਪ੍ਰਾਂਤ ਦਾ ਹਿੱਸਾ ਮੰਨੇ ਜਾਂਦੇ ਸਨ, ਨੂੰ ਜਿੱਤ ਕੇ ਇਕ ਸ਼ਕਤੀਸ਼ਾਲੀ ਰਾਜ ਸਥਾਪਿਤ ਕੀਤਾ। ਪਰ ਸਤਲੁਜ ਪਾਰ ਦੇ ਇਲਾਕੇ ਜਿਨ੍ਹਾਂ ਵਿਚ ਪਟਿਆਲਾ, ਨਾਭਾ ਅਤੇ ਜੀਂਦ ਦੀਆਂ ਸਿੱਖ ਰਿਆਸਤਾਂ ਵੀ ਸ਼ਾਮਲ ਸਨ, ਨੂੰ ਉਹ ਅੰਗਰੇਜ਼ਾਂ ਦੀਆਂ ਕੂਟਨੀਤਕ ਚਾਲਾਂ ਕਾਰਨ ਆਪਣੇ ਅਧੀਨ ਨਹੀਂ ਕਰ ਸਕਿਆ। ਸਿੱਟੇ ਵਜੋਂ 1809 ਈ: ਵਿਚ ਅੰਮ੍ਰਿਤਸਰ ਵਿਖੇ ਬਰਤਾਨਵੀ ਈਸਟ ਇੰਡੀਆ ਕੰਪਨੀ ਅਤੇ ਮਹਾਰਾਜਾ ਵਿਚਕਾਰ ਹੋਈ ਸੰਧੀ ਅਨੁਸਾਰ ਸਤਲੁਜ ਦਰਿਆ ਨੂੰ ਹੱਦ ਮੰਨ ਲਿਆ ਗਿਆ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਦੌਰਾਨ ਪੰਜਾਬ ਵਿਚ ਲੜੀਆਂ ਗਈਆਂ ਜੰਗਾਂ ਵਿਚ ਸਿੱਖਾਂ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਜਿੱਤਾਂ 'ਤੇ ਹਰ ਸਿੱਖ ਗੌਰਵ ਕਰ ਸਕਦਾ ਹੈ। ਇਹ ਉਹ ਸਮਾਂ ਸੀ, ਜਦੋਂ ਉੱਤਰ-ਪੱਛਮੀ ਸਰਹੱਦੀ ਇਲਾਕੇ ਵੱਲੋਂ ਆਉਂਦੇ ਧਾੜਵੀਆਂ ਦੀਆਂ ਕਾਗਾਂ ਦਾ ਮੂੰਹ ਮੋੜ ਦਿੱਤਾ ਗਿਆ। ਇਸ ਅਸ਼ਾਂਤ ਤੇ ਮੂੰਹ-ਜ਼ੋਰ ਭੜਕੀਲੇ ਇਲਾਕੇ ਦਾ ਮੂੰਹ ਠੱਪ ਕੇ ਇਸ ਨੂੰ ਸੁਰੱਖਿਅਤ ਕਰਨ ਲਈ ਕਿਲ੍ਹੇ ਉਸਾਰ ਦਿੱਤੇ ਗਏ ਸਨ। ਪਿਛਲੇ ਅੱਠ ਸੌ ਸਾਲਾਂ ਤੋਂ ਇਸ ਪਾਸਿਉਂ ਆਉਂਦੇ ਧਾੜਵੀਆਂ ਅੱਗੇ ਸਿੱਖ ਫ਼ੌਲਾਦੀ ਕੰਧ ਬਣ ਖਲੋਤੇ ਸਨ। ਇਸ ਪ੍ਰਕਾਰ ਫ਼ੌਜੀ ਪ੍ਰਾਪਤੀਆਂ ਦਾ ਨਵਾਂ ਇਤਿਹਾਸ ਰਚਿਆ ਜਾਣ ਲੱਗਾ। ਇਸੇ ਕਾਲ ਵਿਚ ਬਰਫ਼ ਦੇ ਘਰ ਤਿੱਬਤ ਨੂੰ ਜਿੱਤਣ ਲਈ ਵੀ ਕਾਰਵਾਈਆਂ ਆਰੰਭ ਕੀਤੀਆਂ ਗਈਆਂ। ਇਹ ਜੋਖੋਂ ਭਰੀ ਮੁਹਿੰਮ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਮਹਾਰਾਜਾ ਸ਼ੇਰ ਸਿੰਘ (1841-1843 ਈ:) ਦੇ ਰਾਜ-ਕਾਲ ਦੌਰਾਨ ਉਸਦੇ ਅਹਿਲਕਾਰ ਰਾਜਾ ਗੁਲਾਬ ਸਿੰਘ ਅਤੇ ਉਸਦੇ ਜਰਨੈਲ ਜ਼ੋਰਾਵਰ ਸਿੰਘ ਨੇ ਆਰੰਭੀ ਸੀ। ਇਸ ਪ੍ਰਕਾਰ ਲੇਹ ਅਤੇ ਲਦਾਖ, ਜਿਸ ਨੂੰ 'ਛੋਟਾ ਤਿੱਬਤ' ਆਖਿਆ ਜਾਂਦਾ ਹੈ, ਦੇ ਇਲਾਕੇ ਨੂੰ ਜਿੱਤ ਕੇ ਖ਼ਾਲਸਾ ਦਰਬਾਰ ਦੇ ਇਲਾਕਿਆਂ ਵਿਚ ਸੰਮਿਲਤ ਕੀਤਾ ਗਿਆ ਸੀ।

ਅੰਗਰੇਜ਼ਾਂ ਦਾ ਸਿੱਖ ਰਾਜ ਪ੍ਰਤਿ ਰਵੱਈਆ ਮਹਾਰਾਜਾ ਰਣਜੀਤ ਸਿੰਘ ਦੇ

ਜੀਉਂਦੇ-ਜੀ ਅਤੇ ਉਸ ਦੇ (1839 ਈ:) ਚਲਾਣੇ ਪਿੱਛੋਂ ਵੀ ਸਦਾ ਹੀ ਹਿਰਸੀ ਅਤੇ ਸ਼ਰੀਕ ਗੁਆਂਢੀ ਵਰਗਾ ਰਿਹਾ। ਮੇਜਰ ਜੀ. ਕਾਰਮਾਈਕਲ ਅੰਗਰੇਜ਼ਾਂ ਤੇ ਸਿੱਖਾਂ ਦੀ ਪਹਿਲੀ ਜੰਗ ਬਾਰੇ ਲਿਖਦਾ ਹੈ : "ਮੈਂ ਨਹੀਂ ਸਮਝਦਾ ਕਿ ਸਿੱਖਾਂ ਨੇ ਬਿਨਾਂ ਕਿਸੇ ਉਕਸਾਹਟ ਤੋਂ ਹਮਲਾ ਕੀਤਾ ਹੈ ਅਤੇ ਅਸਾਂ ਉਹਨਾਂ ਪ੍ਰਤਿ ਸਬਰ ਤੋਂ ਕੰਮ ਲਿਆ ਹੈ।"[1]

ਜੇ.ਡੀ. ਕਨਿੰਘਮ ਦਾ ਕਥਨ ਹੈ : "ਹੋਰ ਘੋਖਵੇਂ ਅਧਿਐਨ ਤੋਂ ਪਤਾ ਚੱਲਦਾ ਹੈ ਕਿ ਅੰਗਰੇਜ਼ਾਂ ਦੁਆਰਾ ਕਈ ਸਾਲਾਂ ਤੋਂ ਅਪਨਾਈ ਗਈ ਨੀਤੀ ਅਸਲ ਵਿਚ ਸ਼ਾਂਤਮਈ ਸੁਨਿਸਚਿਤ ਕਰਨ ਲਈ ਨਹੀਂ ਸੀ। ਇਸੇ ਲਈ ਉਨ੍ਹਾਂ ਨੂੰ ਅਜਿਹੀ ਜੰਗ ਜਿਸ ਦੀ ਉਹ ਨਿੰਦਾ ਕਰਦੇ ਹਨ, ਪਰ ਆਪਣੇ ਰਾਜ ਦੇ ਵਿਸਤਾਰ ਲਈ ਉਸ ਦੀ ਉਹ ਤਾਕ ਲਈ ਬੈਠੇ ਸਨ, ਲਈ ਬੇਕਸੂਰ ਨਹੀਂ ਠਹਿਰਾਇਆ ਜਾ ਸਕਦਾ ਸੀ।"[2]

ਸਿੱਖਾਂ ਤੇ ਅੰਗਰੇਜ਼ਾਂ ਦੀ 1845 ਈ: ਵਿਚ ਹੋਈ ਪਹਿਲੀ ਜੰਗ ਵਿਚ ਰਾਜਾ ਗੁਲਾਬ ਸਿੰਘ ਦੀਆਂ ਸਾਜ਼ਿਸ਼ੀ ਚਾਲਾਂ ਅਤੇ ਤੇਜ ਸਿੰਘ, ਲਾਲ ਸਿੰਘ ਦੀ ਗ਼ਦਾਰੀ ਕਾਰਨ ਸਿੱਖਾਂ ਨੂੰ ਹਾਰ ਹੋਈ। ਇਹ ਤਾਂ ਸਭ ਤੋਂ ਵੱਧ ਖ਼ੂਨੀ ਜੰਗ ਸੀ। ਸਰ ਹਿਊ ਗਫ਼ (Sir Hugh Gough), ਜਿਹੜਾ ਬਰਤਾਨਵੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਸੀ, ਨੇ ਸਿੱਖਾਂ ਦੀ ਬਹਾਦਰੀ ਦੀ ਬੜੇ ਭਾਵ ਭਿੰਨੇ ਅਤੇ ਪ੍ਰਸੰਸਾ-ਜਨਕ ਸ਼ਬਦਾਂ ਵਿਚ ਤਾਰੀਫ਼ ਕੀਤੀ ਹੈ। ਉਹ ਲਿਖਦਾ ਹੈ : "ਨੀਤੀਆਂ ਦੀ ਬੰਦਿਸ਼ ਕਾਰਨ ਮੈਂ ਹਾਰੇ ਹੋਏ ਦੁਸ਼ਮਣ ਦੀ ਸ਼ਾਨਦਾਰ ਬਹਾਦਰੀ ਦੀ ਪ੍ਰਸੰਸਾ ਖੁੱਲ੍ਹ ਕੇ ਲਿਖ ਨਹੀਂ ਸਕਦਾ। ਮੈਂ ਐਲਾਨ ਕਰਦਾ ਹਾਂ ਕਿ ਮੇਰੇ ਮਨ ਅੰਦਰ ਜੇ ਦੇਸ਼ ਦੇ ਭਲੇ ਲਈ ਕੁਰਬਾਨੀ ਦਾ ਪਰਪੱਕ ਵਿਸ਼ਵਾਸ ਨਾ ਹੁੰਦਾ ਤਾਂ ਮੈਂ ਇਨ੍ਹਾਂ ਨਿਸ਼ਠਾਵਾਨ ਯੋਧਿਆਂ ਦੇ ਭਿਆਨਕ ਕਤਲ-ਇ-ਆਮ ਨੂੰ ਦੇਖ ਕੇ ਫ਼ੁਟ-ਫ਼ੁਟ ਰੋ ਰਿਹਾ ਹੁੰਦਾ।"[3]

ਜੰਗ ਮੁੱਕਣ ਪਿੱਛੋਂ ਵੱਖ-ਵੱਖ ਮਿਤੀਆਂ 'ਤੇ ਲਾਹੌਰ ਦਰਬਾਰ ਨਾਲ ਸੰਧੀਆਂ ਕੀਤੀਆਂ ਗਈਆਂ ਸਨ। ਬਰਤਾਨਵੀ ਸਰਕਾਰ ਅਤੇ ਲਾਹੌਰ ਦਰਬਾਰ ਵਿਚ ਜਿਹੜਾ ਸਮਝੌਤਾ 16 ਦਸੰਬਰ, 1846 ਈ: ਨੂੰ ਹੋਇਆ, ਉਸ ਦੀ ਧਾਰਾ-11 ਵਿਚ ਲਿਖਿਆ ਹੈ : "ਸਮਝੌਤੇ ਦੀਆਂ ਇਹ ਧਾਰਾਵਾਂ, ਹਿਜ਼ ਹਾਈਨੈੱਸ ਮਹਾਰਾਜਾ ਦਲੀਪ ਸਿੰਘ ਦੇ ਨਾ-ਬਾਲਗ਼ੀ ਸਮੇਂ ਤਕ ਲਾਗੂ ਰਹਿਣਗੀਆਂ ਅਤੇ 14 ਸਤੰਬਰ, 1854 ਨੂੰ ਹਿਜ਼ ਹਾਈਨੈੱਸ ਦੀ ਉਮਰ 16 ਸਾਲਾਂ ਦੀ ਹੋ ਜਾਣ 'ਤੇ ਇਹ ਖ਼ਤਮ ਹੋ ਜਾਣਗੀਆਂ, ਪਰ ਗਵਰਨਰ ਜਨਰਲ ਨੂੰ ਇਹ ਹੱਕ ਹੋਵੇਗਾ ਕਿ ਜੇ ਉਹ ਇਸ ਗੱਲ ਦੀ ਜ਼ਰੂਰਤ ਸਮਝੇ ਤਾਂ ਇਸ ਵਿਵਸਥਾ ਨੂੰ ਹਿਜ਼ ਹਾਈਨੈੱਸ ਦੇ ਬਾਲਗ਼ ਹੋਣ ਦੀ ਉਮਰ ਤੋਂ ਪਹਿਲਾਂ ਵੀ ਕਿਸੇ ਸਮੇਂ ਖ਼ਤਮ ਕਰ ਸਕਦਾ ਹੈ; ਜੇਕਰ ਗਵਰਨਰ ਜਨਰਲ ਅਤੇ ਲਾਹੌਰ ਦਰਬਾਰ

---

1. Carmichael Smyth, *The Reigning Family of Lahore*, p. xxi.
2. J.D. Cunningham, *History of the Sikhs*, Oxford University, 1918, p. 287.
3. ਵਿਸਤਾਰ ਲਈ ਵੇਖੋ, *Pioneer Freedom Fighters of Punjab*, M.L. Ahluwalia and Kirpal Singh, Orient Longman, 1963, pp. 18-19.

ਇਸ ਗੱਲ 'ਤੇ ਤਸੱਲੀ ਪ੍ਰਗਟ ਕਰਨ ਕਿ ਹਿਜ਼ ਹਾਈਨੈੱਸ ਮਹਾਰਾਜਾ ਸਾਹਿਬ ਨੂੰ ਰਾਜ ਭਾਗ ਦੀ ਸਲਾਮਤੀ ਲਈ ਬਰਤਾਨਵੀ ਦਖ਼ਲ ਦੀ ਲੋੜ ਨਹੀਂ ਸੀ।"[4]

1849 ਵਿਚ ਲਾਰਡ ਡਲਹੌਜ਼ੀ ਦੁਆਰਾ ਪੰਜਾਬ ਨੂੰ ਬਰਤਾਨਵੀ ਸਾਮਰਾਜ ਦੇ ਖੇਤਰ ਵਿਚ ਸ਼ਾਮਲ ਕਰ ਲੈਣ ਬਾਰੇ ਮੇਜਰ ਈਵਾਨ ਬੈੱਲ ਲਿਖਦਾ ਹੈ: "ਇਹ ਕੋਈ ਸਹੀ ਅਰਥਾਂ ਵਿਚ ਜਿੱਤਿਆ ਇਲਾਕਾ ਨਹੀਂ ਸੀ। ਇਹ ਤਾਂ ਵਿਸ਼ਵਾਸਘਾਤ ਸੀ, ਐਸੀ ਐਸੀ ਸਰਪ੍ਰਸਤੀ ਵਾਲੇ ਕਈ ਇਲਾਕੇ ਜਿੱਤੇ ਹਨ।"[5]

16 ਦਸੰਬਰ, 1846 ਈ: ਨੂੰ ਬਰਤਾਨਵੀ ਸਰਕਾਰ ਨਾਲ ਹੋਏ ਸਮਝੌਤੇ ਦੀ ਧਾਰਾ-11 ਦੇ ਮੱਦੇ-ਨਜ਼ਰ ਬਰਤਾਨਵੀ ਸਰਕਾਰ ਦੇ ਰਾਜ-ਕਾਲ ਦੌਰਾਨ ਸਿੱਖ ਇਹ ਮੰਗ ਕਰ ਰਹੇ ਸਨ ਕਿ ਬਰਤਾਨਵੀ ਸਰਕਾਰ ਜਦੋਂ ਸੱਤਾ ਬਦਲੀ ਕਰੇ ਤਾਂ ਪੰਜਾਬ ਦੀ ਸੱਤਾ ਸਿੱਖਾਂ ਦੇ ਹਵਾਲੇ ਕਰੇ, ਕਿਉਂਕਿ ਬਰਤਾਨਵੀ ਸਰਕਾਰ ਨੇ 16 ਦਸੰਬਰ, 1846 ਈ: ਦੀ ਹੋਈ ਸੰਧੀ ਅਨੁਸਾਰ ਇਸ ਗੱਲ ਦਾ ਵਚਨ ਦਿੱਤਾ ਸੀ।

ਲਗਭਗ ਇਕ ਸੌ ਸਾਲ ਦੇ ਸਮੇਂ ਪਿੱਛੋਂ 1947 ਵਿਚ ਭਾਰਤ ਦੇ ਇਸ ਖਿੱਤੇ ਵਿਚ ਸੱਤਾ ਅਦਲਾ-ਬਦਲੀ ਹੋਈ। ਬਿਨਾਂ ਸ਼ੱਕ ਇਹ 20ਵੀਂ ਸਦੀ ਦੀ ਇਕ ਵੱਡੀ ਘਟਨਾ ਸੀ, ਜਦੋਂ ਨਾਲੋ ਨਾਲ ਪਾਕਿਸਤਾਨ ਵੀ ਹੋਂਦ ਵਿਚ ਆ ਗਿਆ ਸੀ। ਪਾਕਿਸਤਾਨ ਦੀ ਸਥਾਪਤੀ ਨੇ ਸਿੱਖਾਂ ਅੱਗੇ ਇਕ ਵੱਡੀ ਚੁਣੌਤੀ ਖੜੀ ਕਰ ਦਿੱਤੀ। ਸਿੱਖਾਂ ਦਾ ਇਸ ਮਹੱਤਵਪੂਰਨ ਤੇ ਗੰਭੀਰ ਸਥਿਤੀ ਪ੍ਰਤਿ ਰੁਖ਼ ਇਕ ਗੰਭੀਰ ਵਿਸ਼ਾ ਹੈ, ਜੋ ਹੱਥਲੀ ਪੁਸਤਕ ਦੇ ਲਿਖਣ ਦਾ ਕਾਰਨ ਬਣਿਆ ਹੈ। ਪਾਕਿਸਤਾਨ ਦਾ ਅਧਿਕਾਰ ਖੇਤਰ (Magna Carta) ਅਸਲ ਵਿਚ 1940 ਦਾ ਲਾਹੌਰ ਦਾ ਮਤਾ ਸੀ। ਮੁਸਲਿਮ ਲੀਗ ਨੇ ਲਾਹੌਰ ਵਿਚ ਹੋਏ ਆਪਣੇ 23ਵੇਂ ਸੈਸ਼ਨ ਵਿਚ ਹੇਠ ਲਿਖਿਆ ਮਤਾ ਪਾਸ ਕੀਤਾ, ਜਿਸ ਦਾ ਪ੍ਰਚਲਿਤ ਨਾਮ 'ਪਾਕਿਸਤਾਨ ਦਾ ਮਤਾ' ਹੈ:

ਵਿਧਾਨਕ ਮਾਮਲੇ ਸੰਬੰਧੀ ਆਲ ਇੰਡੀਆ ਮੁਸਲਿਮ ਲੀਗ ਦੀ ਕੌਂਸਲ ਅਤੇ ਵਰਕਿੰਗ ਕਮੇਟੀ ਦੁਆਰਾ 27 ਅਗਸਤ, 17 ਅਤੇ 18 ਸਤੰਬਰ ਅਤੇ 22 ਅਕਤੂਬਰ, 1939 ਅਤੇ 3 ਜਨਵਰੀ, 1940 ਦੇ ਕੀਤੇ ਗਏ ਮਤਿਆਂ ਵਿਚ ਜਿਵੇਂ ਬਿਆਨਿਆ ਗਿਆ ਹੈ, ਉਸ ਨਾਲ ਸਹਿਮਤੀ ਪ੍ਰਗਟ ਕਰਦਿਆਂ ਅਤੇ ਉਸਦੀ ਪੁਸ਼ਟੀ ਕਰਦਿਆਂ, ਆਲ ਇੰਡੀਆ ਮੁਸਲਿਮ ਲੀਗ ਦਾ ਇਹ ਸੈਸ਼ਨ ਪੂਰੇ ਬਲ ਨਾਲ ਇਹ ਪ੍ਰਗਟ ਕਰਦਾ ਹੈ ਕਿ ਭਾਰਤ ਸਰਕਾਰ ਦੇ ਐਕਟ 1935 ਵਿਚ ਦਰਸਾਈ ਫ਼ੈਡਰੇਸ਼ਨ ਦੀ ਸਕੀਮ ਇਸ ਦੇਸ਼ ਦੀਆਂ ਸਥਿਤੀਆਂ ਦੇ ਸਨਮੁਖ ਅਣਸੁਖਾਵੀਂ ਤੇ ਨਾ ਲਾਗੂ ਕੀਤੇ ਜਾਣ ਯੋਗ ਹੈ ਤੇ ਮੁਸਲਿਮ ਲੀਗ ਇਸ ਨੂੰ ਉੱਕਾ ਹੀ ਪ੍ਰਵਾਨ ਨਹੀਂ ਕਰਦੀ। ਇਸ ਦੇ ਨਾਲ ਹੀ ਪੁਰਜ਼ੋਰ ਸ਼ਬਦਾਂ ਵਿਚ ਮੁਸਲਿਮ ਲੀਗ ਵੱਲੋਂ ਆਪਣਾ ਇਹ ਨਜ਼ਰੀਆ ਵੀ ਦਰਜ ਕੀਤਾ ਜਾਂਦਾ ਹੈ ਕਿ ਬਰਤਾਨਵੀ ਸਰਕਾਰ ਦੀ ਤਰਫ਼ੋਂ ਵਾਇਸਰਾਇ ਦੁਆਰਾ ਕੀਤਾ 18 ਅਕਤੂਬਰ ਦਾ ਐਲਾਨ-ਨਾਮਾ ਉਸ ਹੱਦ ਤਕ ਹੀ ਧਰਵਾਸ ਵਾਲਾ ਹੈ, ਜਿਸ ਹੱਦ ਤਕ ਇਹ ਯਕੀਨ ਦਿਵਾਉਂਦਾ ਹੈ ਕਿ ਉਹ ਪਾਲਸੀ ਤੇ ਪਲਾਨ ਜਿਸ ਉੱਤੇ 1935 ਦਾ ਭਾਰਤੀ ਐਕਟ ਆਧਾਰਿਤ ਹੈ, ਉਸ ਉੱਤੇ ਭਾਰਤ ਵਿਚਲੀਆਂ ਸਾਰੀਆਂ ਪਾਰਟੀਆਂ, ਕੌਮਾਂ ਤੇ ਹੋਰ

4. J.D. Cunningham, *History of Sikhs,* p. 408.
5. Evan Bells, *The Annexation of Punjab and Maharaja Duleep Singh,* 1969 (Reprint), pp. 134-35.

ਮੁੱਦਿਆਂ ਨਾਲ ਸੰਬੰਧਿਤ ਧਿਰਾਂ ਨਾਲ ਮੁੜ ਵਿਚਾਰ-ਵਟਾਂਦਰਾ ਕੀਤਾ ਜਾਵੇਗਾ। ਭਾਰਤੀ ਮੁਸਲਮਾਨ ਉਦੋਂ ਤਕ ਸੰਤੁਸ਼ਟ ਨਹੀਂ ਹੋਣਗੇ, ਜਦੋਂ ਤਕ ਕਿ ਸਾਰੀ ਸੰਵਿਧਾਨਕ ਵਿਉਂਤ ਨੂੰ ਨਵੇਂ ਸਿਰਿਉਂ ਨਹੀਂ ਸਿਰਜਿਆ ਜਾਂਦਾ ਅਤੇ ਮੁੜ ਸਿਰਜਿਆ ਮਨਸੂਬਾ ਮੁਸਲਮਾਨਾਂ ਦੀ ਸਹਿਮਤੀ ਤੇ ਪ੍ਰਵਾਨਗੀ ਤੋਂ ਬਿਨਾਂ ਕਦਾਇਤ ਪ੍ਰਵਾਨ ਨਹੀਂ ਕੀਤਾ ਜਾਵੇਗਾ।

ਇਹ ਵੀ ਪਾਸ ਕੀਤਾ ਜਾਂਦਾ ਹੈ ਕਿ ਸਰਬ-ਭਾਰਤੀ ਮੁਸਲਿਮ ਲੀਗ ਦੀ ਇਹ ਸੋਚੀ ਸਮਝੀ ਰਾਏ ਹੈ ਕਿ ਦੇਸ਼ ਵਿਚ ਵੀ ਵਿਧਾਨਕ ਮਨਸੂਬਾ ਉਦੋਂ ਤਕ ਚੱਲ ਨਹੀਂ ਸਕੇਗਾ ਅਤੇ ਨਾ ਹੀ ਮੁਸਲਮਾਨਾਂ ਨੂੰ ਪ੍ਰਵਾਨ ਹੋਵੇਗਾ, ਜਿਤਨੀ ਦੇਰ ਹੇਠ ਦਿੱਤੇ ਨਿਯਮਾਂ ਤੋਂ ਕੰਮ ਨਾ ਲਿਆ ਜਾਵੇ, ਜਿਵੇਂ ਕਿ ਭੂਗੋਲਿਕ ਰੂਪ ਵਿਚ ਜੁੜਵੇਂ (ਲਾਗਵੇਂ) ਖਿੱਤਿਆਂ ਦੀ ਹੱਦਬੰਦੀ ਕਰ ਕੇ ਇਲਾਕੇ ਬਣਾਏ ਜਾਣ ਅਤੇ ਜਿਥੇ ਲੋੜ ਹੋਵੇ ਤਬਦੀਲੀ ਕੀਤੀ ਜਾਵੇ ਤਾਂ ਜੋ ਇਹਨਾਂ ਇਲਾਕਿਆਂ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਹੋਵੇ ਜਿਵੇਂ ਕਿ ਭਾਰਤ ਦੇ ਉੱਤਰ-ਪੱਛਮ ਅਤੇ ਉੱਤਰ-ਪੂਰਬੀ ਖਿੱਤਿਆਂ ਵਿਚ ਹੈ ਤੇ ਇਹਨਾਂ ਨੂੰ ਇਕੱਠਿਆਂ ਕਰ ਕੇ ਪ੍ਰਦੇਸ਼ ਬਣਾਏ ਜਾਣ, ਜਿਹਨਾਂ ਵਿਚ ਇਹ ਇਲਾਕੇ ਖ਼ੁਦ-ਮੁਖ਼ਤਿਆਰ ਤੇ ਆਜ਼ਾਦ ਹੋਣ।

ਇਹ ਸੈਸ਼ਨ ਵਰਕਿੰਗ ਕਮੇਟੀ ਨੂੰ ਇਹਨਾਂ ਮੁੱਢਲੇ ਨੁਕਤਿਆਂ 'ਤੇ ਆਧਾਰਿਤ ਨਵੀਂ ਸੰਵਿਧਾਨਿਕ ਵਿਉਂਤ ਘੜਨ ਦੇ ਅਧਿਕਾਰ ਦੇਂਦਾ ਹੈ, ਜਿਸ ਵਿਚ ਇਹਨਾਂ ਖਿੱਤਿਆਂ ਨੂੰ ਰੱਖਿਆ, ਬਦੇਸ਼ੀ ਮਾਮਲੇ, ਸੰਚਾਰ ਸਾਧਨ, ਕਸਟਮ (ਸੀਮਾ-ਕਰ) ਅਤੇ ਹੋਰ ਲੁੜੀਂਦੇ ਮਾਮਲੇ ਦੀ ਵੀ ਜ਼ਰੂਰਤ ਸਮਝੀ ਜਾਵੇ, ਇਹ ਸਾਰੀਆਂ ਸ਼ਕਤੀਆਂ ਹਾਸਲ ਹੋਣ।[6]

ਇਸ ਮਤੇ ਦੇ ਸ਼ਬਦਾਂ ਤੋਂ ਇਹ ਗੱਲ ਸਾਫ਼ ਹੋ ਜਾਂਦੀ ਸੀ ਕਿ ਮੁਸਲਿਮ ਲੀਗ ਮੁਸਲਿਮ ਬਹੁਗਿਣਤੀ ਇਲਾਕੇ ਜੋੜ ਕੇ ਪਾਕਿਸਤਾਨ ਜਾਂ ਖ਼ੁਦ-ਮੁਖ਼ਤਿਆਰ ਦੇਸ਼ ਹੋਂਦ ਵਿਚ ਲਿਆਉਣ ਦੀ ਮੰਗ ਕਰ ਰਹੀ ਸੀ।

ਪੰਜਾਬ ਬਰਤਾਨਵੀ ਭਾਰਤ ਦਾ ਮੁਸਲਿਮ ਬਹੁਗਿਣਤੀ ਵਾਲਾ ਇਕ ਪ੍ਰਾਂਤ ਸੀ, ਇਸ ਲਈ ਇਸ ਨੂੰ ਸੰਭਾਵੀ ਮੁਸਲਿਮ ਰਾਜ ਵਿਚ ਸ਼ਾਮਲ ਕਰਨਾ ਮਿੱਥ ਲਿਆ ਗਿਆ ਸੀ। ਸਿੱਖ ਪੰਜਾਬ ਨੂੰ ਆਪਣੀ ਪਿਤਾ-ਭੂਮੀ ਮੰਨਦੇ ਹਨ, ਜਿਥੇ ਕਿ ਵੱਡੀ ਗਿਣਤੀ ਵਿਚ ਸਿੱਖ ਵੱਸਦੇ ਹਨ ਅਤੇ ਉਹਨਾਂ ਨੂੰ ਇਸਲਾਮੀ ਪ੍ਰਭੁਤਾ ਦਾ ਬੜਾ ਹੀ ਪੀੜਾਂ ਭਰਿਆ ਕੌੜਾ ਅਨੁਭਵ ਸੀ।

ਇਸ ਲਈ ਚੀਫ਼ ਖ਼ਾਲਸਾ ਦੀਵਾਨ ਦੇ ਮੋਢੀ ਸਰ ਸੁੰਦਰ ਸਿੰਘ ਮਜੀਠੀਆ, ਟਕਸਾਲੀ ਸਿੱਖ ਅਤੇ ਬਰਤਾਨਵੀ ਪੰਜਾਬ ਦੀ ਯੂਨੀਆਨਿਸਟ ਸਰਕਾਰ ਵਿਚ ਵਜ਼ੀਰ, ਪਹਿਲੇ ਸਿੱਖ ਸਨ, ਜਿਨ੍ਹਾਂ ਪਾਕਿਸਤਾਨ ਦੀ ਇਸ ਤਰ੍ਹਾਂ ਦੀ ਵਿਉਂਤ ਦੀ ਨਿਖੇਧੀ ਕੀਤੀ। ਖ਼ਾਲਸਾ ਨੈਸ਼ਨਲਿਸਟ ਪਾਰਟੀ, ਜਿਸ ਦੇ ਕਿ ਉਹ ਲੀਡਰ ਸਨ, ਨੇ ਪਾਕਿਸਤਾਨ ਮਤੇ ਪਿੱਛੋਂ ਇਕ ਹਫ਼ਤੇ ਦੇ ਅੰਦਰ ਹੀ ਪਾਕਿਸਤਾਨ ਨੂੰ ਨਕਾਰਨ ਵਾਲਾ ਮਤਾ ਪਾਸ ਕਰ ਦਿੱਤਾ। "...ਮੁਸਲਿਮ ਲੀਗ ਨੇ ਅਜਿਹੀ ਹਾਲਤ ਪੈਦਾ ਕਰ ਦਿੱਤੀ ਹੈ, ਜਿਸ ਨਾਲ ਸਿੱਖਾਂ ਅਤੇ ਮੁਸਲਮਾਨਾਂ ਦੀ ਸਾਂਝ ਟੁੱਟ ਜਾਵੇਗੀ...ਜੇ ਕੋਈ ਇਹ ਕਿਆਸ ਕਰਦਾ ਹੈ ਕਿ ਸਿੱਖ ਪੰਜਾਬ ਜਿਹੜਾ ਨਾ ਸਿਰਫ਼ ਉਹਨਾਂ ਦਾ ਪਵਿੱਤਰ ਹੋਮਲੈਂਡ ਹੈ, ਸਗੋਂ ਪਾਵਨ ਭੂਮੀ ਵੀ ਹੈ, ਵਿਚ ਕਿਸੇ ਇਕ ਫ਼ਿਰਕੇ ਦੇ ਮੁਕੰਮਲ ਰਾਜ

6. Indian Annual Register, Vol. I, 1940, pp. 311-12.

ਨੂੰ ਇਕ ਦਿਨ ਲਈ ਵੀ ਪ੍ਰਵਾਨ ਕਰ ਲੈਣਗੇ ਤਾਂ ਇਹ ਉਸਦੀ ਮੂਰਖਤਾ ਦੀ ਹੱਦ ਹੀ ਹੋਵੇਗੀ।"[7]

ਪਾਕਿਸਤਾਨ ਦੇ ਇਸ ਮਤੇ ਤੋਂ ਮੁਸਲਮਾਨਾਂ ਵਿਚ ਫੈਲਦੀ ਫ਼ਿਰਕੂ ਸੋਚ ਦਾ ਪਤਾ ਚੱਲਦਾ ਹੈ। 1909 ਵਿਚ ਜਿਹੜੀਆਂ ਗੱਲਾਂ ਦੇ ਆਧਾਰ 'ਤੇ ਉਹਨਾਂ ਨੂੰ ਵੱਖਰੇ ਵੋਟ ਦੇਣ ਦੇ ਅਧਿਕਾਰ ਦਿੱਤੇ ਗਏ ਤੇ ਉਹ ਅਧਿਕਾਰ 1919 ਵਿਚ ਹੋਰਨਾਂ ਫ਼ਿਰਕਿਆਂ ਨੂੰ ਵੀ ਦੇ ਦਿੱਤੇ ਗਏ ਸਨ, ਨੇ ਇਸ ਫ਼ਿਰਕੂ ਸੋਚ ਅਤੇ ਫ਼ਿਰਕਿਆਂ ਵਿਚ ਪਾੜੇ ਨੂੰ ਜਨਮ ਦਿੱਤਾ। ਫ਼ਿਰਕੂ ਸਮੱਸਿਆ ਦੇ ਹੱਲ ਲਈ ਪੰਜਾਬ ਪ੍ਰਾਂਤ ਬਹੁਤ ਮਹੱਤਵ ਰੱਖਦਾ ਸੀ, ਕਿਉਂਕਿ ਇਥੇ ਮੁਸਲਮਾਨਾਂ, ਹਿੰਦੂਆਂ ਅਤੇ ਸਿੱਖਾਂ ਦੀ ਤਿੰਨ-ਪੱਖੀ ਗੁੰਝਲ ਸੀ, ਜਦੋਂ ਕਿ ਬਾਕੀ ਸਾਰੇ ਭਾਰਤ ਵਿਚ ਇਹ ਹਿੰਦੂ-ਮੁਸਲਿਮ ਸਮੱਸਿਆ ਹੀ ਸੀ। 1940 ਦੀ ਜਨ-ਗਣਨਾ ਰਿਪੋਰਟ ਅਨੁਸਾਰ ਇਥੇ ਮੁਸਲਮਾਨ 57 ਪ੍ਰਤੀਸ਼ਤ ਸਨ। ਸਪੱਸ਼ਟ ਹੈ ਕਿ ਹਿੰਦੂ ਸਿੱਖਾਂ ਦੀ ਗਿਣਤੀ ਨੂੰ ਸਾਹਮਣੇ ਰੱਖ ਕੇ ਇਹ ਅਨੁਪਾਤ ਬਹੁਤੇ ਫ਼ਰਕ ਵਾਲਾ ਨਹੀਂ ਸੀ। ਇਸੇ ਕਾਰਨ ਮੁਸਲਮਾਨਾਂ ਤੇ ਗ਼ੈਰ-ਮੁਸਲਮਾਨਾਂ ਵਿਚ ਇਹ ਫ਼ਿਰਕੂ ਤਨਾਓ ਹੋਰ ਵੀ ਤਿੱਖਾ ਹੋ ਗਿਆ। ਸਰ ਮੈਲਕਾਮ ਡਾਰਲਿੰਗ ਲਿਖਦਾ ਹੈ : "ਕਿਤੇ ਹੋਰ ਇਹ ਫ਼ਿਰਕੂ ਭਾਵਨਾ ਇਤਨੀ ਮਾਰੂ ਰੂਪ ਵਿਚ ਖ਼ਤਰਨਾਕ ਤੇ ਗੁੰਝਲਦਾਰ ਨਹੀਂ, ਜਿਤਨੀ ਕਿ ਪੰਜਾਬ ਵਿਚ ਹੈ। ਇਸ ਖ਼ਤਰੇ ਦਾ ਕਾਰਨ ਇਥੋਂ ਦੇ ਬਲਵਾਨ ਤੇ ਤੱਤੇ ਸੁਭਾਅ ਦੇ ਲੋਕ ਹਨ। ਇਹ ਭਾਵਨਾ ਹੋਰ ਵੀ ਗੁੰਝਲਦਾਰ ਇਸ ਲਈ ਬਣ ਗਈ ਹੈ, ਕਿਉਂਕਿ ਇਥੇ ਇਕ ਤੀਜੀ ਧਿਰ ਵੀ ਹੈ, ਇਹ ਧਿਰ ਵੀ ਮਨਫ਼ੀ ਨਹੀਂ ਕੀਤੀ ਜਾ ਸਕਦੀ—ਸਿੱਖ ਤਾਂ ਹਿੰਦੂਆਂ, ਮੁਸਲਮਾਨਾਂ ਨਾਲੋਂ ਵੱਧ ਇਕਜੁੱਟ ਹਨ। ਇਹ ਜ਼ੋਰ ਜਬਰ ਵਾਲੇ, ਸਵੈਮਾਨੀ ਤੇ ਗਤੀਸ਼ੀਲ ਲੋਕ ਹਨ। ਉਹ ਇਹ ਗੱਲ ਕਦੇ ਨਹੀਂ ਭੁੱਲੇ ਕਿ ਅਸਾਂ (ਅੰਗਰੇਜ਼) ਪੰਜਾਬ ਇਹਨਾਂ ਸਿੱਖਾਂ ਕੋਲੋਂ ਜਿੱਤਿਆ ਸੀ।"[8]

1921 ਤੋਂ ਜਦੋਂ ਕਿ ਪੰਜਾਬ ਵਿਚ ਵਿਧਾਨ ਸਭਾ ਹੋਂਦ ਵਿਚ ਆਈ, ਯੂਨੀਅਨਿਸਟ ਪਾਰਟੀ ਹੀ ਪੰਜਾਬ ਵਿਚ ਰਾਜ ਕਰਦੀ ਰਹੀ। ਸਰ ਫ਼ਜ਼ਲੀ-ਹੁਸੈਨ, ਜੋ ਯੂਨੀਅਨਿਸਟ ਪਾਰਟੀ ਦੇ ਮੋਢੀ ਸਨ, ਦਾ ਪੱਕਾ ਨਿਸਚਾ ਸੀ ਕਿ ਪੰਜਾਬ ਦੀ ਰਾਜਨੀਤਕ ਸਮੱਸਿਆ ਦਾ ਫ਼ਿਰਕੂ ਸੋਚ ਵਾਲਾ ਹੱਲ, ਯੂਨੀਅਨਿਸਟ ਪਾਰਟੀ ਨੂੰ ਮਿਟਾ ਦੇਵੇਗਾ, ਕਿਉਂਕਿ ਇਹ ਪਾਰਟੀ ਆਰਥਿਕ ਮੁੱਦੇ ਅਤੇ ਸਾਰੇ ਫ਼ਿਰਕਿਆਂ ਦੀ ਸਾਂਝ ਦੇ ਨੁਕਤੇ ਉੱਤੇ ਖੜੀ ਸੀ।[9] ਇਹੋ ਕਾਰਨ ਸੀ ਕਿ ਜਦੋਂ ਮੁਸਲਿਮ ਲੀਗ ਦੇ ਪ੍ਰਧਾਨ ਜਿਨਾਹ ਨੇ 1936 ਵਿਚ ਸਰ ਫ਼ਜ਼ਲ-ਇ-ਹੁਸੈਨ ਨੂੰ ਮੁਸਲਿਮ ਲੀਗ ਵਿਚ ਸ਼ਾਮਲ ਹੋਣ ਦਾ ਨਿਉਤਾ ਦਿੱਤਾ[10] ਤਾਂ ਉਹਨਾਂ ਨੇ ਜਿਨਾਹ ਦੇ ਇਸ ਸੁਝਾਅ ਨੂੰ ਨਕਾਰ ਦਿੱਤਾ। ਪਰ ਇਹਨਾਂ ਦੇ ਉਤਰਾਧਿਕਾਰੀ ਸਰ ਸਿਕੰਦਰ, ਜੋ ਪੰਜਾਬ ਸਰਕਾਰ ਦੇ 1937-42 ਵਿਚ ਮੁਖੀ ਸਨ (1942 ਵਿਚ ਚਲਾਣਾ ਕੀਤਾ), 1937 ਵਿਚ ਮੁਸਲਿਮ ਲੀਗ

---

7. Indian Annual Register, Vol. I, 1941, p. 357.
8. Malcolm Darling, *At Freedom's Door London,* 1949, p. xii.
9. Azam Hussain, *Fazle-Hussaini,* Bombay, 1946, p. 345.
10. Mohammed Noman, *Muslims India,* Allahabad, 1944, p. 330.

ਵਿਚ ਸ਼ਾਮਲ ਹੋ ਗਏ। ਪਰ ਮੁਸਲਿਮ ਲੀਗ ਦੇ ਮੈਂਬਰ ਬਣ ਕੇ ਵੀ ਉਹ ਪਾਕਿਸਤਾਨ ਦੇ ਹੱਕ ਵਿਚ ਨਹੀਂ ਸਨ। ਉਹ ਪਾਕਿਸਤਾਨ ਦੇ ਵਿਚਾਰ ਨੂੰ ਨਾ-ਪਸੰਦ ਕਰਦੇ ਸਨ ਤੇ ਇਸ ਨੂੰ 'ਜਿਨਾਹਸਤਾਨ' ਆਖਦੇ ਸਨ। ਉਹਨਾਂ ਦੀ ਇਕ ਪੱਕੀ ਧਾਰਨਾ ਸੀ ਕਿ ਪਾਕਿਸਤਾਨ ਦਾ ਮਤਲਬ ਹੈ, ਪੰਜਾਬ ਵਿਚ ਖ਼ੂਨ ਖ਼ਰਾਬਾ ਅਤੇ ਤਬਾਹੀ।[11] 11 ਮਾਰਚ, 1941 ਨੂੰ ਉਹਨਾਂ ਪੰਜਾਬ ਅਸੈਂਬਲੀ ਵਿਚ ਬਿਆਨ ਦਿੱਤਾ: "ਅਸੀਂ ਐਸੀ ਆਜ਼ਾਦੀ ਦੀ ਮੰਗ ਨਹੀਂ ਕਰਦੇ, ਜਿਥੇ ਇਧਰ ਮੁਸਲਿਮ ਰਾਜ ਹੋਵੇ ਤੇ ਹੋਰ ਕਿਧਰੇ ਹਿੰਦੂ ਰਾਜ ਹੋਵੇ। ਮੈਂ ਸਦਨ ਵਿਚ ਪਹਿਲੇ ਵੀ ਇਹ ਗੱਲ ਕਹਿ ਚੁੱਕਾ ਹਾਂ, ਮੈਂ ਫਿਰ ਸਦਨ ਵਿਚ ਇਸ ਗੱਲ ਨੂੰ ਦੁਹਰਾਉਂਦਾ ਹਾਂ।"[12] ਉਹ ਮੁਸਲਿਮ ਲੀਗ ਦੀ ਪਾਲਿਸੀ ਤੋਂ ਇਤਨੇ ਨਿਰਾਸ਼ ਸਨ ਕਿ ਉਹਨਾਂ ਪੰਜਾਬ ਅਸੈਂਬਲੀ ਵਿਚ ਜ਼ੋਰਦਾਰ ਸ਼ਬਦਾਂ ਵਿਚ ਇਹ ਗੱਲ ਕਹੀ: "ਆਓ! ਸਾਰੇ ਮਿਲ ਕੇ ਦੁਨੀਆ ਨੂੰ ਇਹ ਦੱਸ ਦੇਈਏ ਕਿ ਅਸੀਂ ਸਾਰੇ ਇਕਮੁੱਠ ਹਾਂ ਤੇ ਕਿਸੇ ਧਿਰ ਨੂੰ ਵੀ ਇਸ ਪੱਖ ਤੋਂ ਦਖ਼ਲ-ਅੰਦਾਜ਼ੀ ਨਹੀਂ ਕਰਨ ਦਿਆਂਗੇ। ਕੇਵਲ ਇਸੇ ਢੰਗ ਨਾਲ ਹੀ ਅਸੀਂ ਇਹਨਾਂ ਬਾਹਰਲੇ ਭੂਤਰੇ ਹੋਏ ਲੋਕਾਂ ਨੂੰ ਦੱਸ ਸਕਾਂਗੇ ਕਿ ਪੰਜਾਬ ਤੋਂ ਆਪਣੇ ਹੱਥ ਪਰੇ ਕਰ ਲਵੋ।"[13] ਪਿੱਛੋਂ 1942 ਵਿਚ ਚਲਾਣੇ ਤੋਂ ਪਹਿਲਾਂ ਸਰ ਸਿਕੰਦਰ ਨੇ ਮੁਸਲਿਮ ਲੀਗ ਤੋਂ ਅਸਤੀਫ਼ਾ ਵੀ ਦੇ ਦਿੱਤਾ ਸੀ।[14]

ਬਰਤਾਨਵੀ ਪੰਜਾਬ ਦਾ ਪੱਛਮੀ ਭਾਗ ਮੁਸਲਿਮ ਦਬਦਬੇ ਵਾਲਾ ਸੀ ਤੇ ਪੂਰਬੀ ਭਾਗ ਹਿੰਦੂ ਜੱਟਾਂ ਦੇ ਦਬਦਬੇ ਹੇਠ ਸੀ। ਸਿੱਖ ਬਹੁਤੇ ਕੇਂਦਰੀ ਪੰਜਾਬ ਵਿਚ ਸਨ। ਸਿੱਖਾਂ ਦੀ ਵੱਸੋਂ ਵਾਲੇ 4 ਕੇਂਦਰ ਲੁਧਿਆਣਾ ਅਤੇ ਅੰਮ੍ਰਿਤਸਰ ਬਰਤਾਨਵੀ ਪੰਜਾਬ ਵਿਚ ਅਤੇ ਫ਼ਰੀਦਕੋਟ ਤੇ ਪਟਿਆਲਾ ਸਿੱਖ ਰਿਆਸਤਾਂ ਵਿਚ ਸਨ। ਭਾਵੇਂ ਸਾਰੇ ਪੰਜਾਬ ਵਿਚ ਸਿੱਖ ਕੇਵਲ 13 ਪ੍ਰਤੀਸ਼ਤ ਹੀ ਸਨ, ਪਰ ਉਹਨਾਂ ਦੀ ਪੂਰੀ ਧਾਂਕ ਸੀ। ਕੇਂਦਰੀ ਜ਼ਿਲ੍ਹਿਆਂ ਵਿਚ ਉਹ ਸਭ ਤੋਂ ਵੱਡੇ ਜ਼ਿਮੀਂਦਾਰ ਸਨ। ਲਾਹੌਰ ਡਵੀਜ਼ਨ ਵਿਚ ਸਾਰੇ ਮਾਲੀਏ ਦਾ 46 ਪ੍ਰਤੀਸ਼ਤ ਸਿੱਖਾਂ ਪਾਸੋਂ ਉਗਰਾਹਿਆ ਜਾਂਦਾ ਸੀ।[15]

ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ ਦੇ ਜੱਟ ਸਿੱਖਾਂ ਨੇ ਲਾਇਲਪੁਰ ਅਤੇ ਮਿੰਟਗੁਮਰੀ ਦੇ ਮੁਰੱਬੇ ਵਸਾਏ ਸਨ। ਮੈਕਲਾਮ ਡਾਰਲਿੰਗ ਨੇ *Punjab Peasants* (ਪੰਨਾ 143) ਵਿਚ ਲਿਖਿਆ ਹੈ ਕਿ ਲਾਇਲਪੁਰ ਕੇਂਦਰੀ ਪੰਜਾਬ ਦੀ ਧੀ ਹੈ, ਜਿਸ ਦਾ ਕਿ ਉੱਤਰ ਅਤੇ ਪੱਛਮ ਵਿਚ ਪ੍ਰਭਾਵ ਪੈਂਦਾ ਹੈ। ਇਕੱਲੇ ਅੰਮ੍ਰਿਤਸਰ ਤੋਂ ਹੀ ਇਕ ਲੱਖ ਸਿੱਖ ਬਾਰਾਂ ਵਿਚ ਜਾ ਵੱਸੇ ਸਨ। ਆਪਣੀ ਵੱਸੋਂ ਦੇ ਅਨੁਪਾਤ ਤੋਂ ਕਿਤੇ ਵੱਧ ਸਿੱਖ ਫ਼ੌਜਾਂ ਵਿਚ ਭਰਤੀ ਹੁੰਦੇ ਸਨ। ਇਹ ਸਹੀ ਹੀ ਆਖਿਆ ਗਿਆ ਹੈ ਕਿ ਸਿੱਖਾਂ ਨੇ ਪੰਜਾਬ ਨੂੰ ਮਾਨਤਾ 'ਸੂਰਮਿਆਂ ਦੀ ਧਰਤੀ' ਦਾ ਖ਼ਿਤਾਬ ਜਿੱਤ ਕੇ ਦਿੱਤਾ ਹੈ ਅਤੇ ਉਹ ਇਕੱਲੇ

11. Penderal Moon, *Divide and Quit,* London, 1966, p. 20.
12. Punjab Legislative Assembly debates, dated March 14, 1941.
13. *ਉਹੀ*।
14. Khaliq-u-Zzeman, *Pathways of Pakisatan,* p. 789.
15. Harnam Singh, *Sikh Memorandum to the Punjab Boundary Commission,* p. 27.

ਹੀ ਇਸ ਗੱਲ ਉੱਤੇ ਮਾਨ ਕਰ ਸਕਦੇ ਹਨ ਕਿ ਉਹਨਾਂ ਨੇ ਸਰਦਾਰ-ਇ-ਖ਼ਾਲਸਾ ਦੇ ਜਨਮ ਤੋਂ ਪਹਿਲੇ ਕਈ ਸੌ ਸਾਲਾਂ ਤੋਂ ਲਗਾਤਾਰ ਭਾਰਤ ਉੱਤੇ ਹਮਲਾ ਕਰਨ ਆਉਂਦੇ ਬਾਹਰਲੇ ਧਾੜਵੀਆਂ ਅੱਗੇ ਪੁਖਤਾ ਕੰਧ (ਫ਼ਸੀਲ) ਖੜੀ ਕਰ ਦਿੱਤੀ ਸੀ।[16]

ਮਿਸਟਰ ਰੌਬਰਟ ਨੀਧਮ ਕਸਟ, ਆਈ.ਸੀ.ਐੱਸ., ਜੋ ਰਾਈਲ ਏਸ਼ੀਆਟਿਕ ਸੁਸਾਇਟੀ ਦਾ ਸਕੱਤਰ ਸੀ ਅਤੇ ਕਿਸੇ ਸਮੇਂ ਪੰਜਾਬ ਦੇ ਰਾਜਨੀਤਕ ਏਜੰਟ ਦਾ ਸਹਾਇਕ ਰਿਹਾ ਸੀ, ਨੇ 1859 ਈ: ਵਿਚ *Linguistic and Oriental Essays* ਦੇ ਪੰਨਾ 10 'ਤੇ ਲਿਖਿਆ ਹੈ : "ਇਹ ਇਕ ਸੰਜੋਗ ਦੀ ਗੱਲ ਹੈ ਕਿ ਇਕ ਉੱਚੇ ਮਨੁੱਖ ਦੇ ਫੁਰਨੇ ਕਾਰਨ ਜਾਂ ਘਟਨਾਵਾਂ ਦੇ ਫੇਰ ਨਾਲ, ਲੇਖਕ ਨੇ ਫਿਰ ਇਕ ਵਾਰੀ 7 ਸਾਲਾਂ ਬਾਅਦ ਉਹਨਾਂ ਲੋਕਾਂ ਵਿਚ ਆਪਣੇ ਆਪ ਨੂੰ ਦੇਖਿਆ ਹੈ, ਜਿਨ੍ਹਾਂ ਨੂੰ ਉਹ ਬਹੁਤ ਪਿਆਰ ਕਰਦਾ ਸੀ ਤੇ ਉਹ ਉਥੋਂ ਦੇ ਰਹਿਣ ਵਾਲਿਆਂ ਦੇ ਚਰਿੱਤਰ ਨੂੰ ਸਮਝਣ ਅਤੇ ਇਸ ਅਮੀਰ ਧਰਤੀ ਦੇ ਚਨਾਬ ਤੇ ਬਿਆਸ ਦੇ ਵਿਚਕਾਰ ਸ਼ਹਿਰਾਂ ਨੂੰ ਵੇਖਣ ਦਾ ਮੌਕਾ ਮਿਲਿਆ ਸੀ, ਅਸਲ ਵਿਚ ਇਹੀ ਸਿੱਖਾਂ ਦਾ ਮੂਲ ਦੇਸ਼ ਹੈ, ਸਿੱਖ ਧਰਮ ਦੀ ਜਨਮ ਭੂਮੀ ਹੈ। ਗੁਰੂਆਂ ਦੇ ਸਿੱਖਾਂ ਦੀ ਸੂਰਬੀਰਤਾ ਨੂੰ ਪੈਦਾ ਕਰਨ ਵਾਲੀ ਇਸ ਧਰਤੀ ਨੂੰ ਸਮਝਣ ਦਾ ਉਸ ਨੂੰ ਮੌਕਾ ਮਿਲਿਆ ਹੈ।" ਰੌਬਰਟ ਨੀਧਮ ਕਸਟ ਅਨੁਸਾਰ ਇਹ ਧਰਤੀ ਦਾ ਅਸਲ ਨਾਂ ਜਿਸ ਨਾਲ ਇਸ ਨੂੰ ਜਾਣਿਆ ਜਾਣਾ ਚਾਹੀਦਾ ਹੈ, ਉਹ 'ਸਿੱਖਾਂ ਦਾ ਦੇਸ਼' ਜਾਂ 'ਬਾਬਾ ਨਾਨਕ ਦਾ ਦੇਸ਼' ਹੈ।[17]

•

16. *ਉਹੀ*।
17. *ਉਹੀ*।

## ਅਧਿਆਇ ਦੂਜਾ

# ਕ੍ਰਿਪਸ ਮਿਸ਼ਨ

1942 ਵਿਚ ਦੂਸਰੇ ਵਿਸ਼ਵ ਯੁੱਧ ਨੇ ਜਦੋਂ ਇਕ ਨਿਵੇਕਲਾ ਰੁਖ਼ ਗ੍ਰਹਿਣ ਕੀਤਾ ਤਾਂ ਬਰਤਾਨਵੀ ਪ੍ਰਧਾਨ ਮੰਤਰੀ ਨੇ ਹਾਊਸ ਆਫ਼ ਕਾਮਨਜ਼ ਵਿਚ ਇਹ ਬਿਆਨ ਦਿੱਤਾ : "ਜਾਪਾਨ ਦਾ ਪੂਰਬੀ ਏਸ਼ੀਆ ਉੱਤੇ ਅਚਾਨਕ ਹਮਲਾ, ਅਮਰੀਕਾ ਦੇ ਜੰਗੀ ਬੇੜੇ ਦਾ ਵਾਪਸ ਅਮਰੀਕਾ ਦੇ ਸਮੁੰਦਰੀ ਤੱਟ 'ਤੇ ਮੁੜ ਜਾਣਾ, 'ਪ੍ਰਿੰਸ ਆਫ਼ ਵੇਲਜ਼' ਦਾ ਡੁੱਬ ਜਾਣਾ, 'ਜੰਗ ਵਿਚ ਪਛਾੜ', ਮਲਾਇਆ ਦਾ ਖੁੱਸਣਾ ਅਤੇ ਸਿੰਘਾਪੁਰ ਦਾ ਆਤਮ-ਸਮਰਪਣ ਅਤੇ ਹੋਰ ਕਈ ਕਾਰਨਾਂ ਕਰਕੇ ਸਾਡੇ ਕੋਲ ਵਕਤੀ ਤੌਰ 'ਤੇ ਹੁਣ ਭਾਰਤ ਨੂੰ ਜਾਪਾਨੀ ਹਮਲੇ ਤੋਂ ਬਚਾਉਣ ਦਾ ਕੋਈ ਕਾਰਗਰ ਵਸੀਲਾ ਨਹੀਂ ਬਚਿਆ। ਬੰਗਾਲ ਖਾੜੀ ਦੀ ਕਮਾਂਡ ਸਾਡੇ ਕੋਲ ਨਹੀਂ ਰਹੀ ਅਤੇ ਹਿੰਦ ਮਹਾਂਸਾਗਰ ਦਾ ਵੱਡਾ ਭਾਗ ਵੀ ਸਾਡੇ ਅਧਿਕਾਰ ਤੋਂ ਬਾਹਰ ਹੈ। ਕੀ ਜਾਪਾਨੀ ਬੰਗਾਲ ਅਤੇ ਮਦਰਾਸ (ਵਰਤਮਾਨ ਤਾਮਿਲਨਾਡੂ) ਸੂਬਿਆਂ ਨੂੰ ਆਪਣੀ ਤਬਾਹੀ ਦਾ ਸ਼ਿਕਾਰ ਬਣਾ ਸਕਣਗੇ ? ਇਸ ਪ੍ਰਸ਼ਨ ਦਾ ਉੱਤਰ ਵੀ ਇਸ ਵਿਚਾਲੇ ਲਟਕ ਰਿਹਾ ਹੈ, ਪਰ ਇਸ ਸਮੇਂ ਇਹ ਪ੍ਰਸ਼ਨ ਉਭਰਵੇਂ ਰੂਪ ਵਿਚ ਸਾਹਮਣੇ ਆ ਜਾਂਦਾ ਹੈ ਕਿ ਕਿਵੇਂ ਸਾਰੀਆਂ ਭਾਰਤੀ ਧਿਰਾਂ ਨੂੰ ਆਪਣੇ ਦੇਸ਼ ਦੀ ਰੱਖਿਆ ਲਈ ਲਾਮਬੰਦ ਕੀਤਾ ਜਾਵੇ।"[1]

ਜੰਗ ਦੀਆਂ ਮਜਬੂਰੀਆਂ ਨੇ ਬਰਤਾਨੀਆ ਅਤੇ ਅਮਰੀਕਾ ਨੂੰ ਭਾਰਤ ਪ੍ਰਤਿ ਨਵੀਂ ਨੀਤੀ ਉਲੀਕਣ ਲਈ ਮਜਬੂਰ ਕੀਤਾ। ਅਟਲਾਂਟਿਕ ਚਾਰਟਰ, ਜਿਸ ਉੱਤੇ ਬਰਤਾਨੀਆ ਅਤੇ ਅਮਰੀਕਾ ਸਹਿਮਤ ਹੋਏ ਸਨ, ਦੀ ਇਕ ਮਦ 'ਸਵੈ-ਅਧਿਕਾਰ ਤੇ ਸਵਰਾਜ' (Soverign Right and Self-Government) ਦਾ ਸਮਰਥਨ ਕਰਦੀ ਸੀ। ਯੂ.ਐੱਸ.ਏ. ਦੇ ਪ੍ਰੈਜ਼ੀਡੈਂਟ ਰੂਜ਼ਵੈਲਟ ਦਾ ਵਿਚਾਰ ਸੀ ਕਿ ਇਹ ਨੇਮ ਹਰ ਥਾਂ ਲਾਗੂ ਹੁੰਦਾ ਹੈ, ਪਰ ਚਰਚਲ ਅਨੁਸਾਰ ਇਹ ਨੇਮ ਤਾਂ ਦੁਸ਼ਮਣ ਦੁਆਰਾ ਲਤਾੜੇ ਦੇਸ਼ਾਂ ਉੱਤੇ ਲਾਗੂ ਹੁੰਦਾ ਸੀ ਤੇ ਭਾਰਤ ਉੱਤੇ ਇਹ ਲਾਗੂ ਨਹੀਂ ਹੁੰਦਾ ਸੀ। ਪਰ ਅਮਰੀਕਾ ਵਿਚ ਘਰੇਲੂ ਹਾਲਤ ਪਤਲੀ ਹੋਣ ਅਤੇ ਦੂਰ ਪੂਰਬ ਵਿਚ ਗੰਭੀਰ ਸੈਨਿਕ ਹਾਰਾਂ ਦੇ ਮਿਲਵੇਂ ਕਾਰਨਾਂ ਨੇ ਚਰਚਲ ਨੂੰ ਭਾਰਤ ਵਿਚ ਰਾਜਨੀਤਕ ਮਿਸ਼ਨ ਭੇਜਣ 'ਤੇ ਮਜਬੂਰ ਕਰ ਦਿੱਤਾ। ਬਰਮਾ ਦੀ ਰਾਜਧਾਨੀ ਰੰਗੂਨ ਦੇ ਜਾਪਾਨੀਆਂ ਹੱਥ ਚਲੇ ਜਾਣ ਦੇ ਕੁਝ ਦਿਨ ਪਿੱਛੋਂ ਇਹ ਫ਼ੈਸਲਾ ਕੀਤਾ ਗਿਆ ਕਿ ਲਾਰਡ ਪ੍ਰਿਵੀਸੀਲ,

---

1. W. Churchill's speech, 6th March, 1942, Parliament Debates, Vol. 434, p. 663.

ਸਟੈਫ਼ੋਰਡ ਕ੍ਰਿਪਸ ਭਾਰਤ ਜਾਵੇਗਾ ਅਤੇ ਸਰਕਾਰ ਦੁਆਰਾ ਕੀਤੇ ਜਾਣ ਵਾਲੇ ਐਲਾਨ ਬਾਰੇ ਭਾਰਤੀ ਨੇਤਾਵਾਂ ਨਾਲ ਵਿਚਾਰ-ਵਟਾਂਦਰਾ ਕਰੇਗਾ।

ਰਿਚਰਡ ਸਟੈਫ਼ੋਰਡ ਕ੍ਰਿਪਸ ਦੀ ਵਿਨਚੈਸਟਰ ਅਤੇ ਔਕਸਫ਼ੋਰਡ ਵਿਚ ਇਕ ਲਾਇਕ ਵਿਦਿਆਰਥੀ ਵਜੋਂ ਧਾਂਕ ਰਹੀ ਸੀ।[2] ਪਿੱਛੋਂ ਉਹ ਲੇਬਰ ਪਾਰਟੀ ਦਾ ਬ੍ਰਿਸਟਨ ਈਸਟ ਤੋਂ ਮੈਂਬਰ ਪਾਰਲੀਮੈਂਟ ਬਣਿਆ। 1940-42 ਦੌਰਾਨ ਉਹ ਮਾਸਕੋ ਵਿਚ ਬਰਤਾਨਵੀ ਰਾਜਦੂਤ ਰਿਹਾ ਤੇ ਉਸ ਨੇ ਆਪਣੀ ਤੀਖਣ ਬੁੱਧੀ ਸਦਕਾ ਚੰਗਾ ਨਾਮਣਾ ਖੱਟਿਆ। ਉਸ ਨੂੰ ਇਕ ਪਾਰਦਰਸ਼ੀ ਬੁੱਧੀਮਾਨ ਵਿਅਕਤੀ ਸਮਝਿਆ ਜਾਂਦਾ ਸੀ।[3] ਇਸੇ ਲਈ ਕ੍ਰਿਪਸ ਨੂੰ ਇਹ ਅਧਿਕਾਰ ਦਿੱਤਾ ਗਿਆ ਸੀ ਕਿ ਉਹ ਭਾਰਤ ਨੂੰ ਜੰਗ ਖ਼ਤਮ ਹੋਣ ਉਪਰੰਤ Full Dominion Status (ਪੂਰਨ ਪ੍ਰਭੁਤਾ ਦਾ ਦਰਜਾ) ਦਾ ਦਰਜਾ ਦੇਣ ਦੀ ਪੇਸ਼ਕਸ਼ ਕਰ ਸਕਦਾ ਸੀ। ਐਮਰੀ, ਜੋ ਉਸ ਸਮੇਂ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਸੀ, ਨੇ ਭਾਰਤ ਦੇ ਵਾਇਸਰਾਇ ਲਾਰਡ ਲਿਨਲਿਥਗੋ ਨੂੰ 10 ਮਾਰਚ, 1942 ਨੂੰ ਦੱਸਿਆ ਕਿ ਉਸਦੇ ਵਕੀਲ ਦੋਸਤ ਨੇ ਕਿਹਾ ਸੀ ਕਿ "ਕ੍ਰਿਪਸ ਅਦਾਲਤੋਂ ਬਾਹਰ ਕੇਸ ਨੂੰ ਨਿਪਟਾਉਣ ਲਈ ਪਹਿਲੇ ਦਰਜੇ ਦਾ ਵਕੀਲ ਸੀ ਅਤੇ ਉਹ ਸਭ ਤੋਂ ਵੱਡਾ ਸੰਤੁਲਤਨੀ ਅਤੇ ਨਰਮ-ਖ਼ਿਆਲੀਆ ਸੀ ਅਤੇ ਇਹੋ ਜਿਹਾ ਕੁਝ ਕਰਨ ਲਈ ਹੀ ਉਸ ਨੂੰ ਭਾਰਤ ਭੇਜਿਆ ਗਿਆ ਹੈ।"[4]

## ਘੋਸ਼ਣਾ-ਪੱਤਰ ਦੇ ਖਰੜੇ ਦੀਆਂ ਤਜਵੀਜ਼ਾਂ

ਬਰਤਾਨਵੀ ਸਰਕਾਰ ਦੁਆਰਾ ਮਨਜ਼ੂਰ ਕੀਤੇ ਅਤੇ ਸਰ ਸਟੈਫ਼ੋਰਡ ਰਾਹੀਂ ਭਾਰਤ ਵਿਚ ਐਲਾਨੇ ਖਰੜੇ ਵਿਚ ਇਹ ਤਜਵੀਜ਼ਾਂ ਸ਼ਾਮਲ ਸਨ:

ਬਾਦਸ਼ਾਹ ਸਲਾਮਤ ਦੀ ਸਰਕਾਰ ਨੇ ਇਸ ਦੇਸ਼ ਅਤੇ ਭਾਰਤ ਵਿਚ ਭਾਰਤ ਦੇ ਭਵਿੱਖ ਬਾਰੇ ਕੀਤੇ ਵਾਅਦਿਆਂ ਦੀ ਪੂਰਤੀ ਲਈ ਪ੍ਰਗਟਾਈ ਚਿੰਤਾ ਦੇ ਸਨਮੁੱਖ ਇਹ ਫ਼ੈਸਲਾ ਕੀਤਾ ਗਿਆ ਹੈ ਕਿ ਪੂਰਨ ਸਪੱਸ਼ਟ ਸ਼ਬਦਾਂ ਵਿਚ ਉਹਨਾਂ ਸ਼ਰਤਾਂ ਤੇ ਢੰਗਾਂ ਨੂੰ ਉਲੀਕ ਦਿੱਤਾ ਜਾਵੇ, ਜਿਹਨਾਂ ਰਾਹੀਂ ਆਜ਼ਾਦੀ ਦੀ ਪ੍ਰਾਪਤੀ ਛੇਤੀ ਸੰਭਵ ਹੋ ਸਕੇ। ਇਸ ਦਾ ਮੰਤਵ ਪ੍ਰਭੁਤਾ ਸੰਪੰਨ ਰੂਪ ਵਿਚ ਨਵੇਂ ਭਾਰਤੀ ਸੰਘਟਨ ਦੀ ਅਜਿਹੀ ਸਿਰਜਣਾ ਕਰਨਾ ਹੈ, ਜਿਹੜਾ ਇਕ ਪਾਸੇ ਬਰਤਾਨੀਆ ਨਾਲ ਅਤੇ ਦੂਜੇ ਪਾਸੇ ਦੂਜੀਆਂ ਸੁਤੰਤਰ ਇਕਾਈਆਂ (Dominions) ਨਾਲ ਬਰਤਾਨਵੀ ਰਾਜ ਦੁਆਰਾ ਇਕ ਸਾਂਝ ਵਿਚ ਜੁੜਿਆ ਹੋਵੇਗਾ ਅਤੇ ਇਹ ਇਕਾਈਆਂ ਹਰ ਤਰ੍ਹਾਂ ਨਾਲ ਬਰਾਬਰ ਹੋਣਗੀਆਂ। ਇਹ ਇਕਾਈਆਂ ਕਿਸੇ ਤਰ੍ਹਾਂ ਵੀ ਅੰਦਰੂਨੀ ਜਾਂ ਬਾਹਰਲੇ ਮਾਮਲਿਆਂ ਵਿਚ ਇਕ ਦੂਜੇ ਦੇ ਅਧੀਨ ਨਹੀਂ ਹੋਣਗੀਆਂ। ਇਸ ਲਈ ਬਰਤਾਨਵੀ ਸ਼ਹਿਨਸ਼ਾਹ ਦੀ ਸਰਕਾਰ ਇਹਨਾਂ ਤਜਵੀਜ਼ਾਂ ਦਾ ਐਲਾਨ ਕਰਦੀ ਹੈ:

(ੳ) ਜੰਗ ਖ਼ਤਮ ਹੋਣ ਤੋਂ ਝੱਟ ਪਿੱਛੋਂ ਭਾਰਤ ਵਿਚ ਅਜਿਹੇ ਕਦਮ ਪੁੱਟੇ ਜਾਣ, ਜਿਨ੍ਹਾਂ ਦਾ ਕਿ ਅੱਗੇ ਜ਼ਿਕਰ ਆ ਰਿਹਾ ਹੈ। ਇਕ ਚੁਣੀ ਹੋਈ ਸੰਸਥਾ ਨੂੰ ਭਾਰਤ ਦਾ ਨਵਾਂ ਸੰਵਿਧਾਨ ਘੜਨ ਲਈ ਕਿਹਾ ਜਾਵੇਗਾ।

---

2. Patrick French, *Liberty or Death,* London, 1997, pp. 139-40.
3. *ਉਹੀ* ।
4. *T.O.P.,* Vol. I, p. 403.

(ਅ) ਜਿਵੇਂ ਕਿ ਹੇਠਾਂ ਦਰਜ ਹੈ, ਭਾਰਤੀ ਰਿਆਸਤਾਂ (ਦੇਸੀ ਰਾਜਿਆਂ ਦੇ ਇਲਾਕੇ) ਦੇ ਸੰਵਿਧਾਨ ਘੜਨੀ ਸੰਸਥਾ ਵਿਚ ਸ਼ਾਮਲ ਹੋਣ ਦੀ ਵਿਵਸਥਾ ਕੀਤੀ ਜਾਵੇਗੀ।

(ੲ) ਬਾਦਸ਼ਾਹ ਸਲਾਮਤ (ਹਿਜ਼ ਮੈਜੇਸਟੀ) ਦੀ ਸਰਕਾਰ ਇਸ ਸੰਵਿਧਾਨ ਨੂੰ ਕੇਵਲ ਹੇਠਾਂ ਦਿੱਤੀ ਸ਼ਰਤ 'ਤੇ ਹੀ ਮਨਜ਼ੂਰ ਜਾਂ ਲਾਗੂ ਕਰੇਗੀ :

(1) ਬਰਤਾਨਵੀ ਭਾਰਤ ਦੇ ਕਿਸੇ ਸੂਬੇ ਨੂੰ ਜੇ ਨਵਾਂ ਸੰਵਿਧਾਨ ਮਨਜ਼ੂਰ ਨਹੀਂ ਹੁੰਦਾ ਤਾਂ ਉਹ ਪਹਿਲੇ ਵਾਲੀ ਸੰਵਿਧਾਨਕ ਪੋਜ਼ੀਸ਼ਨ ਨੂੰ ਕਾਇਮ ਰੱਖ ਸਕਦਾ ਹੈ ਅਤੇ ਇਹ ਵਿਵਸਥਾ ਹੋਵੇਗੀ ਕਿ ਉਹ ਪਿੱਛੋਂ ਇਸ ਵਿਚ ਸ਼ਾਮਲ ਹੋਣ ਦਾ ਫ਼ੈਸਲਾ ਕਰਦਾ ਹੈ ਤਾਂ ਸ਼ਾਮਲ ਹੋ ਸਕੇਗਾ।

ਨਵੇਂ ਸੰਵਿਧਾਨ ਅਨੁਸਾਰ ਨਾ ਸ਼ਾਮਲ ਹੋਣ ਵਾਲੇ ਜੇ ਚਾਹੁਣ ਤਾਂ ਹਿਜ਼ ਮੈਜੇਸਟੀ ਸਰਕਾਰ ਇਕ ਨਵੇਂ ਸੰਵਿਧਾਨ ਲਈ ਵੀ ਤਿਆਰ ਹੋਵੇਗੀ, ਜਿਸ ਵਿਚ ਭਾਰਤੀ ਸੰਘਟਨ ਜਿਹੇ ਪੂਰੇ ਅਧਿਕਾਰ ਹੋਣਗੇ ਅਤੇ ਜਿਹਨਾਂ ਦਾ ਫ਼ੈਸਲਾ ਹੇਠ ਲਿਖੇ ਢੰਗ ਨਾਲ ਮੇਲ ਖਾਂਦਾ ਹੋਵੇਗਾ :

(2) ਇਸ ਕਾਨੂੰਨ ਘੜਨੀ ਸੰਸਥਾ ਅਤੇ ਬਰਤਾਨਵੀ ਸਰਕਾਰ ਵਿਚਕਾਰ ਇਕ ਸੰਧੀ ਕੀਤੀ ਜਾਵੇਗੀ। ਇਸ ਸੰਧੀ ਵਿਚ ਬਰਤਾਨੀਆ ਵੱਲੋਂ ਭਾਰਤੀਆਂ ਦੇ ਹੱਥ ਪੂਰਨ ਸੱਤਾ ਬਦਲੀ ਦੇ ਸਾਰੇ ਜ਼ਰੂਰੀ ਮਾਮਲੇ ਸ਼ਾਮਲ ਹੋਣਗੇ। ਇਸ ਵਿਚ ਬਰਤਾਨਵੀ ਸਰਕਾਰ ਘੱਟ-ਗਿਣਤੀਆਂ ਅਤੇ ਨਸਲਾਂ ਦੀ ਸੁਰੱਖਿਆ ਲਈ ਕੀਤੇ ਵਾਅਦਿਆਂ ਦੀ ਵਿਵਸਥਾ ਹੋਵੇਗੀ। ਪਰ ਬਰਤਾਨਵੀ ਸਰਕਾਰ ਕਿਸੇ ਤਰ੍ਹਾਂ ਵੀ ਭਾਰਤੀ ਸੰਗਠਨ ਦੇ ਭਵਿੱਖ ਵਿਚ ਦੂਜੀਆਂ ਬਰਤਾਨਵੀ ਕਾਮਨਵੈੱਲਥ ਸਟੇਟਸ ਨਾਲ ਰਿਸ਼ਤਿਆਂ ਬਾਰੇ ਸੁਤੰਤਰ ਫ਼ੈਸਲੇ ਕਰਨ ਉੱਤੇ ਕੋਈ ਪਾਬੰਦੀ ਨਹੀਂ ਲਾਏਗੀ। ਜੇਕਰ ਕੋਈ ਭਾਰਤੀ ਸੂਬਾ ਸੰਵਿਧਾਨ ਨੂੰ ਮੰਨਦਾ ਹੈ ਜਾਂ ਨਹੀਂ ਮੰਨਦਾ ਤਾਂ ਮੁੜ ਨਵੇਂ ਸਿਰਿਉਂ ਸੰਧੀਨਾਮੇ ਬਾਰੇ ਨਵੀਂ ਸਥਿਤੀ ਅਨੁਸਾਰ ਗੱਲਬਾਤ ਕਰਨੀ ਪਵੇਗੀ।

(ਸ) ਇਸ ਕਾਨੂੰਨ ਘੜਨੀ ਸੰਸਥਾ ਦੀ ਬਣਤਰ ਉਦੋਂ ਤਕ ਜਦੋਂ ਕਿ ਪ੍ਰਮੁੱਖ ਝਗੜੇ ਵਾਲੀਆਂ ਧਿਰਾਂ ਦੇ ਨੇਤਾ ਕਿਸੇ ਹੋਰ ਰੂਪ ਉੱਤੇ ਸਹਿਮਤ ਨਹੀਂ ਹੁੰਦੇ, ਹੇਠ ਲਿਖੇ ਅਨੁਸਾਰ ਹੋਵੇਗੀ : ਸੂਬਿਆਂ ਦੀਆਂ ਚੋਣਾਂ ਦੇ ਨਤੀਜੇ ਆਉਣ ਦੇ ਝਟ ਪਿੱਛੋਂ ਜਿਹਨਾਂ ਦੀ ਲੜਾਈ ਮੁੱਕਣ ਪਿੱਛੋਂ ਅਤਿ ਜ਼ਰੂਰਤ ਹੋਵੇਗੀ, ਸੂਬਿਆਂ ਦੀਆਂ ਅਸੈਂਬਲੀਆਂ ਦੇ ਸਾਰੇ ਮੈਂਬਰ ਇਕ ਇਲੈਕਟ੍ਰੋਲ ਕਾਲਜ ਦੇ ਰੂਪ ਵਿਚ ਕਾਨੂੰਨ ਘੜਨੀ ਕੌਂਸਲ ਦੀ ਅਨੁਪਾਤ ਪ੍ਰਤਿਨਿਧਤਾ ਦੇ ਰੂਪ ਵਿਚ ਚੋਣ ਕਰਨਗੇ। ਇਸ ਨਵੇਂ ਸਦਨ ਵਿਚ ਵੋਟ ਦਾ ਹੱਕ ਰੱਖਣ ਵਾਲਿਆਂ ਦੀ ਗਿਣਤੀ ਦਾ 10ਵਾਂ ਹਿੱਸਾ ਮੈਂਬਰ ਚੁਣੇ ਜਾਣਗੇ।

ਭਾਰਤੀ ਰਿਆਸਤਾਂ ਨੂੰ ਉਹਨਾਂ ਦੀ ਵੱਸੋਂ ਦੇ ਅਨੁਪਾਤ ਅਨੁਸਾਰ ਨੁਮਾਇੰਦੇ ਨਾਮਜ਼ਦ ਕਰਨ ਲਈ ਕਿਹਾ ਜਾਵੇਗਾ, ਜਿਵੇਂ ਬਰਤਾਨਵੀ ਭਾਰਤ ਦੇ ਨੁਮਾਇੰਦੇ ਕੀਤੇ ਜਾਂਦੇ ਹਨ ਅਤੇ ਅਜਿਹੇ ਮੈਂਬਰਾਂ ਦੇ ਅਖ਼ਤਿਆਰ ਉਸੇ ਪ੍ਰਕਾਰ ਦੇ ਹੋਣਗੇ, ਜੋ ਬਰਤਾਨਵੀ ਭਾਰਤ ਦੇ ਮੈਂਬਰਾਂ ਦੇ ਹਨ।

(ਹ) ਭਾਰਤ ਦੇ ਇਸੇ ਸਾਰੇ ਔਖੇ ਸਮੇਂ ਦੌਰਾਨ ਅਤੇ ਜਦੋਂ ਤਕ ਨਵਾਂ ਸੰਵਿਧਾਨ ਤਿਆਰ ਨਹੀਂ ਹੋ ਜਾਂਦਾ, ਉਦੋਂ ਤਕ ਬਰਤਾਨਵੀ ਸਰਕਾਰ ਭਾਰਤ ਦੀ ਸੁਰੱਖਿਆ ਤੇ ਸੇਧ ਦੀ ਜੰਗੀ ਜਤਨਾਂ ਸੰਬੰਧੀ ਪੂਰੀ ਜ਼ਿੰਮੇਦਾਰੀ ਲਵੇਗੀ, ਪਰ ਇਹਨਾਂ ਜੰਗੀ ਲੋੜਾਂ ਲਈ ਫ਼ੌਜੀ, ਇਖ਼ਲਾਕੀ ਅਤੇ ਲੋੜੀਂਦੀਆਂ ਵਸਤਾਂ ਦਾ ਪ੍ਰਬੰਧ ਬਰਤਾਨਵੀ ਸਰਕਾਰ ਭਾਰਤ ਦੇ ਲੋਕਾਂ ਦੇ ਮਿਲਵਰਤਨ ਨਾਲ ਕਰੇਗੀ। ਬਰਤਾਨਵੀ ਸਰਕਾਰ ਚਾਹੁੰਦੀ ਹੈ ਕਿ ਭਾਰਤ ਦੇ ਲੋਕਾਂ

ਦੇ ਨੇਤਾ ਅੱਗੇ ਆਉਣ ਤੇ ਛੇਤੀ ਹੀ ਆਪਣੇ ਦੇਸ਼ ਵੱਲੋਂ ਰਾਸ਼ਟਰ ਮੰਡਲ ਅਤੇ ਸੰਯੁਕਤ ਰਾਸ਼ਟਰ ਵਿਚ ਆਪਣਾ ਭਰਪੂਰ ਯੋਗਦਾਨ ਪਾਉਣ। ਇਸ ਤਰ੍ਹਾਂ ਕਰਨ ਨਾਲ ਭਾਰਤ ਦੀ ਭਵਿੱਖ ਵਿਚ ਪ੍ਰਾਪਤ ਹੋਣ ਵਾਲੀ ਆਜ਼ਾਦੀ ਵਿਚ ਆਪਣਾ ਜ਼ਰੂਰੀ ਤੇ ਉਸਾਰੂ ਯੋਗਦਾਨ ਪਾ ਸਕਣ ਦੇ ਸਮਰੱਥ ਹੋਣਗੇ।"[5]

ਇਸ ਡਰਾਫ਼ਟ ਡੈਕਲਰੇਸ਼ਨ (ਐਲਾਨ) ਨੇ ਬਰਤਾਨਵੀ ਭਾਰਤ ਦੇ ਸੂਬਿਆਂ ਨੂੰ ਕੇਂਦਰ ਤੋਂ ਵੱਖ ਰਹਿ ਕੇ ਭਾਰਤੀ ਸੰਘ ਵਾਂਗ ਖ਼ੁਦ-ਮੁਖ਼ਤਿਆਰ ਰਹਿਣ ਦੇ ਅਖ਼ਤਿਆਰ ਦੇ ਦਿੱਤੇ। ਪ੍ਰੋ. ਆਰ ਕੋਪਲੈਂਡ (ਜੋ ਕਿ ਭਾਰਤ ਵਿਚ ਕ੍ਰਿਪਸ ਮਿਸ਼ਨ ਦੇ ਸਟਾਫ਼ ਵਿਚ ਸੀ) ਅਨੁਸਾਰ ਖਰੜੇ ਦੀਆਂ ਤਜਵੀਜ਼ਾਂ ਵਿਚ ਕੇਂਦਰ ਨਾਲ ਨਾ-ਜੁੜਨ ਦੀ ਵਿਵਸਥਾ ਦੇ ਅਮਲ ਵਿਚ ਮੁਸਲਿਮ ਲੀਗ ਦੇ ਵੱਖ ਹੋਣ ਦੇ ਮੁੱਦੇ ਤੋਂ ਮੋੜਨ ਲਈ ਕੀਤੀ ਗਈ ਸੀ। ਇਸ ਦੇ ਹੱਕ ਵਿਚ ਦਲੀਲ ਇਹ ਸੀ ਕਿ ਮੁਸਲਿਮ ਲੀਗ ਮੁਸਲਿਮ ਬਹੁ-ਗਿਣਤੀ ਵਾਲੇ ਹਰ ਸੂਬੇ ਲਈ ਕੇਂਦਰ ਨਾਲ ਨਾ ਲੱਗਣ ਦਾ ਅਧਿਕਾਰ ਇਸ ਲਈ ਮੰਗਦੀ ਸੀ ਤਾਂ ਜੋ ਕੇਂਦਰ ਵਿਚਲੀ ਹਿੰਦੂ ਬਹੁ-ਗਿਣਤੀ ਨੂੰ ਨੱਥ ਪਾਈ ਜਾ ਸਕੇ, ਉਹ ਵੱਖਵਾਦ ਨਹੀਂ ਮੰਗਦੀ ਸੀ।[6] ਪਰ ਆਖ਼ਰਕਾਰ ਇਹ ਦਲੀਲ ਗ਼ਲਤ ਸਾਬਤ ਹੋਈ ਅਤੇ ਕੇਂਦਰ ਨਾਲ ਨਾ ਜੁੜਨ ਦੀ ਇਹ ਵਿਵਸਥਾ ਮੁਸਲਮਾਨਾਂ ਲਈ ਵਰਦਾਨ ਸਾਬਤ ਹੋਈ ਤੇ ਉਹਨਾਂ ਦੀ ਪਾਕਿਸਤਾਨ ਦੀ ਮੰਗ ਛੱਡਣ ਦੀ ਥਾਂ ਪਾਕਿਸਤਾਨ ਦੀ ਮੰਗ ਨੂੰ ਹੋਰ ਤਕਵੀਅਤ ਮਿਲ ਗਈ ਅਤੇ ਇਸ ਵਿਵਸਥਾ ਨੇ ਪਾਕਿਸਤਾਨ ਦੀ ਸਥਾਪਨਾ ਲਈ ਰਾਹ ਪੱਧਰਾ ਕਰ ਦਿੱਤਾ। ਮੁਸਲਿਮ ਲੀਗ ਭਾਰਤ ਦੇ ਬਟਵਾਰੇ ਦੀ ਮੰਗ ਕਰਦੀ ਸੀ ਤੇ ਇਸ ਅਸੂਲ ਨੇ ਉਹਨਾਂ ਦੀ ਬਟਵਾਰੇ ਦੀ ਮੰਗ ਨੂੰ ਕਬੂਲ ਕਰ ਲਿਆ ਸੀ। ਮੌਲਾਨਾ ਆਜ਼ਾਦ ਅਨੁਸਾਰ ਸੂਬਿਆਂ ਨੂੰ ਕੇਂਦਰ ਤੋਂ ਬਾਹਰ ਰਹਿਣ ਦੇ ਅਧਿਕਾਰ ਕਾਰਨ ਵੱਖਵਾਦ ਦਾ ਰਾਹ ਖੁੱਲ੍ਹ ਗਿਆ।[7] ਸਰ ਕ੍ਰਿਪਸ ਨੇ ਪਿੱਛੋਂ ਆਪ ਮੰਨਿਆ ਕਿ ਇਸ ਤਜਵੀਜ਼ ਪਿੱਛੇ ਇਹ ਸੱਚ ਸੀ ਕਿ ਜੇ ਦੋ ਪ੍ਰਮੁੱਖ ਫ਼ਿਰਕੇ ਕਿਸੇ ਸਮਝੌਤੇ 'ਤੇ ਨਹੀਂ ਪੁੱਜਦੇ ਤਾਂ ਭਾਰਤ ਨੂੰ ਦੋ ਦੇਸ਼ਾਂ ਵਿਚਕਾਰ ਵੰਡ ਦੇਣਾ ਹੋਵੇਗਾ।[8] ਲੱਮਬੀ ਨੇ ਠੀਕ ਹੀ ਲਿਖਿਆ ਹੈ ਕਿ ਖਰੜੇ ਵਿਚਲੀਆਂ ਕੇਂਦਰ ਤੋਂ ਵੱਖ ਰਹਿਣ ਵਾਲੀਆਂ ਤਜਵੀਜ਼ਾਂ ਪਾਕਿਸਤਾਨ ਦੀ ਮੰਗ ਦੇ ਸਮਰਥਨ ਅਤੇ ਉਸਦੀ ਸਥਾਪਨਾ ਵੱਲ ਇਕ ਵੱਡਾ ਕਦਮ ਸਨ।[9]

ਖਰੜੇ ਵਿਚ ਅੰਕਿਤ ਤਜਵੀਜ਼ਾਂ ਨੇ ਮੁਸਲੀਮ ਲੀਗ ਨੂੰ ਇਕ ਤਰ੍ਹਾਂ ਨਾਲ ਪਾਕਿਸਤਾਨ ਲਈ ਪਰਪੱਕ ਕਰ ਦਿੱਤਾ। ਸਰ ਕ੍ਰਿਪਸ ਨੇ ਪਿੱਛੋਂ ਦੱਸਿਆ ਕਿ ਇਸ ਗੱਲ ਨਾਲ ਭਾਰਤ ਦੀਆਂ ਸਾਰੀਆਂ ਪਾਰਟੀਆਂ ਨੂੰ ਇਹ ਉਤਸ਼ਾਹ ਮਿਲਿਆ ਕਿ ਉਹ ਕੇਂਦਰੀ ਸੰਘਠਨ ਵਿਚ ਬੱਝ ਕੇ ਇਕ ਹੋ ਕੇ ਜਾਂ ਦੂਜਾ ਵੱਖਵਾਦ ਦਾ ਵੰਡ ਵਾਲਾ ਰਾਹ ਅਪਣਾ ਕੇ ਉਹ ਆਪਣਾ ਆਜ਼ਾਦੀ ਵਾਲਾ ਨਿਸ਼ਾਨਾ ਛੇਤੀ ਪ੍ਰਾਪਤ ਕਰ ਸਕਦੀਆਂ

5. Kirpal Singh, *Select Documents on Partition of Punjab,* Delhi, 1991, pp. 2-3.
6. Prof. R. Coupland, The *Cripps Mission,* Oxford University Press, 1942, p. 35.
7. Maulana Abul Kalam Azad, *India Wins Freedom,* Orient Longman, 1959, p. 82.
8. Parliament Debates, *Hansard*, Vol. 433.
9. E.W.R. Lumby, *Transfer of Power in India,* London, 1964, p. 2.

ਸਨ।[10] ਇਸ ਦੇ ਬਾਵਜੂਦ ਮੁਸਲਿਮ ਲੀਗ ਨੇ ਕ੍ਰਿਪਸ ਦੇ ਸੁਝਾਵਾਂ ਨੂੰ ਇਸ ਆਧਾਰ 'ਤੇ ਰੱਦ ਕਰ ਦਿੱਤਾ ਕਿ ਕੇਂਦਰ ਨਾਲ ਨਾ ਬੱਝਣ ਦਾ ਸਿਧਾਂਤ ਤਾਂ ਪ੍ਰਵਾਨ ਕਰ ਲਿਆ ਸੀ, ਪਰ ਜਿਹੜੇ ਢੰਗ ਇਸ ਮੰਤਵ ਦੀ ਪੂਰਤੀ ਲਈ ਉਲੀਕੇ ਗਏ ਸਨ, ਉਹ ਇਸ ਮੰਗ ਦੇ ਮੰਨੇ ਜਾਣ ਦੀ ਸੰਭਾਵਨਾ 'ਤੇ ਲਕੀਰ ਫੇਰਨ ਵਾਲੇ ਸਨ। ਖਰੜੇ ਦੀਆਂ ਤਜਵੀਜ਼ਾਂ ਵਿਚ ਕਿਤੇ ਕੋਈ ਗੱਲ ਅੰਕਿਤ ਨਹੀਂ ਸੀ ਕਿ ਕਿਵੇਂ ਸੂਬਿਆਂ ਦੇ ਵੱਖ ਰਹਿਣ ਜਾਂ ਨਾਲ ਜੁੜਨ ਦੇ ਅਧਿਕਾਰ ਦੀ ਪ੍ਰਾਪਤੀ ਕਰਨੀ ਸੀ।[11] ਖਰੜੇ ਵਿਚਲੀ ਤਜਵੀਜ਼ ਵਿਚ ਸੰਘੀ ਢਾਂਚੇ ਤੋਂ ਬਾਹਰ ਰਹਿਣ ਬਾਰੇ ਦਿੱਤੀਆਂ ਤਜਵੀਜ਼ਾਂ ਬਾਰੇ ਕਾਂਗਰਸ ਨੇ ਕੋਈ ਪੁਖ਼ਤਾ ਪਾਲਿਸੀ ਪ੍ਰਗਟ ਨਾ ਕੀਤੀ। ਇਕ ਪਾਸੇ ਕਾਂਗਰਸ ਨੇ ਖਰੜੇ ਦੀਆਂ ਤਜਵੀਜ਼ਾਂ ਦੀ ਇਸ ਆਧਾਰ 'ਤੇ ਨਿਖੇਧੀ ਕੀਤੀ ਕਿ "ਸੂਬਿਆਂ ਦੇ ਸੰਘੀ ਢਾਂਚੇ ਤੋਂ ਬਾਹਰ ਰਹਿਣ ਦੇ ਇਸ ਨਵੇਂ ਅਸੂਲ ਨਾਲ ਭਾਰਤ ਦੀ ਅਖੰਡਤਾ ਦੇ ਸਿਧਾਂਤ ਨੂੰ ਵੱਡਾ ਝਟਕਾ ਲੱਗਾ ਹੈ ਅਤੇ ਇਸ ਨਾਲ ਸੂਬਿਆਂ ਵਿਚ ਗੜਬੜ ਨੂੰ ਹੁਲਾਰਾ ਮਿਲੇਗਾ। ਦੂਜੇ ਪਾਸੇ ਇਸੇ ਹੀ ਮਤੇ ਵਿਚ ਕੇਂਦਰ ਤੋਂ ਵੱਖ ਹੋਣ ਦੀ ਗੱਲ ਇਕ ਤਰ੍ਹਾਂ ਮੰਨ ਲਈ ਗਈ। ਕਾਂਗਰਸ ਕਿਸੇ ਤਰ੍ਹਾਂ ਵੀ ਕਿਸੇ ਵੀ ਖਿੱਤੇ ਦੇ ਲੋਕਾਂ ਨੂੰ ਉਹਨਾਂ ਦੀ ਰਜ਼ਾਮੰਦੀ ਤੋਂ ਬਿਨਾਂ ਕੇਂਦਰ ਨਾਲ ਜੁੜੇ ਰਹਿਣ ਨੂੰ ਮਜਬੂਰ ਕਰਨ ਬਾਰੇ ਸੋਚ ਵੀ ਨਹੀਂ ਸਕਦੀ।[12] ਇਸ ਤਰ੍ਹਾਂ ਇਸ ਮਜਬੂਰੀ ਦੀ ਨੀਤੀ ਨੇ ਮੁਸਲਿਮ ਲੀਗ ਦੀਆਂ ਪਾਕਿਸਤਾਨ ਦੇ ਮੁੱਦੇ ਲਈ ਗਤੀਵਿਧੀਆਂ ਨੂੰ ਅਤੇ ਵੱਖਵਾਦ ਨੂੰ ਬਲ ਦਿੱਤਾ।

## ਸਰ ਸਟੈਫ਼ੋਰਡ ਨੂੰ ਸਿੱਖ ਡੈਲੀਗੇਸ਼ਨ ਦਾ ਮਿਲਣਾ

ਸਰ ਸਟੈਫ਼ੋਰਡ ਦੇ ਖਰੜੇ ਦੀਆਂ ਤਜਵੀਜ਼ਾਂ ਪੰਜਾਬ ਦੇ ਇਤਿਹਾਸ ਵਿਚ ਇਕ ਮੀਲ-ਪੱਥਰ ਸਾਬਤ ਹੋਈਆਂ। ਇਹਨਾਂ ਤਜਵੀਜ਼ਾਂ ਵਿਚ ਇਕ ਪ੍ਰਮੁੱਖ ਤਜਵੀਜ਼ ਕਿਸੇ ਸੂਬੇ ਨੂੰ ਕੇਂਦਰ ਨਾਲੋਂ ਅੱਡ ਹੋਣ ਦਾ ਹੱਕ ਦੇਣਾ ਸੀ ਅਤੇ ਅਜਿਹੇ ਅੱਡ ਹੋਏ ਸੂਬੇ ਨੂੰ ਜੇ ਉਹ ਚਾਹੁਣ ਤਾਂ ਨਵਾਂ ਸੰਵਿਧਾਨ ਦੇਣ ਦੀ ਵਿਵਸਥਾ ਸੀ, ਜਿਸ ਰਾਹੀਂ ਉਹਨਾਂ ਨੂੰ ਭਾਰਤੀ ਯੂਨੀਅਨ ਵਰਗੀ ਖ਼ੁਦ-ਮੁਖ਼ਤਿਆਰੀ ਮਿਲਣੀ ਸੀ।[13] ਇਸ ਨਾਲ ਪੰਜਾਬ ਵਿਚ ਸਿੱਖਾਂ ਨੂੰ ਝਟਕਾ ਲੱਗਾ ਜਾਂ ਇਹ ਕਹਿ ਲਵੋ ਕਿ ਇਸ ਨਾਲ ਸਿੱਖਾਂ ਨੂੰ ਪੰਜਾਬ ਵਿਚ ਵੱਡਾ ਫ਼ਿਕਰ ਲੱਗਾ ਕਿ ਇਸ ਤਜਵੀਜ਼ ਤੋਂ ਭਾਵ ਇਹ ਨਿਕਲਦਾ ਸੀ ਕਿ ਪੰਜਾਬ ਮੁਸਲਿਮ ਬਹੁ-ਗਿਣਤੀ ਵਾਲਾ ਇਲਾਕਾ ਹੋਣ ਕਾਰਨ ਕੇਂਦਰ ਤੋਂ ਵੱਖ ਹੋ ਕੇ ਇੰਡੀਅਨ ਯੂਨੀਅਨ ਵਾਂਗ ਹੀ ਖ਼ੁਦ-ਮੁਖ਼ਤਿਆਰੀ ਦੇ ਅਧਿਕਾਰ ਲੈ ਸਕਦਾ ਸੀ। ਇਸ ਨਾਲ ਸਿੱਖਾਂ ਨੂੰ ਸਦਾ ਲਈ ਮੁਸਲਮਾਨਾਂ ਦੇ ਗ਼ਲਬੇ ਹੇਠ ਰਹਿਣਾ ਪੈਣਾ ਸੀ।

---

10. Parliament Debates, *Hansard,* Vol. 438.
11. ਵਰਕਿੰਗ ਕਮੇਟੀ ਦਾ ਮਤਾ, 2 ਅਪਰੈਲ, 1942, *Speeches and Documents on Indian Constation* edited by Maurice Gwyer and Appadorai, ਬੰਬਈ, 1957, ਜਿਲਦ ਦੂਜੀ, ਪੰਨਾ 527.
12. ਇੰਡੀਅਨ ਨੈਸ਼ਨਲ ਕਾਂਗਰਸ ਦੀ ਵਰਕਿੰਗ ਕਮੇਟੀ ਦਾ ਮਤਾ, ਮਿਤੀ 2 ਅਪਰੈਲ, 1942, *ਉਹੀ,* ਪੰਨਾ 525.
13. R. Coupland, *Report on Constibutional Problem in India,* Part II, p. 334.

ਇਸ ਲਈ ਮਾਸਟਰ ਤਾਰਾ ਸਿੰਘ, ਬਲਦੇਵ ਸਿੰਘ, ਉਜਲ ਸਿੰਘ ਅਤੇ ਸਰ ਜੋਗਿੰਦਰ ਸਿੰਘ 27 ਮਾਰਚ, 1942 ਨੂੰ ਸਰ ਸਟੈਫ਼ੋਰਡ ਕ੍ਰਿਪਸ ਨੂੰ ਮਿਲੇ। ਉਹਨਾਂ ਨੇ ਸਰ ਸਟੈਫ਼ੋਰਡ ਨਾਲ ਪੂਰਬੀ ਪੰਜਾਬ ਦੇ ਸੂਬਿਆਂ ਦੀ ਅਧਿਕਾਰ ਸ਼ਕਤੀ ਵਿਚ ਕੁਝ ਅਦਲ-ਬਦਲ ਕਰਨ ਦੀ ਸੰਭਾਵਨਾ ਬਾਰੇ ਵਿਚਾਰ-ਵਟਾਂਦਰਾ ਕੀਤਾ। ਇਸ ਵਿਚ ਇਕ ਅਜਿਹਾ ਪ੍ਰਾਂਤ ਬਣਾਉਣ ਦੀ ਗੱਲ ਸੀ, ਜਿਸ ਨਾਲ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਇਕ ਭਰਪੂਰ ਫ਼ੈਸਲਾਕੁੰਨ ਪਾਰਟੀ ਵਜੋਂ ਸਿੱਖਾਂ ਨੂੰ ਅਧਿਕਾਰ ਮਿਲ ਸਕੇ।[14] ਅਲਪ ਸੰਖਿਅਕ ਫ਼ਿਰਕਿਆਂ ਦੀ ਰੱਖਿਆ ਦੇ ਮਾਮਲੇ ਵਿਚ ਸਰ ਸਟੈਫ਼ੋਰਡ ਕ੍ਰਿਪਸ ਨੇ ਸਿੱਖਾਂ ਦੀ ਮਹੱਤਤਾ ਉੱਤੇ ਬਲ ਦਿੱਤਾ ਕਿ ਜੇ ਸਿੱਖ ਕੇਂਦਰ ਨਾਲ ਜੁੜਦੇ ਹਨ ਤਾਂ ਕਾਂਗਰਸ ਨੂੰ ਸਿੱਖਾਂ ਦੀ ਪੂਰੀ ਤਸੱਲੀ ਕਰਾਉਣੀ ਪਵੇਗੀ ਅਤੇ ਇਸ ਵਿਚ ਜਾਂ ਤਾਂ ਪੰਜਾਬ ਅੰਦਰ ਇਕ ਹੋਰ ਪ੍ਰਾਂਤ ਸਿਰਜਣਾ ਪਵੇਗਾ ਜਾਂ ਸੋਵੀਅਤ ਮਾਡਲ[15] 'ਤੇ ਪੰਜਾਬ ਵਿਚ ਕੁਝ ਹੱਦ ਤਕ ਖ਼ੁਦ-ਮੁਖ਼ਤਿਆਰੀ ਵਾਲਾ ਸਿੱਖਾਂ ਲਈ ਖਿੱਤਾ ਬਣਾਉਣਾ ਪਵੇਗਾ। ਉਸ ਨੇ ਇਸ ਗੱਲ ਦਾ ਵਿਸ਼ਵਾਸ ਦਿਵਾਇਆ ਕਿ ਜੇਕਰ ਸੰਵਿਧਾਨ ਸੰਬੰਧੀ ਕੋਈ ਅਣਗਹਿਲੀ ਜਾਂ ਕੁਤਾਹੀ ਕੀਤੀ ਗਈ ਤਾਂ ਉਹ ਸੰਵਿਧਾਨ ਵਿਚ ਇਸ ਪੱਖੋਂ ਘੱਟ-ਗਿਣਤੀ ਦੀ ਸੁਰੱਖਿਆ ਵਾਲੀ ਮੱਦ ਰੱਖਣ ਉੱਤੇ ਜ਼ੋਰ ਦੇ ਸਕਦੇ ਸਨ, ਜਿਸ ਦੀ ਕਿ ਖਰੜੇ ਵਿਚ ਵਿਵਸਥਾ ਕੀਤੀ ਜਾਵੇਗੀ।[16]

ਅਕਾਲੀਆਂ ਦਾ ਡੈਪੂਟੇਸ਼ਨ ਫਿਰ 31 ਮਾਰਚ, 1942 ਨੂੰ ਸਰ ਸਟੈਫ਼ੋਰਡ ਨੂੰ ਮਿਲਿਆ। ਉਹਨਾਂ ਨੇ ਉਸ ਨੂੰ ਮੈਮੋਰੰਡਮ ਦਿੱਤਾ ਅਤੇ ਆਪਣੇ ਵਿਚਾਰ ਦੱਸੇ : "ਉਹ ਇਕ ਵਿਸ਼ੇਸ਼ ਖਿੱਤੇ ਦੀ ਮੰਗ ਕਰਦੇ ਹਨ, ਜਿਸ ਵਿਚ ਵੋਟਾਂ ਰਾਹੀਂ ਇਹ ਫ਼ੈਸਲਾ ਕੀਤਾ ਜਾ ਸਕੇ ਕਿ ਉਹ ਕਿਸੇ ਇਕ ਜਾਂ ਦੂਜੇ ਕੇਂਦਰ ਵਿਚ ਸ਼ਾਮਲ ਹੋਣਾ ਚਾਹੁੰਦੇ ਹਨ।"[17]

## ਸਰ ਸਟੈਫ਼ੋਰਡ ਨੂੰ ਸਿੱਖਾਂ ਦਾ ਮੈਮੋਰੰਡਮ

ਇਹ ਮੈਮੋਰੰਡਮ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ : ਪ੍ਰਕਾਸ਼ਤ ਖਰੜੇ ਦੀਆਂ ਤਜਵੀਜ਼ਾਂ ਉੱਤੇ ਭਾਰਤ ਦੀ ਅਖੰਡਤਾ ਅਤੇ ਸਿੱਖਾਂ ਦੀ ਸਥਿਤੀ ਦੇ ਪੱਖ ਤੋਂ ਡੂੰਘੀ ਵਿਚਾਰ ਕਰਨ ਪਿੱਛੋਂ ਅਸੀਂ ਉਸ ਨੂੰ ਹੇਠ ਲਿਖੇ ਕਾਰਨਾਂ ਕਰਕੇ ਪ੍ਰਵਾਨ ਕਰਨ ਤੋਂ ਅਸਮਰੱਥ ਹਾਂ :

(1) ਹਿੰਦੁਸਤਾਨ ਦੀ ਅਖੰਡਤਾ ਨੂੰ ਕਾਇਮ ਰੱਖਣ ਤੇ ਮਜ਼ਬੂਤ ਕਰਨ ਦੀ ਥਾਂ ਇਸ ਵਿਚ ਸੂਬਿਆਂ ਦੇ ਵੱਖ ਹੋਣ ਅਤੇ ਪਾਕਿਸਤਾਨ ਬਣਾਉਣ ਦੀ ਵਿਵਸਥਾ ਕੀਤੀ ਗਈ ਹੈ; ਅਤੇ

(2) ਸਿੱਖ ਹਿਤਾਂ ਨਾਲ ਅਫ਼ਸੋਸਨਾਕ ਧ੍ਰੋਹ ਕੀਤਾ ਗਿਆ ਹੈ।[18]

---

14. *Transfer of Power 1942-47*, Vol. I.; Her Majesty's Stationary Office, London, 1970, Documents No. 396, p. 496.
15. *ਉਹੀ*।
16. *ਉਹੀ*।
17. *Transfer of Power 1942-47*, Vol. I, Document No. 496, p. 80.
18. *ਉਹੀ*।

ਇਸ ਮੈਮੋਰੰਡਮ ਵਿਚ ਇਹ ਵੀ ਕਿਹਾ ਗਿਆ ਕਿ ਜਿਸ ਸੂਬੇ ਵਿਚ ਕਿਸੇ ਫ਼ਿਰਕੇ ਦੀ ਬਹੁ-ਗਿਣਤੀ ਹੈ ਤੇ ਜਿਥੇ ਉਹ 3/5 ਅਨੁਪਾਤ ਵਾਲੀ ਅਸੈਂਬਲੀ ਵਿਚ ਬਹੁ-ਸੰਮਤੀ ਵਿਚ ਨਹੀਂ, ਉਥੇ ਉਸ ਨੂੰ ਸਿਰਫ਼ ਬਹੁ-ਗਿਣਤੀ ਦਾ ਲਾਭ ਦੇ ਕੇ ਕੇਵਲ ਵੋਟਾਂ ਨਾਲ ਅਲਹਿਦਾ ਹੋਣ ਦਾ ਹੱਕ ਕਿਉਂ ਦਿੱਤਾ ਗਿਆ ? ਇਨਸਾਫ਼ ਦੀ ਇਹ ਮੰਗ ਸੀ ਕਿ ਅਸੈਂਬਲੀ ਵਿਚ ਜਿਹੜੇ ਫ਼ਿਰਕੇ ਦੇ ਮੈਂਬਰਾਂ ਦੇ ਪੱਕੇ ਰੂਪ ਵਿਚ ਅਲਪ-ਸੰਖਿਆ ਹੈ, ਉਹਨਾਂ ਨੂੰ ਇਹ ਹੱਕ ਮਿਲਣਾ ਚਾਹੀਦਾ ਸੀ ਕਿ ਜਿਸ ਇਲਾਕੇ ਦੀ ਵੱਸੋਂ ਇਸ ਵੱਖਵਾਦ ਦੇ ਖ਼ਿਲਾਫ਼ ਹੈ, ਉਹਨਾਂ ਨੂੰ ਆਪਣਾ ਫ਼ੈਸਲਾ ਆਪ ਕਰਕੇ ਵੱਖਰਾ ਸੁਤੰਤਰ ਖੰਡ ਬਣਾਉਣ ਦਾ ਅਧਿਕਾਰ ਕਿਉਂ ਨਹੀਂ ਦਿੱਤਾ ਜਾਂਦਾ।[19]

ਸਾਨੂੰ ਪਤਾ ਹੈ ਕਿ ਤੁਸੀਂ ਇਹ ਗੱਲ ਭਲੀਭਾਂਤ ਜਾਣਦੇ ਹੋ ਕਿ ਅਸਲ ਪੰਜਾਬ ਜਿਹਲਮ ਦਰਿਆ ਦੇ ਕੰਢਿਆਂ ਤਕ ਹੁੰਦਾ ਸੀ, ਜਿਸ ਵਿਚ ਝੰਗ ਅਤੇ ਮੁਲਤਾਨ ਜ਼ਿਲ੍ਹੇ ਸ਼ਾਮਲ ਨਹੀਂ ਸਨ। ਜਿਹਲਮ ਪਾਰ ਦਾ ਇਲਾਕਾ ਮਹਾਰਾਜਾ ਰਣਜੀਤ ਸਿੰਘ ਨੇ ਜਿੱਤ ਕੇ ਸ਼ਾਮਲ ਕੀਤਾ ਸੀ ਅਤੇ ਬਰਤਾਨੀਆ ਨੇ ਪ੍ਰਸ਼ਾਸਨਕ ਸਹੂਲਤ ਲਈ ਇਸ ਨੂੰ ਉਵੇਂ ਕਾਇਮ ਰੱਖਿਆ ਸੀ। ਇਸ ਜਿਹਲਮ ਪਾਰ ਦੀ ਬਾਹਰਲੀ ਵੱਸੋਂ ਨੂੰ ਜੋ ਕਿ ਕਿਸੇ ਘਟਨਾ ਕਰਕੇ ਸੂਬੇ ਦਾ ਭਾਗ ਬਣ ਗਈ, ਨੂੰ ਅਸਲੀ ਪੰਜਾਬ ਦੇ ਭਵਿੱਖ ਉੱਤੇ ਛਾ ਜਾਣ ਦੀ ਆਗਿਆ ਦੇਣਾ ਤਾਂ ਸਰਾਸਰ ਬੇਇਨਸਾਫ਼ੀ ਹੋਵੇਗੀ।[20]

ਸੂਬਿਆਂ ਨੂੰ ਵੱਖ ਹੋਣ ਦੇ ਦਿੱਤੇ ਗਏ ਅਧਿਕਾਰਾਂ ਬਾਰੇ ਇਸ ਮੈਮੋਰੰਡਮ ਵਿਚ ਕਿਹਾ ਗਿਆ : "ਸਿੱਖ ਹਿੰਦੁਸਤਾਨ ਨੂੰ ਦੋ ਜਾਂ ਤਿੰਨ ਵਿਰੋਧੀ ਖੰਡਾਂ ਵਿਚ ਜਾਂ ਖ਼ੁਦ-ਮੁਖ਼ਤਿਆਰ ਰਾਜਾਂ ਵਿਚ ਟੁਕੜੇ ਕਰਨ, ਜਿਵੇਂ ਕਿ ਬਰਤਾਨਵੀ ਤਜਵੀਜ਼ਾਂ ਵਿਚ ਕਿਆਸਿਆ ਗਿਆ ਹੈ, ਦਾ ਸਿੱਖ ਸਖ਼ਤ ਵਿਰੋਧ ਕਰਦੇ ਹਨ। ਸਿੱਖਾਂ ਦਾ ਪੱਕਾ ਵਿਸ਼ਵਾਸ ਹੈ ਕਿ ਅਜਿਹਾ ਕਰਨ ਨਾਲ ਦੇਸ਼ ਵਿਚ ਲਗਾਤਾਰ ਖਿੱਚ ਧੂਹ ਤੇ ਖ਼ਾਨਾਜੰਗੀ ਵਾਲੀ ਹਾਲਤ ਪੈਦਾ ਹੋ ਜਾਵੇਗੀ। ਜੇਕਰ ਸੂਬਿਆਂ ਨੂੰ ਭਾਰਤੀ ਸੰਘੀ ਢਾਂਚੇ ਨਾਲ ਜੁੜਨ ਜਾਂ ਵੱਖ ਰਹਿ ਕੇ ਭਾਰਤ ਦੀ ਅਖੰਡਤਾ ਤੋੜਨ ਦੇ ਮਾਮਲੇ ਵਿਚ ਖ਼ੁਦ ਫ਼ੈਸਲਾ ਕਰਨ ਦਾ ਅਧਿਕਾਰ ਦੇਣਾ ਹੀ ਹੈ ਤਾਂ ਇਸ ਅਧਿਕਾਰ ਦੀ ਵਰਤੋਂ ਕਿਸੇ ਸੂਬੇ ਦੀ ਅਸੈਂਬਲੀ ਵਿਚ ਹਾਜ਼ਰ ਮੈਂਬਰਾਂ ਦੀ ਬਹੁ-ਸੰਮਤੀ ਦੀ ਥਾਂ ਘੱਟੋ-ਘੱਟ ਹਾਜ਼ਰ 65 ਪ੍ਰਤੀਸ਼ਤ ਭਾਰਤੀ ਮੈਂਬਰਾਂ ਦੀ ਬਹੁ-ਸੰਮਤੀ ਨਾਲ ਮਤੇ ਨੂੰ ਪਾਸ ਕਰਨ ਦਾ ਅਧਿਕਾਰ ਮਿਲਣਾ ਚਾਹੀਦਾ ਹੈ। ਭਾਰਤੀ ਸੰਘ ਨਾਲ ਜੁੜਨ ਦੇ ਮਾਮਲੇ ਵਿਚ ਰਾਏ-ਸ਼ੁਮਾਰੀ ਕਰਾਉਣਾ ਤਾਂ ਬਹੁਤ ਖ਼ਤਰਨਾਕ ਤੇ ਵੱਡੀ ਪੱਧਰ 'ਤੇ ਫ਼ਿਰਕੂ ਫ਼ਸਾਦਾਂ ਦਾ ਕਾਰਨ ਬਣ ਸਕਦਾ ਹੈ ਅਤੇ ਕਿਸੇ ਤਰ੍ਹਾਂ ਵੀ ਇਸ ਰਾਹ ਨੂੰ ਚੁਣਨਾ ਠੀਕ ਨਹੀਂ।"[21]

ਇਸ ਮੈਮੋਰੰਡਮ ਵਿਚ ਬਰਤਾਨਵੀ ਪੰਜਾਬ ਦੇ ਬਟਵਾਰੇ ਦੇ ਹੱਕ ਵਿਚ ਗੱਲ ਕੀਤੀ ਗਈ। "ਸਿੱਖ ਇਹ ਮਹਿਸੂਸ ਕਰਦੇ ਹਨ ਕਿ ਉਹ ਆਪਣੀ ਸਥਿਤੀ ਨੂੰ ਸਹੀ ਤਰ੍ਹਾਂ ਬਰਕਰਾਰ ਨਹੀਂ ਰੱਖ ਸਕਦੇ ਅਤੇ ਨਾ ਹੀ ਉਚਿਤ ਢੰਗ ਨਾਲ ਆਪਣੇ ਹੱਕਾਂ

19. *ਉਹੀ*, ਡਾਕੂਮੈਂਟਸ ਨੰ: 1167, ਪੰਨਾ 582.
20. *ਉਹੀ* ।
21. *ਉਹੀ*, ਪੰਨਾ 585.

ਨੂੰ ਸੁਰੱਖਿਅਤ ਰੱਖ ਸਕਦੇ ਹਨ, ਜਦੋਂ ਤਕ ਕਿ ਪੰਜਾਬ ਨੂੰ ਰਾਵੀ ਦਰਿਆ ਨੂੰ ਹੱਦ ਮਿੱਥ ਕੇ ਦੋ ਹਿੱਸਿਆਂ ਵਿਚ ਵੰਡਿਆ ਨਹੀਂ ਜਾਂਦਾ। ਪੰਜਾਬ ਦੀ ਵੱਸੋਂ ਇਸ ਤਰ੍ਹਾਂ ਖਿੰਡਰੀ ਹੋਈ ਹੈ ਕਿ ਪੱਛਮ ਦੀਆਂ ਰਾਵਲਪਿੰਡੀ ਅਤੇ ਮੁਲਤਾਨ ਦੀਆਂ ਦੋ ਡਵੀਜ਼ਨਾਂ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਵੱਸਦੀ ਹੈ ਅਤੇ ਅੰਬਾਲਾ ਵਿਚ ਗ਼ੈਰ-ਮੁਸਲਿਮ ਵੱਸੋਂ ਦੀ ਬਹੁਤਾਤ ਹੈ। ਤਿੰਨ ਕੇਂਦਰੀ ਜ਼ਿਲ੍ਹਿਆਂ ਅੰਮ੍ਰਿਤਸਰ, ਗੁਰਦਾਸਪੁਰ ਅਤੇ ਲਾਹੌਰ ਦੇ ਇਲਾਕਿਆਂ ਵਿਚ ਲਗਪਗ ਬਰਾਬਰ ਦੀ ਵੱਸੋਂ ਹੈ। ਜੇਕਰ ਅੰਬਾਲਾ ਅਤੇ ਜਲੰਧਰ ਡਵੀਜ਼ਨਾਂ ਦੇ ਲਾਗਵੇਂ ਇਲਾਕਿਆਂ ਅਤੇ ਲਾਹੌਰ, ਗੁਰਦਾਸਪੁਰ ਅਤੇ ਅੰਮ੍ਰਿਤਸਰ ਦੇ ਤਿੰਨ ਜ਼ਿਲ੍ਹਿਆਂ ਨੂੰ ਜੋੜ ਕੇ ਨਵਾਂ ਸੂਬਾ ਬਣਾਇਆ ਜਾਂਦਾ ਹੈ ਤਾਂ ਇਸ ਦੀ ਵੱਸੋਂ ਵਿਚ ਗ਼ੈਰ-ਮੁਸਲਮਾਨ ਲੋਕ 63 ਪ੍ਰਤੀਸ਼ਤ ਅਤੇ ਮੁਸਲਮਾਨ 37 ਪ੍ਰਤੀਸ਼ਤ ਦੀ ਅਨੁਪਾਤ ਵਿਚ ਹੋ ਜਾਣਗੇ।"[22]

ਸਰ ਸਟੈਫੋਰਡ ਕ੍ਰਿਪਸ ਦੇ ਖਰੜੇ ਦੀਆਂ ਐਲਾਨੀਆਂ ਤਜਵੀਜ਼ਾਂ ਦਾ ਪੰਜਾਬ ਦੀ ਰਾਜਨੀਤੀ ਵਿਚ ਆਮ ਕਰਕੇ ਅਤੇ ਸਿੱਖਾਂ ਦੀ ਰਾਜਨੀਤੀ ਵਿਚ ਖ਼ਾਸ ਕਰਕੇ ਬਹੁਤ ਡੂੰਘਾ ਅਸਰ ਹੋਇਆ। ਸਿੱਖਾਂ ਦੀ ਰਾਵੀ ਨੂੰ ਹੱਦ ਮੰਨ ਕੇ ਪੰਜਾਬ ਨੂੰ ਵੰਡਣ ਦੀ ਮੰਗ, ਜਿਸ ਵਿਚ ਅੰਮ੍ਰਿਤਸਰ, ਗੁਰਦਾਸਪੁਰ ਅਤੇ ਲਾਹੌਰ ਸ਼ਾਮਲ ਹੋਣ ਨੂੰ 1947 ਦੇ ਰੈਡਕਲਿਫ਼ ਅਵਾਰਡ ਵਿਚ ਕੁਝ ਹੱਦ ਤਕ ਪ੍ਰਵਾਨ ਕਰ ਲਿਆ ਗਿਆ।

ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਨੇ ਪਹਿਲੀ ਮਈ 1942 ਨੂੰ ਸਰ ਸਟੈਫ਼ੋਰਡ ਕ੍ਰਿਪਸ ਨੂੰ ਹੇਠ ਲਿਖੀ ਚਿੱਠੀ ਵਿਚ ਪੰਜਾਬ ਦੇ ਬਟਵਾਰੇ ਦੇ ਵਿਚਾਰ ਉੱਤੇ ਜ਼ੋਰ ਦਿੱਤਾ ਸੀ :

ਪਿਆਰੇ ਸਰ ਸਟੈਫ਼ੋਰਡ ਕ੍ਰਿਪਸ,

ਹਾਊਸ ਆਫ਼ ਕਾਮਨਜ਼ ਵਿਚ 28-4-1942 ਨੂੰ ਕੀਤੀ ਤਕਰੀਰ ਵਿਚ ਸਿੱਖਾਂ ਦੀਆਂ ਸੇਵਾਵਾਂ ਦੀ ਮਿੱਠੇ ਸ਼ਬਦਾਂ ਵਿਚ ਜਿਹੜੀ ਤਾਰੀਫ਼ ਤੁਸੀਂ ਕੀਤੀ ਹੈ, ਮੈਂ ਉਸ ਲਈ ਸ਼ੁਕਰ-ਗੁਜ਼ਾਰ ਹਾਂ। ਪਰ ਮਿੱਠੇ ਸ਼ਬਦ ਭਾਵੇਂ ਉਹ ਕਿਤਨੇ ਹੀ ਸੁਆਦੀ ਤੇ ਲੁਭਾਵਣੇ ਕਿਉਂ ਨਾ ਹੋਣ, ਮੇਰੀ ਰੋਟੀ ਦੀ ਭੁੱਖ ਨੂੰ ਮਿਟਾ ਨਹੀਂ ਸਕਦੇ। ਮੈਨੂੰ ਕੁਝ ਸਥੂਲ ਵਸਤੂ ਦੀ ਲੋੜ ਹੈ ਜਾਂ ਮੈਨੂੰ ਕੁਝ ਹੱਥ ਵਿਚ ਮਿਲਣਾ ਚਾਹੀਦਾ ਹੈ।

ਮੈਨੂੰ ਤੁਹਾਡੀ ਤਕਰੀਰ ਵਿਚਲੇ ਇਸ ਪੈਹਰੇ 'ਤੇ ਅਫ਼ਸੋਸ ਹੋਇਆ ਹੈ : "ਅਸੀਂ ਪਿਛਲੇ ਸਮੇਂ ਵਿਚ ਭਾਵੇਂ ਘੱਟ-ਗਿਣਤੀ ਫ਼ਿਰਕਿਆਂ ਨੂੰ ਵਿਸ਼ਵਾਸ ਦਿੱਤਾ ਸੀ, ਪਰ ਮੁਸਲਮਾਨਾਂ ਨੂੰ ਛੱਡ ਕੇ ਅਸੀਂ ਕਿਸੇ ਹੋਰ ਫ਼ਿਰਕੇ ਦਾ ਇਸ ਅਲੱਗ ਰਹਿਣ ਵਾਲੀ ਵਿਵਸਥਾ ਦਾ ਵਾਅਦਾ ਪੂਰਾ ਨਹੀਂ ਕਰ ਸਕੇ। ਇਹ ਘੱਟ-ਗਿਣਤੀ ਫ਼ਿਰਕੇ ਕਿਸੇ ਇਕ ਥਾਂ ਪ੍ਰਭਾਵੀ ਢੰਗ ਵਿਚ ਸਵੈ-ਨਿਰਭਰ 'ਤੇ ਇਕੱਠੇ ਨਹੀਂ ਵੱਸਦੇ, ਸਿੱਖਾਂ ਦੇ ਮਾਮਲੇ ਵਿਚ ਵੀ ਇਹੋ ਹਾਲਤ ਹੈ। ਇਹ ਪ੍ਰਵਾਨ ਕਰਦੇ ਹੋਏ ਕਿ ਇਸ ਦੀ ਲੋੜ ਸੀ, ਅਲਹਿਦਗੀ ਦੇ ਢੰਗ ਨਾਲ ਫ਼ਿਰਕੂ ਸਥਿਤੀ ਦਾ ਨਿਪਟਾਰਾ ਕਰਨਾ ਸੰਭਵ ਨਹੀਂ ਹੋ ਸਕਿਆ।" ਮੇਰੇ ਖ਼ਿਆਲ ਵਿਚ ਦਿੱਲੀ ਵਿਚ ਮੈਂ ਤੁਹਾਨੂੰ ਇਸ ਗੱਲ ਲਈ ਸਹਿਮਤ ਕਰ ਲਿਆ ਸੀ ਕਿ ਤੁਸੀਂ ਵਰਤਮਾਨ ਪੰਜਾਬ ਦਾ ਦੋ ਹਿੱਸਿਆਂ ਵਿਚ ਬਟਵਾਰਾ ਕਰ ਕੇ ਅਤੇ ਦੋਹਾਂ ਨੂੰ ਵੱਖ ਰਹਿਣ ਦਾ ਅਧਿਕਾਰ ਦੇ ਕੇ ਸਿੱਖਾਂ ਨੂੰ ਕਾਫ਼ੀ

---

22. ਮਾਸਟਰ ਤਾਰਾ ਸਿੰਘ ਦੇ ਦਸਤਖ਼ਤਾਂ ਵਾਲੀ ਚਿੱਠੀ ਦੀ ਕਾਪੀ, ਜੋ ਸਿੱਖ ਹਿਸਟਰੀ ਰੀਸਰਚ ਵਿਭਾਗ, ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਸੁਰੱਖਿਅਤ ਹੈ। ਫ਼ਾਈਲ ਨੰ: 1815.

ਹੱਦ ਤਕ ਸੁਰੱਖਿਆ ਦੇ ਸਕਦੇ ਹੋ। ਸਿੱਖ ਅਤੇ ਹਿੰਦੂ ਹਿੰਦੁਸਤਾਨ ਤੋਂ ਵੱਖ ਨਹੀਂ ਹੋਣਾ ਚਾਹੁੰਦੇ। ਕੇਂਦਰੀ ਅਤੇ ਪੂਰਬੀ ਪੰਜਾਬ ਦੀ ਗ਼ੈਰ-ਮੁਸਲਿਮ ਬਹੁ-ਗਿਣਤੀ ਵਾਲੀ ਖ਼ਲਕਤ ਨੂੰ ਉਹਨਾਂ ਦੀਆਂ ਇਛਾਵਾਂ ਦੇ ਵਿਰੁੱਧ ਹਿੰਦੁਸਤਾਨ ਤੋਂ ਬਾਹਰ ਰਹਿਣ ਲਈ ਮਜਬੂਰ ਕੀਤਾ ਜਾ ਰਿਹਾ ਹੈ, ਸਿਰਫ਼ ਇਸੇ ਵਾਸਤੇ ਕਿ ਪੱਛਮੀ ਅਤੇ ਦੱਖਣ-ਪੱਛਮੀ ਪੰਜਾਬ ਦੀ ਭਾਰੀ ਬਹੁ-ਗਿਣਤੀ ਵਾਲੀ ਮੁਸਲਿਮ ਆਬਾਦੀ ਉਹਨਾਂ ਨੂੰ ਆਪਣੀ ਪਰਜਾ ਦੇ ਰੂਪ ਵਿਚ ਨਾਲ ਰੱਖਣਾ ਚਾਹੁੰਦੀ ਹੈ। ਭਾਰਤ ਤੋਂ ਅੱਡ ਹੋਣ ਦਾ ਇਹ ਇਨਾਮ ਕਿਉਂ ਦਿੱਤਾ ਜਾਵੇ। ਇਸ ਗੱਲ ਦੀ ਸਮਝ ਤਾਂ ਆ ਸਕਦੀ ਹੈ ਕਿ ਜੇ ਇਹ ਫ਼ੈਸਲਾ ਕੀਤਾ ਜਾਂਦਾ ਹੈ ਕਿ ਹਿੰਦੁਸਤਾਨ ਵਿੱਚੋਂ ਬਾਹਰ ਜਾਣ ਦੇ ਇੱਛੁਕ ਉਸ ਸੂਬੇ ਦੀ ਘੱਟ-ਗਿਣਤੀ ਫ਼ਿਰਕੇ ਦੇ ਹੁੰਗਾਰੇ ਨਾਲ ਬਾਹਰ ਜਾ ਸਕਦੇ ਹਨ, ਬਸ਼ਰਤੇ ਕਿ ਉਸ ਸੂਬੇ ਵਿਚ ਘੱਟ-ਗਿਣਤੀ ਦੇ ਲੋਕ ਕਾਫ਼ੀ ਗਿਣਤੀ ਵਿਚ ਵੱਸਦੇ ਹੋਣ। ਪਰ ਇਹ ਤਾਂ ਹੈਰਾਨ ਕਰਨ ਵਾਲੀ ਗੱਲ ਹੈ ਕਿ ਕਿਸੇ ਸੂਬੇ ਦੀ ਖੰਡ ਵਿਚ ਵੱਸਦੀ ਭਾਰੀ ਗਿਣਤੀ ਵਾਲੀ ਵੱਸੋਂ ਉਸ ਸੂਬੇ ਦੇ ਕਿਸੇ ਦੂਸਰੇ ਖੰਡ ਵਿਚ ਵੱਸਦੀ ਭਾਰੀ ਗਿਣਤੀ ਦੀ ਵੱਸੋਂ ਨੂੰ ਕੇਵਲ ਇਸ ਕਰਕੇ ਨਾਲ ਲਿਜਾਉਣਾ ਚਾਹੁੰਦੇ ਹਨ ਕਿ ਇਹਨਾਂ ਦੋਹਾਂ ਖੰਡਾਂ ਦੇ ਜੋੜ ਪਿੱਛੋਂ ਵੀ ਉਹਨਾਂ ਦੀ ਬਹੁ-ਗਿਣਤੀ ਬਣੀ ਰਹੇਗੀ।

ਤੁਸੀਂ ਇਹ ਗੱਲ ਤਾਂ ਮੰਨਦੇ ਹੋ ਕਿ ਹੋਰਨਾਂ ਕਰਕੇ ਉਪਰ ਕਥਿਤ ਢੰਗ ਦੀ ਸਿੱਖਾਂ ਦੀ ਸੁਰੱਖਿਆ ਦੀ ਲੋੜ ਹੈ, ਪਰ ਇਹ ਕਰਨਾ ਸੰਭਵ ਨਹੀਂ; ਇਹ ਗੱਲ ਸਹੀ ਨਹੀਂ। ਤੁਸੀਂ ਕਿਸੇ ਬੱਚੇ ਨੂੰ ਅੱਧੀ ਰੋਟੀ ਦੇਣ ਤੋਂ ਇਸ ਗੱਲ ਲਈ ਮਨਾਹੀ ਨਹੀਂ ਕਰ ਸਕਦੇ ਕਿ ਉਹ ਪੂਰੀ ਰੋਟੀ ਪਚਾ ਨਹੀਂ ਸਕਦਾ। ਇਥੇ ਯਕੀਨਨ ਹੀ ਸਿੱਖ, ਦੇਸ਼ ਦੇ ਕਿਸੇ ਖਿੱਤੇ ਵਿਚ ਵੱਡੀ ਗਿਣਤੀ ਵਿਚ ਨਹੀਂ ਹਨ ਤੇ ਉਹ ਇਸੇ ਲਈ ਕਿਸੇ ਖਿੱਤੇ ਵਿਚ ਭਾਰੂ ਹੋਣਾ ਨਹੀਂ ਮੰਗਦੇ। ਪਰ ਇਕ ਵੱਡਾ ਪ੍ਰਾਂਤ ਜੋ ਇਲਾਕੇ, ਆਬਾਦੀ ਅਤੇ ਧਨ ਸੰਪੱਤੀ ਦੇ ਪੱਖੋਂ ਹੁਣ ਵਾਲੇ ਪ੍ਰਾਂਤਾਂ ਨਾਲੋਂ ਵੱਡਾ ਹੋਵੇ, ਸਿਰਜਿਆ ਜਾ ਸਕਦਾ ਹੈ, ਜਿਸ ਵਿਚ ਸਿੱਖਾਂ ਉੱਤੇ ਕਿਸੇ ਇਕ ਫ਼ਿਰਕੇ ਵਾਲੇ ਬਹੁ-ਗਿਣਤੀ ਦਾ ਅਧਿਕਾਰ ਨਾ ਹੋਵੇ। ਅਸੀਂ ਕਿਸੇ ਫ਼ਿਰਕੇ ਉੱਤੇ ਗ਼ਲਬਾ ਜਮਾਉਣਾ ਨਹੀਂ ਮੰਗਦੇ, ਕਿਉਂਕਿ ਅਸੀਂ ਇਸ ਤਰ੍ਹਾਂ ਕਰ ਨਹੀਂ ਸਕਦੇ, ਪਰ ਇਸਦਾ ਇਹ ਮਤਲਬ ਵੀ ਨਹੀਂ ਕਿ ਜਿਹੜੀ ਸੁਰੱਖਿਆ ਸਾਨੂੰ ਮਿਲ ਸਕਦੀ ਹੈ, ਉਹ ਨਾ ਦਿੱਤੀ ਜਾਵੇ। ਜੇ ਤੁਸੀਂ ਹਿੰਦੁਸਤਾਨ ਵਿਚ ਮੁਸਲਮਾਨ ਨੂੰ ਗ਼ਲਬੇ ਵਿਚ ਰੱਖਣ ਲਈ ਸੂਬਿਆਂ ਨੂੰ ਵੱਖ ਕਰ ਸਕਦੇ ਹੋ ਤਾਂ ਤੁਸੀਂ ਸਿੱਖਾਂ ਨੂੰ ਇਕ ਫ਼ਿਰਕੇ ਦੇ ਰਾਜ ਦੇ ਗ਼ਲਬੇ ਤੋਂ ਬਚਾਉਣ ਲਈ ਇਕ ਵੱਡਾ ਖਿੱਤਾ ਵੱਖ ਕਰਨ ਤੋਂ ਮੂੰਹ ਕਿਉਂ ਮੋੜਦੇ ਹੋ। ਜਦੋਂ ਅਸਾਂ ਸਿੱਖਾਂ ਦੇ ਨੁਮਾਇੰਦਿਆਂ ਨੇ ਤੁਹਾਡੇ ਨਾਲ ਦਿੱਲੀ ਵਿਚ ਇਸ ਮਾਮਲੇ ਉੱਤੇ ਗੱਲਬਾਤ ਕੀਤੀ ਸੀ ਤਾਂ ਤੁਸਾਂ ਇਹ ਪ੍ਰਭਾਵ ਦਿੱਤਾ ਸੀ ਕਿ ਤੁਸੀਂ ਸਾਡੀ ਸ਼ਕਤੀਸ਼ਾਲੀ ਦਲੀਲ ਤੋਂ ਮੁਤਾਸਿਰ ਹੋਏ ਹੋ। ਤੁਸੀਂ ਇਹ ਗੱਲ ਆਖੀ ਸੀ ਕਿ "ਮੈਂ ਕੋਈ ਵਾਅਦਾ ਤਾਂ ਨਹੀਂ ਕਰ ਸਕਦਾ, ਪਰ ਤੁਹਾਡੀ ਦਲੀਲ ਵਿਚ ਵਜ਼ਨ ਹੈ ਜਿਸ ਲਈ ਕੈਬਨਿਟ ਦੇ ਵਿਚਾਰਨ ਯੋਗ ਹੈ।" ਪੂਰੀ ਪਾਰਲੀਮੈਂਟ ਵਿਚ ਕੀਤੀ ਆਪਣੀ ਤਕਰੀਰ ਵਿਚ ਤੁਸੀਂ ਸਾਡੀ ਦਲੀਲ ਨੂੰ ਅਸਲੋਂ ਹੀ ਅੱਖੋਂ ਉਹਲੇ ਕਰ ਦਿੱਤਾ ਹੈ। ਇਸ ਨਾਲ ਸਿੱਖਾਂ ਵਿਚ ਨਿਰਾਸ਼ਾ ਤੇ ਉਦਾਸੀ ਛਾਈ ਹੈ। "ਮੈਂ ਤੁਹਾਨੂੰ ਦੱਸ ਦਿਆਂ ਕਿ ਹੁਣ ਹਰ ਥਾਂ ਸਿੱਖਾਂ ਵਿਚ ਇਹ ਚਰਚਾ ਹੈ ਕਿ ਉਹ ਦੁਪਾਸੀ ਅੱਗ ਵਿਚ ਫਸ ਗਏ ਹਨ। ਉਹਨਾਂ ਨੂੰ ਜੰਗ ਹਾਰਨ ਪਿੱਛੋਂ ਜਪਾਨਸਤਾਨ ਮਿਲਦਾ ਹੈ ਅਤੇ ਜੰਗ ਜਿੱਤਣ ਪਿੱਛੋਂ ਪਾਕਿਸਤਾਨ ਮਿਲਦਾ ਹੈ। ਅਜਿਹੀ ਅਵਸਥਾ ਵਿਚ ਸਿੱਖਾਂ ਉੱਤੇ ਕੀ ਵਾਪਰ ਰਹੀ ਹੈ, ਇਸ ਹਾਲਤ ਦਾ ਤੁਸੀਂ ਸਹਿਜੇ ਹੀ ਕਿਆਸ ਕਰ ਸਕਦੇ ਹੋ।"

"ਮੇਰੀ ਬੇਨਤੀ ਹੈ ਕਿ ਤੁਸੀਂ ਆਪਣੇ ਸਾਥੀਆਂ ਨਾਲ ਵਿਚਾਰ-ਵਟਾਂਦਰਾ ਕਰੋ ਅਤੇ ਸਿੱਖਾਂ ਨੂੰ ਚੜ੍ਹਦੀ ਕਲਾ ਵਿਚ ਰੱਖਣ ਲਈ ਹੁਲਾਰੇ ਭਰਿਆ ਵਿਸ਼ਵਾਸ ਦਿਉ। ਸਾਨੂੰ ਇਹ ਭਰੋਸਾ

ਦਿਓ ਕਿ ਤੁਸੀਂ ਸਾਨੂੰ ਆਪਣੀ ਮਾਤ-ਭੂਮੀ ਤੋਂ ਮੂੰਹ ਮੋੜਨ ਵਾਲਿਆਂ ਦੇ ਰਹਿਮ 'ਤੇ ਨਹੀਂ ਛੱਡੋਗੇ।"[23]

2 ਦਸੰਬਰ, 1942 ਨੂੰ ਪ੍ਰੈੱਸ ਵਿਚ ਛਪੇ ਇਕ ਬਿਆਨ ਵਿਚ ਮਾਸਟਰ ਤਾਰਾ ਸਿੰਘ ਨੇ ਪੰਜਾਬ ਦਾ ਦੋ ਹਿੱਸਿਆਂ ਵਿਚ ਬਟਵਾਰਾ ਕਰਨ ਦੀ ਵਕਾਲਤ ਕੀਤੀ। ਇਕ ਹਿੱਸੇ ਵਿਚ ਹਿੰਦੂਆਂ-ਸਿੱਖਾਂ ਦੀ ਬਹੁ-ਗਿਣਤੀ ਹੋਵੇ ਤੇ ਦੂਜੇ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਹੋਵੇ। ਮਾਸਟਰ ਤਾਰਾ ਸਿੰਘ ਨੇ ਉੜੀਸਾ, ਬਿਹਾਰ ਅਤੇ ਸਿੰਧ ਸੂਬਿਆਂ ਦੀ ਮਿਸਾਲ ਦਿੱਤੀ, ਜਿਨ੍ਹਾਂ ਦੀ ਵੰਡ ਭਾਰਤ ਦੀ ਅਖੰਡਤਾ ਨੂੰ ਭੰਗ ਕੀਤੇ ਬਿਨਾਂ ਕੀਤੀ ਗਈ ਹੈ।[24]

ਸਰ ਹਰਬਰਟ ਐਮਰਸਨ, ਜੋ ਪੰਜਾਬ ਦੇ ਗਵਰਨਰ ਰਹਿ ਚੁੱਕੇ ਸਨ (1933-1938) ਨੇ ਆਪਣੀ 3 ਮਾਰਚ, 1941 ਦੀ ਚਿੱਠੀ ਵਿਚ ਸੈਕਟਰੀ ਆਫ਼ ਸਟੇਟ ਇੰਡੀਆ ਨੂੰ ਕ੍ਰਿਪਸ ਦੀਆਂ ਤਜਵੀਜ਼ਾਂ ਸੰਬੰਧੀ ਆਪਣਾ ਪ੍ਰਤਿਕਰਮ ਲਿਖ ਭੇਜਿਆ। ਇਹ ਚਿੱਠੀ ਵਾਚ ਕੇ ਕੈਬਨਿਟ ਕਮੇਟੀ ਨੂੰ ਭੇਜੀ ਗਈ। ਇਸ ਚਿੱਠੀ ਵਿਚ ਲਿਖਿਆ ਸੀ: "ਮਿਸਾਲ ਲਈ ਪੰਜਾਬ ਪ੍ਰਾਂਤ ਦੀ ਗੱਲ ਕਰੀਏ, ਜਿਸ ਬਾਰੇ ਮੇਰੀ ਡੂੰਘੀ ਜਾਣਕਾਰੀ ਹੈ, ਮੈਂ ਤਾਂ ਇਹਨਾਂ ਤਜਵੀਜ਼ਾਂ ਤੋਂ ਬਿਲਕੁਲ ਨਾਤਾ ਤੋੜ ਲਵਾਂਗਾ ਤੇ ਮੇਰੇ ਖ਼ਿਆਲ ਵਿਚ ਯਕੀਨਨ ਸਾਰੇ ਗ਼ੈਰ-ਮੁਸਲਿਮ ਵੀ ਇਵੇਂ ਹੀ ਕਰਨਗੇ। ਇਹਨਾਂ ਤਜਵੀਜ਼ਾਂ ਵਿਚ ਨਾ ਤਾਂ ਵੱਸੋਂ ਦੀ ਅਦਲਾ-ਬਦਲੀ ਦੀ ਗੱਲ ਕੀਤੀ ਗਈ ਹੈ ਅਤੇ ਨਾ ਹੀ ਹੱਦਾਂ ਮਿੱਥੀਆਂ ਗਈਆਂ ਹਨ। ਇਹ ਪ੍ਰਾਂਤ ਅਟੱਲ ਖੰਡ ਹੈ। ਸਿੱਖ ਤਾਂ ਇਕਦਮ ਇਹੀ ਸਮਝਣਗੇ ਕਿ ਉਹਨਾਂ ਨੂੰ ਸਦਾ ਲਈ ਮੁਸਲਮਾਨਾਂ ਦੇ ਰਹਿਮ 'ਤੇ ਛੱਡ ਦਿੱਤਾ ਗਿਆ ਹੈ।"[25]

ਇਸ ਚਿੱਠੀ ਰਾਹੀਂ ਵੱਸੋਂ ਦੀ ਅਦਲਾ-ਬਦਲੀ ਅਤੇ ਹੱਦਬੰਦੀ ਸੰਬੰਧੀ ਦਰਸਾਈ ਦੂਰ-ਦ੍ਰਿਸ਼ਟੀ ਠੀਕ ਹੀ ਸਿੱਧ ਹੋਈ। ਇਹਨਾਂ ਤਜਵੀਜ਼ਾਂ ਉੱਤੇ ਟਿੱਪਣੀ ਕਰਦਿਆਂ ਸਰ ਬੀ. ਗਲੈਨਸੀ, ਜੋ ਪੰਜਾਬ ਦਾ ਗਵਰਨਰ ਸੀ, ਨੇ ਵਾਇਸਰਾਇ ਮਾਰਕਿਇਸ ਆਫ਼ ਲਿਨਲਿਥਗੋ, ਨੂੰ ਆਪਣੀ 14 ਅਪਰੈਲ, 1941 ਦੀ ਚਿੱਠੀ ਵਿਚ ਲਿਖਿਆ: "ਵਾਰ ਕੈਬਨਿਟ ਦੀ ਮਾਰੂ ਖੰਡਿਤ ਬਿਰਤੀ ਤੋਂ ਸਿੱਖ ਕੌਮ ਮੁੱਢ ਤੋਂ ਹੀ ਅਸ਼ਾਂਤ ਸੀ। ਸਿੱਖ ਮੁੱਢ ਤੋਂ ਹੀ ਖੁੱਲ੍ਹ ਕੇ ਆਪਣਾ ਸ਼ੰਕਾ ਪ੍ਰਗਟ ਕਰਦੇ ਆ ਰਹੇ ਸਨ ਕਿ ਜੇ ਪੰਜਾਬ ਸਰਬ ਭਾਰਤੀ ਸੰਘ ਵਿਚ ਇਕ-ਜੁੱਟ ਵਿਚ ਮਿਲਣ ਤੋਂ ਇਨਕਾਰ ਕਰਦਾ ਹੈ ਤਾਂ ਇਹ ਪੰਜਾਬ ਨੂੰ ਬਾਹਰ ਰੱਖ ਕੇ ਹਨੇਰੇ ਵਿਚ ਸੁੱਟਣ ਵਾਲੀ ਗੱਲ ਹੋਵੇਗੀ। ਉਹ ਜ਼ਾਲਮ ਅਤੇ ਨਿਰਦਈ ਮੁਹੰਮਦੀ ਰਾਜ ਦੇ ਲਗਾਤਾਰ ਗ਼ਲਬੇ ਹੇਠ ਰਹਿਣ ਨੂੰ ਕੌਮ ਲਈ ਸਦੀਵੀ ਖ਼ਤਰਾ ਮੰਨਦੇ ਹਨ।"[26]

1 ਮਈ, 1942 ਨੂੰ ਸਰ ਬੀ. ਗਲੈਨਸੀ ਨੇ ਆਪਣੀ ਨਿੱਜੀ ਪ੍ਰਾਈਵੇਟ ਚਿੱਠੀ ਵਿਚ ਵਾਇਸਰਾਇ ਨੂੰ ਲਿਖਿਆ: "ਜਿਵੇਂ ਕਿ ਤੁਹਾਨੂੰ ਭਲੀਭਾਂਤ ਪਤਾ ਹੈ ਕਿ ਪਾਕਿਸਤਾਨ ਦੀ ਸਥਾਪਨਾ ਦੇ ਰਾਹ ਵਿਚ ਆਉਂਦੀਆਂ ਮੁਸ਼ਕਲਾਂ ਨਾਲੋਂ ਵੀ ਵੱਧ ਖ਼ਾਲਿਸਤਾਨ ਦੀ ਸਥਾਪਨਾ ਦੇ ਰਾਹ ਦੀਆਂ ਰੁਕਾਵਟਾਂ ਹਨ। ਇਸ ਪ੍ਰਾਂਤ ਵਿਚ ਇਕ

---

23. Dr. Kirpal Singh, *Select Documents on Partition of Punjab,* Delhi, 1991, p. 10, Documention No. 4.
24. *The Tribune,* ਦਸੰਬਰ 2, 1942.
25. T.O.P., Vol. I, p. 302.
26. *ਉਹੀ,* ਪੰਨਾ 772.

ਵੱਡਾ ਖਿੱਤਾ ਵੱਖ ਕਰਨ ਨਾਲ ਜਿਥੇ ਇਥੋਂ ਦੀ ਰਾਜਨੀਤੀ ਵਿਚ ਵੱਡੀ ਹਿਲਜੁਲ ਹੋਵੇਗੀ, ਉਥੇ ਇਹ ਵੀ ਚੇਤੇ ਰੱਖਣ ਵਾਲੀ ਗੱਲ ਹੈ ਕਿ ਪੰਜਾਬ ਦਾ ਕੋਈ ਵੀ ਜ਼ਿਲ੍ਹਾ ਸਿੱਖ ਬਹੁ-ਵੱਸੋਂ ਵਾਲਾ ਨਹੀਂ ਹੈ, ਭਾਵੇਂ ਕਿ ਅੱਧੀ ਦਰਜਨ ਸਿੱਖ ਰਿਆਸਤਾਂ ਹਨ, ਪਰ ਰਿਆਸਤਾਂ ਵਿਚ ਸਿਰਫ਼ ਇੱਕੋ ਮੁਸਲਿਮ ਰਿਆਸਤ ਮਲੇਰਕੋਟਲਾ ਹੀ ਹੈ, ਜਿਥੇ ਬਹੁ-ਗਿਣਤੀ ਸਿੱਖ ਵੱਸੋਂ ਦੀ ਹੈ।"[27]

30 ਮਾਰਚ, 1942 ਨੂੰ ਮਾਸਟਰ ਤਾਰਾ ਸਿੰਘ ਭਾਰਤ ਸਰਕਾਰ ਦੇ ਰੱਖਿਆ ਮੰਤਰਾਲੇ ਦੇ ਮਿਸਟਰ ਸੀ. ਮੈਕਲ ਜੀ. ਓਗਿਲਿਵੀਆ (Mr. C. Mecl G. Ogilvia) ਨੂੰ ਮਿਲਿਆ ਕਿ ਜਿਹੜੀ ਸਕੀਮ ਸਰ ਕ੍ਰਿਪਸ ਨੇ ਪੇਸ਼ ਕੀਤੀ ਹੈ, ਉਸ ਨਾਲ ਸਿੱਖਾਂ ਵਿਚ ਜੰਗੀ ਜਤਨਾਂ ਵਿਚ ਵਾਧਾ ਕਰਨ ਦਾ ਉਤਸ਼ਾਹ ਬਣਾਉਣ ਦੀ ਥਾਂ "ਇਹ ਜਤਨ ਅਸਲੋਂ ਹੀ ਠੱਪ ਹੋ ਕੇ ਰਹਿ ਜਾਣਗੇ।"[28] ਭਾਰਤੀ ਫ਼ੌਜ ਵਿਚ ਪੰਜਾਬ ਦਾ ਬਹੁਤ ਵੱਡਾ ਹਿੱਸਾ ਸੀ। ਫ਼ੌਜ ਵਿਚ ਪੰਜਾਬ ਦੇ 2,01,000 ਜੁਆਨ ਸਨ ਅਤੇ ਇਹਨਾਂ ਵਿੱਚੋਂ ਸਿੱਖਾਂ ਦੀ ਗਿਣਤੀ 51,000 ਸੀ।[29]

ਅਕਾਲੀ ਪਾਰਟੀ ਕੁਝ ਹੱਦ ਤਕ ਕਾਂਗਰਸ ਦੀਆਂ ਗਤੀਵਿਧੀਆਂ ਦੀ ਰੀਸ ਕਰ ਰਹੀ ਸੀ। ਕਾਂਗਰਸ ਨੇ ਨਾ-ਮਿਲਵਰਤਨ ਆਰੰਭੀ ਅਤੇ ਭਾਰਤ ਛੱਡੋ ਸਤਿਆਗ੍ਰਹਿ ਸ਼ੁਰੂ ਕਰ ਦਿੱਤਾ। ਇਸ ਲਈ ਸਰਕਾਰ ਨੂੰ ਇਹ ਡਰ ਸੀ ਕਿ ਕ੍ਰਿਪਸ ਮਿਸ਼ਨ ਦੀਆਂ ਤਜਵੀਜ਼ਾਂ ਨਾਲ ਜੰਗ ਦੌਰਾਨ ਸਿੱਖਾਂ ਦੀ ਫ਼ੌਜ ਵਿਚ ਭਰਤੀ 'ਤੇ ਫ਼ਰਕ ਪੈ ਸਕਦਾ ਹੈ। ਇਸ ਸੰਭਾਵਨਾ ਤੋਂ ਬਚਣ ਲਈ ਉਹਨਾਂ ਮੇਜਰ ਜੇ.ਐੱਮ. ਸ਼ਾਰਟ ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ ਵਿਚ ਭਰਤੀ ਅਫ਼ਸਰ ਲਗਾ ਦਿੱਤਾ। ਮੇਜਰ ਸ਼ਾਰਟ XI ਸਿੱਖ ਰੈਜਮੈਂਟ ਵਿਚ ਰਿਹਾ ਸੀ ਤੇ 1931 ਵਿਚ ਰਿਟਾਇਰ ਹੋਇਆ ਸੀ। 1940 ਵਿਚ ਉਸ ਨੂੰ ਫੇਰ ਬੁਲਾ ਲਿਆ ਗਿਆ। ਉਸ ਸਮੇਂ ਇਕ ਸਿੱਖ ਫ਼ੌਜੀ ਦਸਤੇ ਨੇ ਮੱਧ-ਪੂਰਬ ਵੱਲ ਜਾਣ ਤੋਂ ਇਨਕਾਰ ਕਰ ਦਿੱਤਾ ਸੀ। ਮੇਜਰ ਸ਼ਾਰਟ ਸਿੱਖਾਂ ਦੀ ਵਫ਼ਾਦਾਰੀ ਸੁਨਿਸਚਿਤ ਕਰਨ ਵਿਚ ਸਫਲ ਰਿਹਾ।[30] ਉਸ ਦਾ ਅਕਾਲੀ ਨੇਤਾਵਾਂ ਨਾਲ ਵੀ ਚੰਗਾ ਮੇਲ-ਜੋਲ ਸੀ। ਮਾਸਟਰ ਤਾਰਾ ਸਿੰਘ ਨੂੰ ਆਪਣਾ ਨਿੱਜੀ ਮਿੱਤਰ ਸਮਝਦਾ ਸੀ। ਜੂਨ 1942 ਈ: ਵਿਚ ਅਕਾਲੀਆਂ ਅਤੇ ਯੂਨੀਅਨਿਸਟਾਂ ਵਿਚਕਾਰ ਹੋਏ ਸਮਝੌਤੇ ਵਿਚ ਉਸ ਦੀ ਭੂਮਿਕਾ ਉਲੇਖਣੀ ਸੀ, ਜਿਸ ਸਦਕਾ ਸਿਕੰਦਰ-ਬਲਦੇਵ ਸਿੰਘ ਪੈਕਟ ਹੋਇਆ।[31]

ਪ੍ਰਤੱਖ ਤੌਰ 'ਤੇ ਕ੍ਰਿਪਸ ਮਿਸ਼ਨ ਫ਼ੇਲ੍ਹ ਹੋ ਗਿਆ ਸੀ। ਭਾਰਤ ਦੀ ਕਿਸੇ ਵੀ ਰਾਜਨੀਤਕ ਪਾਰਟੀ ਨੇ ਇਸ ਦੀ ਰੀਪੋਰਟ ਨੂੰ ਸਵੀਕਾਰ ਨਾ ਕੀਤਾ। ਇੰਡੀਅਨ

---

27. *Transfer of Power 1942-47,* Vol. II; Her Majesty's Govt. London, 1971, Document No. D, p. 8.
28. *Transfer of Power,* Vol. I, Document No. 455 from Mr. Pinnel dated March 30, 1942, p. 564.
29. *ਉਹੀ,* ਡਾਕੂਮੈਂਟਸ ਨੰ: 180, ਪੰਨਾ 238.
30. ਮੇਜਰ ਸ਼ਾਰਟ ਦੀ ਇੰਟਰਵਿਊ ਇਸ ਪੁਸਤਕ ਦੇ ਲਿਖਾਰੀ ਨਾਲ।
31. Penderal Moon, *Divide and Quit,* London, 1961, p. 32.

ਨੈਸ਼ਨਲ ਕਾਂਗਰਸ ਨੇ ਇਸ ਦੀ ਪੁਰਜ਼ੋਰ ਨਿੰਦਾ ਕੀਤੀ। ਫਿਰ ਵੀ ਇਹ ਰੀਪੋਰਟ ਇਕ ਮਹੱਤਵਪੂਰਨ ਦਸਤਾਵੇਜ਼ ਸਿੱਧ ਹੋਈ। ਸੂਬਿਆਂ ਨੂੰ ਕੇਂਦਰ ਨਾਲੋਂ ਅਲਹਿਦਗੀ ਦੇ ਹੱਕ ਦੀ ਪ੍ਰਵਾਨਗੀ ਅਤੇ ਵੱਖਰੀ ਸਰਕਾਰ ਬਣਾਉਣ ਦੀ ਸੰਮਤੀ ਇਸੇ ਰੀਪੋਰਟ ਦੁਆਰਾ ਦਿੱਤੀ ਗਈ। ਇਸ ਤੋਂ ਪਹਿਲੋਂ ਅਜਿਹੇ ਕਿਸੇ ਵੀ ਪ੍ਰਸਤਾਵ ਨੂੰ ਕੇਵਲ 'ਹਵਾਈ ਕਲਪਨਾ' ਕਹਿ ਕੇ ਨਕਾਰ ਦਿੱਤਾ ਜਾਂਦਾ ਸੀ, ਇਸ ਰੀਪੋਰਟ ਨੇ ਪਾਕਿਸਤਾਨ ਦੀ ਸਿਰਜਣਾ ਦੇ ਅਸੂਲ ਨੂੰ ਪ੍ਰਵਾਨਗੀ ਦਿੱਤੀ। ਬਰੈਸ਼ਰ ਅਨੁਸਾਰ : "ਇਸ ਦਸਤਾਵੇਜ਼ ਅਨੁਸਾਰ ਪਾਕਿਸਤਾਨ ਦੇ ਅਸੂਲ ਨੂੰ ਅੰਗਰੇਜ਼ਾਂ ਵੱਲੋਂ ਪ੍ਰਵਾਨ ਕਰ ਲਿਆ ਗਿਆ ਸੀ।"[32] ਕਿਉਂਕਿ ਪੰਜਾਬ ਇਕ ਮੁਸਲਮਾਨਾਂ ਦੀ ਬਹੁ-ਗਿਣਤੀ ਵਾਲਾ ਸੂਬਾ ਸੀ, ਸਿੱਖ ਪੱਕੇ ਤੌਰ 'ਤੇ ਇਸਲਾਮੀ ਰਾਜ ਦੇ ਬਾਸ਼ਿੰਦੇ ਬਣ ਕੇ ਰਹਿ ਜਾਂਦੇ ਸਨ। ਇਸ ਪ੍ਰਕਾਰ ਕ੍ਰਿਪਸ ਮਿਸ਼ਨ ਸਾਰੇ ਸਿੱਖਾਂ ਲਈ ਇਕ ਵੱਡੀ ਚੁਣੌਤੀ ਸਿੱਧ ਹੋਇਆ। ਉਨ੍ਹਾਂ ਪਾਕਿਸਤਾਨ ਦਾ ਵਿਰੋਧ ਕਰਨ ਦਾ ਕੰਮ ਆਰੰਭ ਦਿੱਤਾ। ਇਸ ਚੁਣੌਤੀ ਦਾ ਟਾਕਰਾ ਸਿੱਖਾਂ ਵੱਲੋਂ ਕਿਸ ਪ੍ਰਕਾਰ ਕੀਤਾ ਗਿਆ, ਇਹ ਚਰਚਾ ਅਗਲੇ ਅਧਿਆਇਆਂ ਵਿਚ ਕੀਤੀ ਜਾਵੇਗੀ।

•

---

32. Brecher Nehru, *A Political Biography,* London, 1959, p. 278.

## ਅਧਿਆਇ ਤੀਜਾ

# ਸ਼ਿਮਲਾ ਕਾਨਫ਼ਰੰਸ

ਸ਼ਿਮਲਾ ਕਾਨਫ਼ਰੰਸ ਇਕ ਯਾਦਗਾਰੀ ਘਟਨਾ ਹੈ। ਭਾਰਤ ਸਰਕਾਰ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਸਿੱਖਾਂ ਦੀ ਸਭ ਤੋਂ ਵਧੇਰੇ ਪ੍ਰਭਾਵ ਵਾਲੀ ਰਾਜਨੀਤਕ ਪਾਰਟੀ ਅਤੇ ਸਿੱਖਾਂ ਦੀ ਸਮੂਹਿਕ ਤੌਰ 'ਤੇ ਪ੍ਰਤਿਨਿਧੀ ਪਾਰਟੀ ਅਤੇ ਮਾਸਟਰ ਤਾਰਾ ਸਿੰਘ ਨੂੰ ਸਰਬ ਭਾਰਤੀ ਪਾਰਟੀਆਂ ਦੇ ਵੱਡੇ ਲੀਡਰਾਂ ਨਾਲ ਸਿੱਖ ਪ੍ਰਤਿਨਿਧ ਵਜੋਂ ਸ਼ਿਮਲਾ ਕਾਨਫ਼ਰੰਸ ਵਿਚ ਗੱਲਬਾਤ ਲਈ ਸੱਦਾ ਦਿੱਤਾ।

ਕ੍ਰਿਪਸ ਮਿਸ਼ਨ ਦੇ ਅਸਫਲ ਰਹਿਣ ਪਿੱਛੋਂ ਭਾਰਤ ਦੇ ਵਾਇਸਰਾਇ ਲਾਰਡ ਵੇਵਲ ਨੇ ਪਹਿਲ-ਕਦਮੀਂ ਕਰਦਿਆਂ ਨਵੀਆਂ ਤਜਵੀਜ਼ਾਂ ਤਿਆਰ ਕੀਤੀਆਂ ਅਤੇ ਸਾਰੀਆਂ ਰਾਜਨੀਤਕ ਪਾਰਟੀਆਂ ਨੂੰ ਰਾਜਨੀਤਕ ਅੜਿਕਿਆਂ ਦੇ ਹਲ ਦਾ ਗੱਲਬਾਤ ਰਾਹੀਂ ਨਿਬੇੜਾ ਕਰਨ ਲਈ ਸੱਦਾ ਦਿੱਤਾ। ਇਸ ਨਵੀਂ ਪਹੁੰਚ ਵਿਧੀ ਲਈ ਉਸ ਨੂੰ ਬਹੁਤ ਮਿਹਨਤ ਕਰਨੀ ਪਈ। ਭਾਰਤ ਦੇ ਸੈਕਟਰੀ ਆਫ਼ ਸਟੇਟ ਮਿਸਟਰ ਐਮਰੀ ਕੋਲ ਵੀ ਜੰਗੀ ਜਤਨਾਂ ਨੂੰ ਹੁਲਾਰਾ ਦੇਣ ਲਈ ਨੈਸ਼ਨਲ ਡਿਫ਼ੈਂਸ ਕੌਂਸਲ ਨੂੰ ਮਜ਼ਬੂਤ ਕਰਨ ਦੀਆਂ ਤਜਵੀਜ਼ਾਂ ਸਨ। ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਕ੍ਰਿਪਸ ਮਿਸ਼ਨ ਦੇ ਅਸਫਲ ਹੋ ਜਾਣ ਪਿੱਛੋਂ ਇੰਡੀਅਨ ਨੈਸ਼ਨਲ ਕਾਂਗਰਸ ਨੇ 'ਭਾਰਤ ਛੱਡੋ ਲਹਿਰ' ਦੇ ਨਾਂ ਦਾ ਇਕ ਨਵਾਂ ਅੰਦੋਲਨ ਆਰੰਭ ਦਿੱਤਾ ਅਤੇ ਬਹੁਤ ਸਾਰੇ ਕਾਂਗਰਸੀ ਲੀਡਰਾਂ ਨੇ ਗ੍ਰਿਫ਼ਤਾਰੀ ਦੇ ਦਿੱਤੀ। ਦੂਜੇ ਪਾਸੇ ਜਾਪਾਨ ਮਾਰੋ-ਮਾਰ ਕਰਦਾ ਭਾਰਤ ਦੀਆਂ ਬਰੂਹਾਂ ਤਕ ਪਹੁੰਚ ਗਿਆ। ਇਸ ਲਈ ਵੇਵਲ ਭਾਰਤੀ ਲੀਡਰਾਂ ਨੂੰ ਕੇਂਦਰੀ ਸਰਕਾਰ ਵਿਚ ਲਿਆ ਕੇ ਦੇਸ਼ ਦੀ ਸੁਰੱਖਿਆ ਨੂੰ ਮਜ਼ਬੂਤ ਕਰਨਾ ਚਾਹੁੰਦਾ ਸੀ। ਲਾਰਡ ਵੇਵਲ ਇਹ ਸਮਝਦਾ ਸੀ ਕਿ ਜੇ ਉਹ ਆਪਣਾ ਦ੍ਰਿਸ਼ਟੀਕੋਣ ਇੰਗਲੈਂਡ ਦੇ ਪ੍ਰਧਾਨ ਮੰਤਰੀ ਚਰਚਲ ਨੂੰ ਲਿਖ ਕੇ ਭੇਜ ਦੇਵੇ ਤਾਂ ਕੈਬਨਿਟ ਵੱਲੋਂ ਉਸ ਨੂੰ ਮਨਜ਼ੂਰ ਕੀਤੇ ਜਾਣ ਦੀ ਚੋਖੀ ਸੰਭਾਵਨਾ ਸੀ। ਵਾਇਸਰਾਇ ਦੀ ਇਹ ਵੀ ਇੱਛਾ ਸੀ ਕਿ ਬਰਤਾਨਵੀ ਪ੍ਰਧਾਨ ਮੰਤਰੀ ਇਹ ਐਲਾਨ ਕਰੇ ਕਿ ਉਹ ਹਿੰਦੁਸਤਾਨ ਨੂੰ ਖ਼ੁਦਮੁਖ਼ਤਾਰ ਸਰਕਾਰ ਦੇਣਾ ਚਾਹੁੰਦੇ ਸਨ, ਜਿਸ ਤੋਂ ਪ੍ਰਭਾਵਿਤ ਹੋ ਕੇ ਭਾਰਤੀ ਨੇਤਾਵਾਂ ਅਤੇ ਲੋਕਾਂ ਦੇ ਮਨਾਂ ਵਿਚ ਤਬਦੀਲੀ ਆ ਸਕਦੀ ਸੀ।

ਵਾਇਸਰਾਇ ਦੀਆਂ ਤਜਵੀਜ਼ਾਂ ਉੱਤੇ ਕੈਬੇਨਿਟ ਵਿਚ ਗੰਭੀਰ ਵਿਚਾਰ-ਚਰਚਾ ਹੋਈ ਅਤੇ ਇਹ ਮਹਿਸੂਸ ਕੀਤਾ ਗਿਆ ਕਿ ਵਾਇਸਰਾਇ ਦੀ ਪੋਲੀਟੀਕਲ ਲੀਡਰਾਂ ਦੀ ਕਾਨਫ਼ਰੰਸ ਸੱਦਣ ਦਾ ਸੁਝਾਅ ਵਾਇਸਰਾਇ ਨਾਲ ਨਿੱਜੀ ਤੌਰ ਉੱਤੇ ਵਿਚਾਰ-ਵਟਾਂਦਰਾ ਦੀ ਮੰਗ ਕਰਦਾ ਹੈ। ਇਸ ਲਈ ਵਾਇਸਰਾਇ ਲਾਰਡ ਵੈਵਲ

23 ਮਾਰਚ, 1945 ਨੂੰ ਲੰਡਨ ਪਹੁੰਚ ਗਿਆ ਅਤੇ ਪਹਿਲੀ ਮਈ ਨੂੰ ਚਰਚਲ ਨੇ ਰਾਜਸੀ ਲੀਡਰਾਂ ਦੀ ਕਾਨਫ਼ਰੰਸ ਬੁਲਾਉਣ ਦੀ ਸਹਿਮਤੀ ਦੇ ਦਿੱਤੀ।[1] ਵੈਵਲ 4 ਜੂਨ ਨੂੰ ਭਾਰਤ ਪਰਤ ਆਇਆ।[2]

ਲਾਰਡ ਵੈਵਲ ਨੇ 14 ਜੂਨ ਨੂੰ ਰੇਡੀਉ ਪ੍ਰਸਾਰਨ ਰਾਹੀਂ ਕਿਹਾ, ਹੋਣ ਵਾਲੀ ਰਾਜਨੀਤਕ ਸਥਿਤੀ ਵਿਚ ਤਣਾਓ ਘਟਾਉਣ ਲਈ ਅਤੇ ਭਾਰਤ ਨੂੰ ਸੁਤੰਤਰ ਸਰਕਾਰ ਚਲਾਉਣ ਦੇ ਨਿਸ਼ਾਨੇ ਵੱਲ ਅੱਗੇ ਵਧਾਉਣ ਲਈ ਉਸਦੀ 25 ਜੂਨ ਨੂੰ ਸ਼ਿਮਲੇ ਵਿਖੇ ਰਾਜਨੀਤਕ ਲੀਡਰਾਂ ਦੀ ਕਾਨਫ਼ਰੰਸ ਬੁਲਾਉਣ ਦੀ ਮਨਸ਼ਾ ਹੈ। ਇਸ ਕਾਨਫ਼ਰੰਸ ਲਈ ਵਾਇਸਰਾਇ ਦਾ ਕੁਲ 21 ਨੇਤਾਵਾਂ ਨੂੰ ਸੱਦੇ ਭੇਜਣ ਦਾ ਪ੍ਰਸਤਾਵ ਸੀ, ਜਿਨ੍ਹਾਂ ਵਿਚ ਪ੍ਰਾਂਤਾਂ ਦੇ ਮੁੱਖ ਮੰਤਰੀ ਅਤੇ ਗਵਰਨਰੀ ਪ੍ਰਸ਼ਾਸ਼ਨ ਹੇਠਲੇ ਪ੍ਰਾਂਤਾਂ ਦੇ ਰਹਿ ਚੁੱਕੇ ਮੁੱਖ-ਮੰਤਰੀਆਂ ਅਤੇ ਅਸੈਂਬਲੀ ਵਿਚ ਕਾਂਗਰਸ ਦੇ ਨੇਤਾ ਅਤੇ ਮੁਸਲਿਮ ਲੀਗ ਦੇ ਉਪ-ਨੇਤਾ ਅਤੇ ਕੌਂਸਿਲ ਆਫ਼ ਸਟੇਟ ਵਿਚ ਕਾਂਗਰਸ, ਮੁਸਲਿਮ ਲੀਗ ਦੇ ਆਗੂ, ਨੈਸ਼ਨਲਿਸਟ ਪਾਰਟੀ ਯੂਰਪੀਅਨ ਗਰੁੱਪ ਦੇ ਆਗੂ ਸ਼ਾਮਲ ਸਨ। ਇਨ੍ਹਾਂ ਤੋਂ ਇਲਾਵਾ ਪ੍ਰਮੁੱਖ ਮਾਨਤਾ ਪ੍ਰਾਪਤ ਕਾਂਗਰਸੀ ਅਤੇ ਮੁਸਲਿਮ ਲੀਗ ਦੇ ਨੇਤਾ ਮਹਾਤਮਾ ਗਾਂਧੀ ਅਤੇ ਮਿਸਟਰ ਜਿਨਾਹ, ਸਿੱਖਾਂ ਅਤੇ ਸ਼ੈਡਿਊਲਡ ਸ਼੍ਰੇਣੀਆਂ ਦੇ ਨੇਤਾ ਵੀ ਬੁਲਾਏ ਜਾਣੇ ਸਨ। ਇਸ ਕਾਨਫ਼ਰੰਸ ਦਾ ਮਨੋਰਥ ਵਾਇਸਰਾਇ ਨਾਲ ਵਿਚਾਰ-ਵਟਾਂਦਰੇ ਉਪਰੰਤ ਨਵੀਂ ਕਾਰਜ-ਕਾਰਨੀ ਕੌਂਸਲ ਗਠਿਤ ਕਰਨਾ ਸੀ, ਜਿਸ ਵਿਚ ਵਿਭਿੰਨ ਰਾਜਨੀਤਕ ਧਾਰਾਵਾਂ ਦੇ ਪ੍ਰਤਿਨਿਧ ਸ਼ਾਮਲ ਕੀਤੇ ਜਾ ਸਕਣ।[3] ਇਸ ਐਲਾਨ ਉਪਰੰਤ ਕਾਂਗਰਸ ਵਰਕਿੰਗ ਕਮੇਟੀ ਦੇ ਮੈਂਬਰਾਂ ਨੂੰ 15 ਜੂਨ ਨੂੰ ਰਿਹਾਅ ਕਰ ਦਿੱਤਾ ਗਿਆ ਅਤੇ ਉਹਨਾਂ ਦੇ ਵਾਇਸਰਾਇ ਦੁਆਰਾ ਸੱਦੇ ਗਏ ਵਿਅਕਤੀਆਂ ਨੂੰ ਕਾਨਫ਼ਰੰਸ ਵਿਚ ਭਾਗ ਲੈਣ ਦਾ ਫ਼ੈਸਲਾ ਕਰ ਦਿੱਤਾ।

ਇਸ ਕਾਨਫ਼ਰੰਸ ਦੀਆਂ 25 ਜੂਨ ਤੋਂ 14 ਜੁਲਾਈ, 1945 ਤਕ ਕਈ ਬੈਠਕਾਂ ਹੋਈਆਂ। ਦੋ ਮੁੱਖ ਰਾਜਨੀਤਕ ਪਾਰਟੀਆਂ ਵਿਚ ਵਿਰੋਧ ਦਾ ਮੁੱਖ ਨੁਕਤਾ ਇਹ ਸੀ ਕਿ ਜਿਥੇ ਆਲ ਇੰਡੀਆ ਮੁਸਲਿਮ ਲੀਗ ਦਾ ਪ੍ਰਧਾਨ ਮਿਸਟਰ ਐੱਮ.ਏ. ਜਿਨਾਹ ਇਸ ਗੱਲ 'ਤੇ ਬਜ਼ਿੱਦ ਸੀ ਕਿ ਮੁਸਲਿਮ ਲੀਗ ਸਾਰੇ ਭਾਰਤ ਦੇ ਮੁਸਲਮਾਨਾਂ ਦੀ ਵਾਹਿਦ ਪ੍ਰਤਿਨਿਧ ਪਾਰਟੀ ਹੈ, ਜਿਸ ਕਰਕੇ ਇਹੀ ਪਾਰਟੀ ਵਾਇਸਰਾਇ ਦੀ ਐਗਜ਼ੈਕਟਿਵ ਕੌਂਸਲ ਲਈ ਮੁਸਲਿਮ ਮੈਂਬਰ ਨਾਮਜ਼ਦ ਕਰਨ ਦਾ ਹੱਕ ਰੱਖਦੀ ਹੈ। ਇਸ ਦਾਅਵੇ ਦਾ ਜ਼ੋਰਦਾਰ ਵਿਰੋਧ ਕਾਂਗਰਸ ਦੇ ਪ੍ਰਧਾਨ ਮੌਲਾਨਾ ਅਬੁੱਲ ਕਲਾਮ ਆਜ਼ਾਦ, ਡਾ. ਖ਼ਾਨ ਸਾਹਿਬ, ਮੁੱਖ ਮੰਤਰੀ ਨਾਰਥ ਵੈਸਟ ਫ਼ਰੰਟੀਅਰ ਅਤੇ ਜਨਾਬ ਖ਼ਿਜ਼ਰ ਹਯਾਤ ਖ਼ਾਨ, ਪੰਜਾਬ ਦੇ ਯੂਨੀਅਨਿਸਟ ਨੇਤਾ ਵੱਲੋਂ ਕੀਤਾ ਗਿਆ। ਵੱਖ ਵੱਖ ਰਾਜਨੀਤਕ ਪਾਰਟੀਆਂ ਦੇ ਆਗੂਆਂ ਨੇ ਇਸ ਸੰਬੰਧੀ ਆਪਣੇ ਵਿਚਾਰ ਪੇਸ਼ ਕੀਤੇ, ਪਰ ਵਾਇਸਰਾਇ ਦੀ ਐਗਜ਼ੈਕਟਿਵ ਕੌਂਸਲ ਦੇ ਮੈਂਬਰਾਂ ਦੀ ਚੋਣ ਸੰਬੰਧੀ ਕਾਂਗਰਸ ਅਤੇ ਮੁਸਲਿਮ ਲੀਗ ਵਿਚ ਸਹਿਮਤੀ ਨਾ ਹੋ ਸਕੀ।

---

1. Patrick French, *Liberty or Death,* p. 198.
2. V.P. Menon, *Transfer of Power,* Orient Longman, 1993, p. 181.
3. *ਉਹੀ,* ਪੰਨਾ 182.

ਵਾਇਸਰਾਇ ਨੇ ਫਿਰ ਇਹ ਸੁਝਾਅ ਦਿੱਤਾ ਕਿ ਇਸ ਕਾਨਫ਼ਰੰਸ ਵਿਚ ਸ਼ਾਮਲ ਸਾਰੀਆਂ ਪਾਰਟੀਆਂ ਦੇ ਪ੍ਰਤਿਨਿਧ ਇਕ ਮਿੱਥੀ ਤਾਰੀਖ਼ ਤਕ ਐਗਜ਼ੈਕਟਿਵ ਵਿਚ ਸ਼ਾਮਲ ਕਰਨ ਲਈ ਆਪਣੀ ਪਸੰਦ ਦੇ ਵਿਅਕਤੀਆਂ ਦੀ ਸੂਚੀ ਉਸ ਨੂੰ ਭੇਜ ਦੇਣ। ਅਸੀਂ ਇਹਨਾਂ ਨਾਵਾਂ ਉੱਤੇ ਵਿਚਾਰ ਕਰਾਂਗੇ। ਸੰਭਵ ਹੈ ਕਿ ਅਸੀਂ ਆਪਣੇ ਤੌਰ 'ਤੇ ਵੀ ਕੁਝ ਹੋਰ ਮੈਂਬਰਾਂ ਦੇ ਨਾਂ ਕੌਂਸਲ ਵਿਚ ਸ਼ਾਮਲ ਕਰਨ ਦਾ ਫ਼ੈਸਲਾ ਵੀ ਲੈ ਲਈਏ। ਇਸ ਪਿੱਛੋਂ ਅਜਿਹੀ ਸੂਚੀ ਤਿਆਰ ਕੀਤੀ ਜਾਵੇਗੀ, ਜੋ ਸਭ ਨੂੰ ਪ੍ਰਵਾਨ ਹੋ ਸਕੇ।

ਇਸ ਕੌਂਸਲ ਵਿਚ ਕਿਸੇ ਇਕ ਪਾਰਟੀ ਨੂੰ ਮਿਲਣ ਵਾਲੀ ਪ੍ਰਤਿਨਿਧਤਾ ਦੀ ਸੰਭਾਵਿਤ ਗਿਣਤੀ ਤੋਂ ਭੇਜੀ ਜਾਣ ਵਾਲੀ ਸੂਚੀ ਵਿਚ ਵੱਧ ਨਾਂ ਵੀ ਭੇਜੇ ਜਾ ਸਕਦੇ ਹਨ। ਵਾਇਸਰਾਇ ਦੀ ਇੱਛਾ ਸੀ ਕਿ ਕਾਂਗਰਸ ਅਤੇ ਮੁਸਲਿਮ ਲੀਗ ਘੱਟੋ-ਘੱਟ 8 ਅਤੇ ਵੱਧ ਤੋਂ ਵੱਧ 12 ਵਿਅਕਤੀਆਂ ਦੇ ਨਾਂ ਭੇਜਣ। ਚਾਰ ਨਾਂ ਅਨੁਸੂਚਿਤ ਜਾਤੀਆਂ ਅਤੇ ਹੋਰ ਪਾਰਟੀਆਂ (ਜਿਹਨਾਂ ਵਿਚ ਸਿੱਖ ਵੀ ਸ਼ਾਮਲ ਸਨ) ਵੱਲੋਂ ਤਿੰਨ ਨਾਂ ਪ੍ਰਤਿ ਪਾਰਟੀ ਭੇਜੇ ਜਾਣ। ਵਾਇਸਰਾਇ ਨੇ ਇਹ ਸਪੱਸ਼ਟ ਕੀਤਾ ਕਿ ਭੇਜੇ ਜਾਣ ਵਾਲੇ ਨੁਮਾਇੰਦਿਆਂ ਦੀ ਇਹ ਗਿਣਤੀ ਕੇਵਲ ਰਾਜਨੀਤਕ ਪਾਰਟੀਆਂ ਨਾਲ ਹੀ ਸੰਬੰਧ ਰੱਖਦੀ ਹੈ ਅਤੇ ਜੇ ਕੋਈ ਹੋਰ ਬਾਹਰੋਂ ਨਾਂ ਭੇਜਿਆ ਜਾਂਦਾ ਹੈ ਤਾਂ ਉਹ ਇਹਨਾਂ ਤੋਂ ਵਾਧੂ ਹੋਵੇਗਾ।[4]

ਵਾਇਸਰਾਇ ਨੇ ਵਿਸ਼ਵਾਸ ਦਿਵਾਇਆ ਕਿ ਉਸ ਨੂੰ ਭੇਜੀ ਗਈ ਨਾਵਾਂ ਦੀ ਸੂਚੀ ਗੁਪਤ ਰੱਖੀ ਜਾਵੇਗੀ ਅਤੇ ਕਾਨਫ਼ਰੰਸ ਅੱਗੇ ਆਪਣੇ ਸੁਝਾਅ ਪੇਸ਼ ਕਰਨ ਤੋਂ ਪਹਿਲਾਂ ਉਹ ਸੰਬੰਧਿਤ ਪਾਰਟੀ ਦੇ ਲੀਡਰਾਂ ਨਾਲ ਸਲਾਹ ਮਸ਼ਵਰਾ ਕਰੇਗਾ। ਮਾਸਟਰ ਤਾਰਾ ਸਿੰਘ ਦਾ ਇਹ ਵਿਚਾਰ ਸੀ ਕਿ ਵਾਇਸਰਾਇ ਦੇ ਇਹ ਸੁਝਾਅ ਪ੍ਰਵਾਨ ਨਾ ਕੀਤੇ ਜਾਣ, ਸਗੋਂ ਆਮ ਚੋਣਾਂ ਕਰਵਾਈਆਂ ਜਾਣ ਅਤੇ ਉਸ ਉਪਰੰਤ ਵਾਇਸਰਾਇ ਮੁੜ ਜਤਨ ਕਰ ਵੇਖਣ।[5]

ਵਾਇਸਰਾਇ ਦੇ ਇਸ ਕਥਨ ਨਾਲ ਕਿ ਉਸਦੀ ਐਗਜ਼ੈਕਟਿਵ ਕੌਂਸਲ ਭਾਰਤੀ ਹੱਥਾਂ ਵਿਚ ਹੋਰ ਸ਼ਕਤੀ ਦੇਣਾ ਮੰਨਦੀ ਹੈ, ਮਾਸਟਰ ਤਾਰਾ ਸਿੰਘ ਨੇ ਆਮ ਕਰਕੇ ਸਹਿਮਤੀ ਪ੍ਰਗਟ ਕੀਤੀ, ਪਰ ਨਾਲ ਹੀ ਇਹ ਕਿਹਾ ਕਿ ਇਹ ਤਾਂ ਵਾਇਸਰਾਇ ਦੇ ਕੰਮ ਕਰਨ ਦੀ ਭਾਵਨਾ 'ਤੇ ਨਿਰਭਰ ਕਰਦਾ ਹੈ। ਪਰ ਇਹ ਵੀ ਸੰਭਵ ਹੈ ਕਿ ਸਾਰੀਆਂ ਪਾਰਟੀਆਂ ਮਿਲ ਕੇ ਕੰਮ ਕਰਨ ਦੀ ਥਾਂ, ਸਗੋਂ ਅੰਤ ਵਿਚ ਹੋਰ ਵੀ ਦੂਰ ਦੂਰ ਹੋ ਜਾਣ। ਸਿੱਖਾਂ ਦੀ ਕਾਂਗਰਸ ਨਾਲ ਭਾਵੇਂ ਸਾਂਝ ਨਹੀਂ ਸੀ, ਪਰ ਕਾਂਗਰਸ ਦੀ ਭਾਰਤ ਦੀ ਸੁਤੰਤਰਤਾ ਵਾਲੀ ਮੰਗ ਨਾਲ ਉਹ ਪੂਰੇ ਸਹਿਮਤ ਸਨ। ਮਾਸਟਰ ਤਾਰਾ ਸਿੰਘ ਅਨੁਸਾਰ ਭਾਰਤੀ ਫ਼ੌਜ ਦਾ ਭਵਿੱਖ ਵੀ ਡੂੰਘੇ ਵਿਚਾਰਾਂ ਦੀ ਮੰਗ ਕਰਦਾ ਸੀ। ਫ਼ੌਜ ਦੀਆਂ ਆਪਣੀਆਂ ਰਵਾਇਤਾਂ ਤੇ ਇਤਿਹਾਸ ਹੈ ਅਤੇ ਇਸ ਵਿਚ ਆਏ ਨਵੇਂ ਵਿਚਾਰ ਉਹਨਾਂ ਲੋਕਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾ ਸਕਦੇ ਸਨ, ਜਿਹਨਾਂ ਨੇ ਦੇਸ਼ ਦੀ ਕੁਸ਼ਲ ਸੇਵਾ ਕੀਤੀ ਸੀ।[6]

---

4. *ਉਹੀ*, ਪੰਨਾ 213.
5. *ਉਹੀ*, ਪੰਨੇ 197, 203.
6. *ਉਹੀ*, ਪੰਨਾ 212.

ਕਾਨਫ਼ਰੰਸ ਦੇ ਆਖ਼ਰੀ ਸੈਸ਼ਨ ਵਿਚ ਮਾਸਟਰ ਤਾਰਾ ਸਿੰਘ ਨੇ ਕਾਂਗਰਸ ਅਤੇ ਮੁਸਲਿਮ ਲੀਗ ਦੇ ਮਤ-ਭੇਦ ਖ਼ਤਮ ਕਰਨ ਲਈ ਸਾਲਸੀ ਦਾ ਸੁਝਾਅ ਵੀ ਦਿੱਤਾ। ਉਸਨੇ ਇਹ ਵੀ ਆਖਿਆ ਕਿ ਮਿ: ਜਿਨਾਹ, ਜੇ ਸਿੱਖਾਂ ਨਾਲ ਵੱਖਰੀ ਸੁਤੰਤਰ ਸਟੇਟ ਨੂੰ ਪ੍ਰਵਾਨ ਕਰਦੇ ਹਨ ਤਾਂ ਹੀ ਉਹ ਪਾਕਿਸਤਾਨ ਦੇ ਹੱਕ ਵਿਚ ਸਹਿਮਤ ਹੋਣ ਲਈ ਤਿਆਰ ਹੋ ਸਕਦੇ ਸਨ, ਕਿਉਂਕਿ ਸਿੱਖਾਂ ਲਈ ਦੂਜੀਆਂ ਕੌਮਾਂ ਨਾਲੋਂ ਪਾਕਿਸਤਾਨ ਵੱਧ ਖ਼ਤਰਨਾਕ ਹੈ।[7]

ਜਿਨਾਹ ਨੇ ਲਗਪਗ ਸਾਰੇ ਸੈਸ਼ਨਾਂ ਦੌਰਾਨ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਮੁਸਲਿਮ ਲੀਗ ਹੀ ਸਾਰੇ ਭਾਰਤ ਦੇ ਮੁਸਲਮਾਨਾਂ ਦੀ ਇੱਕੋ ਇਕ ਨੁਮਾਇੰਦਾ ਜਮਾਤ ਹੈ। ਨਾਰਥ ਵੈਸਟ ਫ਼ਰੰਟੀਅਰ ਦੇ ਕਾਂਗਰਸੀ ਮੁੱਖ ਮੰਤਰੀ ਖ਼ਾਨ ਸਾਹਿਬ ਅਤੇ ਮੌਲਾਨਾ ਆਜ਼ਾਦ ਇਸ ਦਾਅਵੇ ਨੂੰ ਲਗਾਤਾਰ ਨਕਾਰਦੇ ਰਹੇ।

ਇਹ ਕਾਨਫ਼ਰੰਸ 14 ਜੁਲਾਈ, 1945 ਨੂੰ ਖ਼ਤਮ ਹੋਈ। ਇਸ ਕਾਨਫ਼ਰੰਸ ਵਿਚ ਜੋ ਵਿਚਾਰਾਂ ਹੋਈਆਂ ਅਤੇ ਜੋ ਨਾਂ ਸੂਚੀਆਂ ਵਿਚ ਆਏ, ਉਹਨਾਂ ਵਿੱਚੋਂ ਹੀ 1946 ਦੀ ਕੈਬਨਿਟ ਮਿਸ਼ਨ ਪਲੈਨ ਅਧੀਨ ਐਗਜ਼ੈਕਟਿਵ ਕੌਂਸਲ ਬਣਾਈ ਗਈ। ਇਸ ਨੂੰ ਆਮ ਕਰਕੇ ਅੰਤ੍ਰਿਮ ਸਰਕਾਰ ਆਖਿਆ ਜਾਂਦਾ ਹੈ। ਇਕ ਰੌਚਕ ਤੱਥ ਇਹ ਵੀ ਸਮਝਣ ਵਾਲਾ ਹੈ ਕਿ 1946 ਦੀ ਵਾਇਸਰਾਇ ਕੌਂਸਲ ਵਿਚ ਸ: ਬਲਦੇਵ ਸਿੰਘ ਕਿਵੇਂ ਚੁਣੇ ਗਏ, ਜਦੋਂ ਕਿ 1945 ਵਿਚ ਹੋਈ ਸ਼ਿਮਲਾ ਕਾਨਫ਼ਰੰਸ ਵਿਚ ਸਿੱਖਾਂ ਦੇ ਲੀਡਰ ਵਜੋਂ ਕੇਵਲ ਮਾਸਟਰ ਤਾਰਾ ਸਿੰਘ ਪ੍ਰਵਾਨ ਕੀਤੇ ਗਏ ਸਨ।

ਡਾ. ਗੋਪਾਲ ਸਿੰਘ 1945-46 ਵਿਚ ਇਕ ਹਫ਼ਤਾਵਾਰੀ ਅਖ਼ਬਾਰ *ਲਿਬਰੇਟਰ* ਪ੍ਰਕਾਸ਼ਤ ਕਰਦੇ ਸਨ। ਆਪਣੇ ਇਕ ਬਿਆਨ ਵਿਚ ਜੋ ਕਿ ਪੰਜਾਬੀ ਯੂਨੀਵਰਸਿਟੀ ਦੇ ਮੌਖਿਕ ਇਤਿਹਾਸ ਖੰਡ (Oral History Cell) ਵਿਚ ਸਾਂਭਿਆ ਪਿਆ ਹੈ, ਵਿਚ ਉਹਨਾਂ ਇਹਨਾਂ ਸਤਰਾਂ ਦੇ ਲੇਖਕ ਨੂੰ ਦੱਸਿਆ ਸੀ ਕਿ ਉਹ 3 ਜੂਨ, 1947 ਨੂੰ ਲਾਰਡ ਮਾਊਂਟਬੇਟਨ ਦੀ ਸੱਦੀ ਕਾਨਫ਼ਰੰਸ ਵਿਚ ਹਾਜ਼ਰ ਸਨ ਤੇ ਉਹਨਾਂ ਨੇ ਹੀ ਸਿੱਖਾਂ ਸੰਬੰਧੀ ਬਹੁਤੇ ਸੁਆਲ ਪੁੱਛੇ ਸਨ। ਉਹਨਾਂ ਨੂੰ ਇਕ ਅਖ਼ਬਾਰੀ ਨਾਮਾਨਿਗਾਰ ਵਜੋਂ ਉਥੇ ਨਿਮੰਤ੍ਰਿਤ ਕੀਤਾ ਗਿਆ ਸੀ। ਸਿੱਖ ਨਾਮਾਨਿਗਾਰ ਹੋਣ ਦੇ ਨਾਤੇ ਉਹ ਦੇਸ਼ ਦੇ ਬਟਵਾਰੇ ਦੌਰਾਨ ਸਿੱਖ ਰਾਜਨੀਤੀ ਨਾਲ ਡੂੰਘੀ ਤਰ੍ਹਾਂ ਜੁੜੇ ਹੋਏ ਸਨ ਅਤੇ ਅਜਿਹੇ ਹਾਲਤ ਦੀ ਨੇੜਿਓਂ ਘੋਖ ਕਰਨ ਵਾਲੇ ਸਨ। ਉਹ ਆਪਣੀ ਰਚਨਾ *A History of the Sikh People* ਵਿਚ ਲਿਖਦੇ ਹਨ: "ਸਿੱਖ ਅਤੇ ਅਨੁਸੂਚਿਤ ਜਾਤੀਆਂ ਦੇ ਲੀਡਰਾਂ ਨੇ ਤਿੰਨ ਨਾਂ ਦੇਣੇ ਸਨ, ਜਿਸ ਵਿੱਚੋਂ ਵਾਇਸਰਾਇ ਨੇ ਇਕ ਨਾਂ ਚੁਣਨਾ ਸੀ। ਮਾਸਟਰ ਤਾਰਾ ਸਿੰਘ ਨੇ ਤਿੰਨੋ ਵਾਰ ਆਪਣਾ ਨਾਂ ਹੀ ਲਿਖਿਆ ਸੀ।"[8] ਇਸ ਗੱਲ ਦੀ ਸ਼ਾਹਦੀ ਲਾਰਡ ਵੇਵਲ ਨੇ ਵੀ ਭਰੀ ਹੈ, ਜਿਸ ਨੇ ਆਪਣੇ *The Viceroy's Journal* (6 ਜੁਲਾਈ, 1945) ਵਿਚ ਇਹ ਗੱਲ ਦਰਜ ਕੀਤੀ ਹੈ: "ਮਾਸਟਰ ਤਾਰਾ ਸਿੰਘ ਨੇ ਆ ਕੇ ਮੈਨੂੰ ਦੱਸਿਆ ਕਿ ਉਹਨੇ ਕਮੇਟੀ ਦੇ ਕਹਿਣ 'ਤੇ ਆਪਣਾ ਨਾਂ ਨਾਮਜ਼ਦ

7. *T.O.P.*, Vol. V, p. 1246.
8. Dr. Gopal Singh, *A History of Sikh People*, New Delhi, 1973, p. 692.

ਕੀਤੇ ਜਾਣ ਵਾਲੇ ਸਿੱਖਾਂ ਵਿੱਚੋਂ ਪਹਿਲੇ ਨੰਬਰ 'ਤੇ ਰੱਖਿਆ ਹੈ (ਦੂਜੇ ਦੋਵੇਂ ਨਾਂ ਤਾਂ ਐਵੇਂ ਫ਼ਾਲਤੂ ਸਨ)। ਇਹ ਬੜੀ ਖ਼ਰਾਬ ਗੱਲ ਹੋਵੇਗੀ ਕਿਉਂਕਿ ਮਾਸਟਰ ਤਾਰਾ ਸਿੰਘ ਤਾਂ ਕੌਂਸਲ ਦਾ ਬੜਾ ਕਮਜ਼ੋਰ ਜਿਹਾ ਮੈਂਬਰ ਹੋਵੇਗਾ।"[9]

ਮਾਸਟਰ ਤਾਰਾ ਸਿੰਘ ਦਾ ਤਿੰਨੇ ਵਾਰੀ ਆਪਣਾ ਨਾਂ ਹੀ ਦੇਣਾ ਉਸਦੀ ਭਾਰੀ ਗ਼ਲਤੀ ਸੀ। ਉਸ ਨੂੰ ਤਾਂ ਘੱਟੋ-ਘੱਟ ਪੰਜ ਨਾਂ ਦੇਣੇ ਚਾਹੀਦੇ ਸਨ, ਕਿਉਂਕਿ ਨਾਂ ਦੇਣ ਦੀ ਗਿਣਤੀ ਬਾਰੇ ਕੋਈ ਬੰਦਿਸ਼ ਨਹੀਂ ਸੀ। ਇਹਨਾਂ ਨਾਵਾਂ ਵਿਚ ਇਕ ਨਾਂ ਸ: ਬਲਦੇਵ ਸਿੰਘ ਦਾ ਵੀ ਹੋਣਾ ਚਾਹੀਦਾ ਸੀ, ਜਿਹੜੇ ਕਿ ਪਹਿਲਾਂ ਹੀ ਪੰਜਾਬ ਦੇ ਯੂਨੀਆਨਿਸਟ ਸਰਕਾਰ ਵਿਚ ਵਜ਼ੀਰ ਸਨ। ਉਹ ਸਰਕਾਰ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਵੀ ਪ੍ਰਤਿਨਿਧ ਵਜੋਂ ਚਲੇ ਗਏ ਸਨ। ਅਕਾਲੀ ਪਾਰਟੀ ਦਾ ਉਹਨਾਂ ਨੂੰ ਅੱਖੋਂ ਉਹਲੇ ਕਰ ਦੇਣਾ ਭਾਰੀ ਗ਼ਲਤੀ ਸੀ।[10] ਮਾਸਟਰ ਤਾਰਾ ਸਿੰਘ ਬਾਰੇ ਵੇਵਲ ਦੀ ਰਾਏ ਚੰਗੀ ਨਹੀਂ ਸੀ। ਉਸਨੇ ਹਿਜ਼ ਹਾਈਨੈੱਸ ਬਾਦਸ਼ਾਹ ਜਾਰਜ ਛੇਵੇਂ ਨੂੰ ਸ਼ਿਮਲਾ ਕਾਨਫ਼ਰੰਸ ਦੀ ਕਾਰਵਾਈ ਸੰਬੰਧੀ 19 ਜੁਲਾਈ ਨੂੰ ਭੇਜੇ ਆਪਣੇ ਆਪਣੇ ਸੰਖੇਪ ਸਾਰ ਵਿਚ ਲਿਖਿਆ ਹੈ: "ਉਹਨਾਂ (ਉੜੀਸਾ ਦਾ ਮੁੱਖ ਮੰਤਰੀ) ਤੋਂ ਅੱਗੇ ਇਕ ਚਿੱਟੀ ਲੰਮੀ ਦਾੜ੍ਹੀ ਵਾਲੇ ਭਦਰ ਬਜ਼ੁਰਗ, ਜੋ ਸਕੂਲ ਮਾਸਟਰ ਰਹਿ ਚੁੱਕੇ ਹਨ, ਮਾਸਟਰ ਤਾਰਾ ਸਿੰਘ ਬੈਠੇ ਸਨ। ਹੋਰਨਾਂ ਬਹੁਤੇ ਸਿੱਖਾਂ ਵਾਂਗ ਇਹ ਬਹੁਤੇ ਚੁਸਤ ਚਾਲਾਕ ਨਹੀਂ ਹਨ, ਨਾ ਹੀ ਇਹਨਾਂ ਨੂੰ ਬਹੁਤੀ ਰਾਜਨੀਤੀ ਦੀ ਸਮਝ ਸੀ, ਪਰ ਉਹ ਮਿੱਠੇ ਅਤੇ ਚੰਗੇ ਸੁਭਾਅ ਦੇ ਵਿਅਕਤੀ ਸਨ। ਮੇਰਾ ਖ਼ਿਆਲ ਸੀ ਕਿ ਕਾਨਫ਼ਰੰਸ ਦੌਰਾਨ ਉਹ ਕਦੇ ਲੀਗ, ਕਦੇ ਯੂਨੀਆਨਿਸਟਾਂ ਅਤੇ ਕਦੇ ਕਾਂਗਰਸ ਨਾਲ ਚੋਹਲ ਬਾਜ਼ੀਆਂ ਕਰਦੇ ਰਹੇ, ਮੈਨੂੰ ਪੱਕਾ ਪਤਾ ਨਹੀਂ ਕਿ ਅੰਤ 'ਤੇ ਕਾਂਗਰਸ ਉਹਨਾਂ ਨੂੰ ਆਪਣੇ ਵੱਲ ਕਰ ਸਕੀ ਕਿ ਨਹੀਂ, ਖ਼ੈਰ ਕੁਝ ਹੋਵੇ, ਕਾਂਗਰਸ ਨੇ ਆਪਣੀ ਸੂਚੀ ਵਿਚ ਦੋ ਨਾਂ ਹੋਰ ਸ਼ਾਮਲ ਕਰ ਲਏ, ਜੋ ਕਿ ਪਿਛਲ-ਲਿਖਤ ਹੀ ਲੱਗਦੇ ਹਨ।[11]

ਇਹ ਚਿੱਠੀ ਭੇਜਣ ਤੋਂ ਪਹਿਲਾਂ ਸ: ਬਲਦੇਵ ਸਿੰਘ ਲਾਰਡ ਵੇਵਲ ਨੂੰ ਮਿਲੇ ਸਨ, ਜਿਵੇਂ ਕਿ ਉਹਨਾਂ ਆਪਣੇ ਜਨਰਲ ਵਿਚ ਲਿਖਿਆ ਹੈ: "ਦੁਪਹਿਰ ਪਿੱਛੋਂ (27 ਜੂਨ, 1945) ਬਲਦੇਵ ਸਿੰਘ ਮੈਨੂੰ ਮਿਲਣ ਆਏ। ਉਹਨਾਂ ਨਾਲ ਕਾਂਗਰਸ ਦੇ ਦੋ ਮੁੱਖ ਮੰਤਰੀ (Premiers) ਬੰਬਈ ਦੇ ਖੇਰ ਅਤੇ ਬਿਹਾਰ ਦੇ ਸਿਨਹਾ ਵੀ ਸਨ। ਉਹਨਾਂ ਆਖਿਆ ਕਿ ਜੇ ਐਗਜ਼ੈਕਟਿਵ ਕੌਂਸਲ ਵਿਚ ਇਕ ਸਿੱਖ ਅਤੇ ਇਕ ਮੁਸਲਮਾਨ ਮੈਂਬਰ ਲੈ ਲਿਆ ਜਾਵੇ ਤਾਂ ਪੰਜਾਬ ਨੂੰ ਪੂਰਨ ਤਸੱਲੀ ਹੋਵੇਗੀ।"[12]

ਸਰ ਈਵਾਨ ਜੈਨਕਿਨਜ਼ ਜੋ ਕਿ ਵਾਇਸਰਾਇ ਦੇ ਸਟਾਫ਼ ਵਿਚ ਸਨ ਤੇ ਜਿਨ੍ਹਾਂ ਰਿਪੋਰਟਿੰਗ ਲਈ ਬਤੌਰ ਸਕੱਤਰ ਕੰਮ ਕੀਤਾ ਸੀ, ਨੂੰ 1946 ਵਿਚ ਪੰਜਾਬ ਦਾ

---

9. Wavell, *Viceroy's Journal,* edited by Penderal Moon, Oxford University, Press, 1973, p. 152.
10. Kirpal C. Yadav, *Elections in Punjab 1920-47,* Tokyo University, Japan, 1981, pp. 94, 117. ਕਈ ਲਿਖਾਰੀਆਂ ਦੀ ਧਾਰਨਾ ਹੈ ਕਿ ਬਲਦੇਵ ਸਿੰਘ ਆਜ਼ਾਦ ਉਮੀਦਵਾਰ ਵਜੋਂ ਅਸੈਂਬਲੀ ਸੀਟ ਜਿੱਤਿਆ ਸੀ, ਭਾਵੇਂ ਉਸ ਨੂੰ ਅਕਾਲੀ ਦਲ ਦੀ ਹਮਾਇਤ ਹਾਸਲ ਸੀ।
11. *T.O.P.,* Vol. V, p. 1278.
12. *The Viceroy's Journal,* p. 148.

ਗਵਰਨਰ ਲਗਾ ਦਿੱਤਾ ਗਿਆ। ਉਹ ਲਾਰਡ ਵੇਵਲ ਦੇ ਮਨ ਦੀ ਸ: ਬਲਦੇਵ ਸਿੰਘ ਬਾਰੇ ਥਾਹ ਰੱਖਦੇ ਸਨ। ਉਹਨਾਂ ਆਪਣੀ 15 ਮਈ, 1945 ਦੀ ਸੰਚਾਰ ਸੂਚਨਾ ਵਿਚ ਸ: ਬਲਦੇਵ ਸਿੰਘ ਦਾ ਨੁਮਾਇੰਦੇ ਵਜੋਂ ਨਾਂ ਪੇਸ਼ ਕਰਦਿਆਂ ਹੇਠ ਲਿਖੀ ਗੱਲ ਲਿਖੀ :

ਮੈਂ ਅੱਜ ਤੁਹਾਨੂੰ ਤਾਰ ਭੇਜੀ ਹੈ, ਜਿਸ ਵਿਚ ਕੇਂਦਰ ਵਿਚ ਬਣਨ ਵਾਲੀ ਅੰਤ੍ਰਿਮ ਸਰਕਾਰ ਵਿਚ ਸ: ਬਲਦੇਵ ਸਿੰਘ ਦਾ ਨਾਂ ਰੱਖਣ ਦੀ ਸਿਫ਼ਾਰਸ਼ ਕੀਤੀ ਗਈ ਹੈ, ਪਰ ਇਸ ਸੰਬੰਧੀ ਸੂਚਨਾ ਦੇਣ ਤੋਂ ਪਹਿਲਾਂ ਉਹਨਾਂ ਨੂੰ ਆਪਣੇ ਮੁੱਖ ਮੰਤਰੀ ਨਾਲ ਸਲਾਹ ਮਸ਼ਵਰਾ ਕਰਨ ਦਾ ਮੌਕਾ ਮਿਲਣਾ ਚਾਹੀਦਾ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਸਿੱਖਾਂ ਵਿਚ ਸ: ਬਲਦੇਵ ਸਿੰਘ ਦੀ ਐਗਜ਼ੈਕਟਿਵ ਕੌਂਸਲ ਲਈ ਨੁਮਾਇੰਦੀ ਦੀ ਚੋਣ ਸਭ ਤੋਂ ਵਧੀਆ ਗੱਲ ਹੋਵੇਗੀ। ਪਰ ਇਹਨਾਂ ਦੀ ਪਾਰਟੀ ਇਨ੍ਹਾਂ ਦੇ ਪੰਜਾਬ ਵਿੱਚੋਂ ਜਾਣ 'ਤੇ ਵਧੇਰੇ ਚਿੰਤਤ ਹੋਵੇਗੀ। ਇਹ ਵੀ ਗੱਲ ਚੇਤੇ ਰੱਖਣ ਵਾਲੀ ਹੈ ਕਿ ਭਾਵੇਂ ਸਿੱਖ ਕੇਂਦਰ ਵਿਚ ਨੁਮਾਇੰਦੀ ਲਈ ਆਪਣੀ ਮਾਨ-ਮਰਿਆਦਾ ਹਿਤ ਕਿੰਨੀ ਵੀ ਜਗਿਆਸਾ ਰੱਖਦੇ ਹੋਣ, ਪਰ ਉਹਨਾਂ ਦਾ ਦਿਲ ਪੰਜਾਬ ਵਿਚ ਹੀ ਹੈ। ਇਹ ਕੁਦਰਤੀ ਵੀ ਹੈ, ਕਿਉਂਕਿ ਉਹ ਕਦੀ ਵੀ ਸਰਬ ਭਾਰਤੀ ਰਾਜਨੀਤਕ ਪਾਰਟੀ ਜਾਂ ਕੌਮ ਨਹੀਂ ਬਣ ਸਕਦੇ, ਐਗਜ਼ੈਕਟਿਵ ਦਾ ਸਿੱਖ ਮੈਂਬਰ ਤਾਂ ਪੰਜਾਬ ਦੀ ਰਾਜਨੀਤੀ ਤੋਂ ਅਭਿੱਜ ਹੀ ਹੋ ਜਾਂਦਾ ਹੈ ਅਤੇ ਆਉਂਦੇ ਅਗਲੇ ਕੁਝ ਮਹੀਨਿਆਂ ਵਿਚ ਜਾਂ ਵਰ੍ਹਿਆਂ ਵਿਚ ਪੰਜਾਬ ਵਿਚਲੇ ਸਿੱਖਾਂ ਦੀ ਯੋਗਤਾ ਉੱਤੇ ਨਿਰਭਰ ਕਰਦਾ ਹੈ ਕਿ ਉਹ ਆਪਣੀ ਚੇਤੰਨਤਾ ਨੂੰ ਕਿਤਨਾ ਕੁ ਕਾਇਮ ਰੱਖ ਸਕਦੇ ਹਨ। ਬਲਦੇਵ ਸਿੰਘ ਨੇ ਵਜ਼ੀਰ ਬਣਨ ਪਿੱਛੋਂ ਕਾਫ਼ੀ ਤਜਰਬਾ ਹਾਸਲ ਕੀਤਾ ਹੈ ਅਤੇ ਜ਼ਿਮੀਂਦਾਰ ਅਤੇ ਅਮੀਰ ਹੋਣ ਦੇ ਨਾਤੇ ਉਸ ਕੋਲ ਆਪਣਾ ਪ੍ਰਭਾਵ ਪਾਉਣ ਦੀ ਸਮਰੱਥਾ ਵੀ ਸੀ। ਅਸੀਂ ਬਲਦੇਵ ਸਿੰਘ ਦੀ ਥਾਂ ਵਜ਼ੀਰ ਮੰਡਲੀ ਵਿਚ ਕੋਈ ਹੋਰ ਬੰਦਾ ਤਾਂ ਲੱਭ ਸਕਦੇ ਹਾਂ, ਪਰ ਉਸ ਜਿਹਾ ਪ੍ਰਭਾਵਸ਼ਾਲੀ ਬੰਦਾ ਨਹੀਂ ਲੱਭ ਸਕਦੇ। ਜੇ ਪੰਜਾਬ ਵਿਚਲੇ ਸਿੱਖ ਸਬਰ ਨਾਲ ਰਹਿੰਦੇ ਹਨ ਤਾਂ ਕੋਈ ਵੀ ਭਦਰ ਪੁਰਸ਼ ਸਿੱਖ ਐਗਜ਼ੈਕਟਿਵ ਕੌਂਸਲ ਲਈ ਲਿਆ ਜਾ ਸਕਦਾ ਸੀ, ਪਰ ਜੇ ਸਿੱਖ ਬੇਕਾਬੂ ਹੋ ਜਾਂਦੇ ਹਨ ਤਾਂ ਕੋਈ ਵੀ ਨਵਾਂ ਸਿੱਖ ਨੇਤਾ ਉਹਨਾਂ ਨੂੰ ਠੀਕ ਤਰ੍ਹਾਂ ਕਾਬੂ ਵਿਚ ਰੱਖ ਨਹੀਂ ਸਕੇਗਾ। ਮੈਂ ਸਿੱਖਾਂ ਨੂੰ ਚੰਗੀ ਤਰ੍ਹਾਂ ਜਾਣਦਾ ਰਿਹਾ ਹਾਂ, ਕਿਉਂਕਿ ਮੈਂ 10 ਸਾਲ ਸਿੱਖ ਜ਼ਿਲ੍ਹਿਆਂ ਵਿਚ ਸਹਾਇਕ ਅਤੇ ਡਿਪਟੀ ਕਮਿਸ਼ਨਰ ਦੇ ਤੌਰ 'ਤੇ ਕੰਮ ਕੀਤਾ ਹੈ ਅਤੇ ਮੇਰਾ ਵਿਚਾਰ ਹੈ ਕਿ ਮੇਰੀ ਰਾਏ ਸਹੀ ਸਾਬਤ ਹੋਵੇਗੀ।[13]

ਜੂਨ 1946 ਦੇ ਆਖ਼ਰੀ ਹਫ਼ਤੇ ਜੈਨਕਿਨਜ਼ ਨੇ ਫਿਰ ਲਿਖਿਆ : "22 ਜੂਨ ਅਤੇ ਉਸ ਪਿੱਛੋਂ ਹੋਈਆਂ ਸਿੱਖਾਂ ਦੀਆਂ ਮੀਟਿੰਗਾਂ ਵਿਚ ਬਲਦੇਵ ਸਿੰਘ ਨੂੰ ਅਣਸੁਖਾਵੀਆਂ ਸਥਿਤੀਆਂ ਵਿੱਚੋਂ ਲੰਘਣਾ ਪਿਆ। ਸਿੱਖਾਂ ਨੇ ਸਰਬ-ਸੰਮਤੀ ਨਾਲ ਇਹ ਫ਼ੈਸਲਾ ਲਿਆ ਕਿ ਅੰਤ੍ਰਿਮ ਸਰਕਾਰ ਵਿਚ ਬਲਦੇਵ ਸਿੰਘ ਜਾਣ ਤੋਂ ਇਨਕਾਰ ਕਰ ਦੇਣ। ਬਲਦੇਵ ਸਿੰਘ ਅਨੁਸਾਰ ਸਿੱਖਾਂ ਨੇ ਇਸ ਮੀਟਿੰਗ ਵਿਚ ਸੰਵਿਧਾਨਕ ਅਸੈਂਬਲੀ ਲਈ ਵੀ ਆਪਣੇ ਨੁਮਾਇੰਦੇ ਚੁਣਨ ਦਾ ਫ਼ੈਸਲਾ ਲਿਆ। ਇਸ ਪਿਛਲੇ ਮੁੱਦੇ 'ਤੇ ਖ਼ੁਫ਼ੀਆ ਰਿਪੋਰਟਾਂ ਵਿਚ ਇਹ ਦੱਸਿਆ ਗਿਆ ਹੈ ਕਿ ਇਸ ਬਾਰੇ ਹਾਲੇ ਕੋਈ ਅੰਤਿਮ ਫ਼ੈਸਲਾ ਨਹੀਂ ਕੀਤਾ ਗਿਆ।"[14]

ਬਲਦੇਵ ਸਿੰਘ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਹੋਣ ਦੇ ਇੱਛੁਕ ਸਨ, ਪਰ

13. *T.O.P.*, Vol. VII, p. 566.
14. *ਉਹੀ*, ਪੰਨਾ 1084.

ਉਹਨਾਂ ਦੇ ਮਨ ਵਿਚ ਕੁਝ ਸ਼ੰਕੇ ਸਨ। ਮੇਜਰ ਸ਼ਾਰਟ, ਜੋ ਕਿ ਕੈਬਨਿਟ ਮਿਸ਼ਨ ਵਿਚ ਸੀ, ਨੇ 18 ਜੂਨ, 1946 ਦੀ ਕੈਬਨਿਟ ਡੈਲੀਗੇਸ਼ਨ ਮੀਟਿੰਗ ਵਿਚ ਇਹ ਰਿਪੋਰਟ ਰੱਖੀ। "ਬਲਦੇਵ ਸਿੰਘ ਨੇ ਆਖਿਆ ਸੀ ਕਿ ਉਹ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਹੋਣ ਦਾ ਸੱਦਾ ਪ੍ਰਵਾਨ ਕਰਨ ਲਈ ਤਿਆਰ ਹਨ, ਪਰ ਕੁਝ ਸ਼ਰਤਾਂ ਸਹਿਤ। ਬਲਦੇਵ ਸਿੰਘ ਨੇ ਇਹ ਸੁਆਲ ਕੀਤਾ ਕਿ ਸੰਵਿਧਾਨਕ ਅਸੈਂਬਲੀ ਦੀ ਚੋਣ ਵਿਚ ਉਸ ਦੀ ਅਵਸਥਾ ਕੀ ਹੋਵੇਗੀ ? ਜੇ ਉਹ ਅੰਤ੍ਰਿਮ ਸਰਕਾਰ ਵਿਚ ਚਲੇ ਜਾਂਦੇ ਹਨ ਤਾਂ ਕੀ ਉਹਨਾਂ ਨੂੰ ਇਸ ਚੋਣ ਵਿਚ ਹਿੱਸਾ ਲੈਣ ਦੀ ਮਨਾਹੀ ਹੋਵੇਗੀ।" ਮਿਸਟਰ ਐਬਲ ਇਸ ਦਾ ਕੋਈ ਤਸੱਲੀਬਖ਼ਸ਼ ਉੱਤਰ ਨਾ ਦੇ ਸਕੇ। ਉਹਨਾਂ ਦਾ ਉੱਤਰ ਸੀ ਕਿ ਉਹ ਇਸ ਮਾਮਲੇ 'ਤੇ ਵਿਚਾਰ ਕਰਨਗੇ।[15]

ਗਿਆਨੀ ਕਰਤਾਰ ਸਿੰਘ, ਜੋ ਇਕ ਪ੍ਰਭਾਵਸ਼ਾਲੀ ਅਕਾਲੀ ਨੇਤਾ ਸਨ, ਨੇ ਮੇਜਰ ਸ਼ਾਰਟ ਨੂੰ ਬਲਦੇਵ ਸਿੰਘ ਦੇ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਹੋਣ ਬਾਰੇ ਆਪਣਾ ਦ੍ਰਿਸ਼ਟੀਕੋਣ ਇਸ ਪ੍ਰਕਾਰ ਦਿੱਤਾ। ਉਹਨਾਂ ਦਾ ਕਹਿਣਾ ਸੀ : "ਬਲਦੇਵ ਸਿੰਘ ਕੇਵਲ ਇਸ ਸੂਰਤ ਵਿਚ ਹੀ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਹੋਣ ਦਾ ਸੱਦਾ ਪ੍ਰਵਾਨ ਕਰ ਸਕਦੇ ਸਨ, ਜੋ ਕਿ ਇਕ ਸਿੱਖ ਦੇ ਰੂਪ ਉਹ ਸਿੱਖ ਕੌਮ ਦੇ ਦਾਅਵੇ ਦੀ ਪੂਰਤੀ ਲਈ 16 ਮਈ ਦੇ ਬਿਆਨ ਵਿਚ (ਭਾਵ ਕੈਬਨਿਟ ਮਿਸ਼ਨ ਪਲਾਨ ਵਿਚ) ਤਬਦੀਲੀ ਕਰਵਾਉਣ ਵਿਚ ਪੂਰਨ ਰੂਪ ਵਿਚ ਸੁਤੰਤਰ ਹੋਣ।"[16]

ਇਸ ਮਾਮਲੇ ਵਿਚ ਗਿਆਨੀ ਕਰਤਾਰ ਸਿੰਘ ਗ਼ਲਤੀ ਖਾ ਗਏ ਸਨ। ਉਹਨਾਂ ਦੇ ਖ਼ਿਆਲ ਅਨੁਸਾਰ ਬਲਦੇਵ ਸਿੰਘ ਨੂੰ ਅੰਤ੍ਰਿਮ ਸਰਕਾਰ ਵਿਚ ਅਕਾਲੀਆਂ ਦੇ ਨੁਮਾਇੰਦੇ ਵਜੋਂ ਸ਼ਾਮਲ ਕੀਤਾ ਜਾ ਰਿਹਾ ਸੀ, ਪਰ ਅਸਲ ਗੱਲ ਇਹ ਨਹੀਂ ਸੀ। ਬਲਦੇਵ ਸਿੰਘ ਨੂੰ ਤਾਂ ਸਰਕਾਰੀ ਨੁਮਾਇੰਦੇ ਵਜੋਂ ਲਿਆ ਜਾ ਰਿਹਾ ਸੀ ਅਤੇ ਉਹ ਆਪਣੀ ਕੌਮ ਦੀਆਂ ਭਾਵਨਾਵਾਂ ਨੂੰ ਸ਼ਰਤਾਂ ਰਾਹੀਂ ਨਹੀਂ ਮਨਵਾ ਸਕਦੇ ਸਨ। ਬਰਤਾਨਵੀ ਸਰਕਾਰ ਦੀ ਵਫ਼ਾਦਾਰ ਪਰਜਾ ਵਜੋਂ ਉਹ ਸਿੱਖਾਂ ਨੂੰ ਕੁਝ ਰਿਆਇਤਾਂ ਦੇਣ ਲਈ ਬੇਨਤੀ ਕਰ ਸਕਦੇ ਸਨ, ਸਪੱਸ਼ਟਤਾ ਕਰ ਜਾਂ ਮੰਗ ਸਕਦੇ ਸਨ ਜਾਂ ਬੇਨਤੀ ਪੱਤਰ ਭੇਜ ਸਕਦੇ ਸਨ। ਮੇਜਰ ਸ਼ਾਰਟ ਨੇ ਬਲਦੇਵ ਸਿੰਘ ਬਾਰੇ ਆਪਣਾ ਅੰਦਾਜ਼ਾ ਠੀਕ ਹੀ ਲਾਇਆ ਹੈ ਕਿ "ਬਲਦੇਵ ਸਿੰਘ ਉੱਤੇ ਦੂਜੇ ਆਗੂ ਮੁੱਖ ਦੂਸ਼ਣ ਇਹ ਲਾਉਂਦੇ ਸਨ ਕਿ ਸਰਕਾਰ ਨੇ ਬਦਲੇਵ ਸਿੰਘ ਨੂੰ ਖ਼ਰੀਦ ਲਿਆ ਹੈ।"[17] ਇਸ ਲਈ ਬਲਦੇਵ ਸਿੰਘ ਨੇ ਆਪਣੀ ਲੜਾਈ ਇਕੱਲੇ ਹੀ ਲੜਨੀ ਹੈ। ਨਾਭਾ ਦੇ ਚੀਫ਼ ਮਨਿਸਟਰ ਸੰਤ ਸਿੰਘ ਅਤੇ ਸ਼ਾਰਟ ਨੇ "ਬਲਦੇਵ ਸਿੰਘ ਨੂੰ ਕੁਝ ਹੋਰ ਸਮਾਂ ਸਿੱਖ ਨੇਤਾਵਾਂ ਨਾਲ ਰਲ ਕੇ ਚੱਲਣ ਦਾ ਮਸ਼ਵਰਾ ਦਿੱਤਾ ਤਾਂ ਜੋ ਹਿਰਨ ਪਿੱਛੇ ਪਏ ਸ਼ਿਕਾਰੀ ਕੁੱਤੇ ਕੁਝ ਥੱਕ ਟੁੱਟ ਜਾਣ। ਸੰਤ ਸਿੰਘ ਅਤੇ ਮੇਜਰ ਸ਼ਾਰਟ ਨੂੰ ਤਾਂ ਇਹੋ ਰਾਹ ਠੀਕ ਲੱਗਦਾ ਸੀ।"[18]

---

15. Public Record Office P.R.O., London, Cal. 127/104.
16. *ਉਹੀ*।
17. *ਉਹੀ*।
18. *ਉਹੀ*।

ਇਕ ਤਰ੍ਹਾਂ ਇਸ ਦਾ ਭਾਵ ਇਹ ਸੀ ਕਿ ਬਲਦੇਵ ਸਿੰਘ ਕੁਝ ਸਮਾਂ ਸਿੱਖ ਲੀਡਰਾਂ ਵਿਚ ਪ੍ਰਸਿੱਧੀ ਪ੍ਰਾਪਤ ਕਰੇ, ਤਾਂ ਜੋ ਉਹ ਅੰਗਰੇਜ਼ੀ ਸਰਕਾਰ ਲਈ ਕੁਝ ਕਰ ਸਕੇ। ਇਹਨਾਂ ਦੋਹਾਂ ਸਲਾਹਕਾਰਾਂ ਨੇ ਬਲਦੇਵ ਸਿੰਘ ਨੂੰ ਹੇਠ ਲਿਖੀ ਵਿਉਂਤ ਅਮਲ ਵਿਚ ਲਿਆਉਣ ਲਈ ਆਖਿਆ। "ਜਿਹੜੇ ਸਿੱਖ ਬਲਦੇਵ ਸਿੰਘ ਨੂੰ ਚੌਧਰ ਦਾ ਭੁੱਖਾ ਤੇ ਅੰਗਰੇਜ਼ਾਂ ਦਾ ਮੁੱਦਈ ਸਮਝਦੇ ਹਨ, ਉਹਨਾਂ ਦੇ ਮੂੰਹ ਬੰਦ ਕਰਾਉਣ ਲਈ ਬਲਦੇਵ ਸਿੰਘ ਪੰਜਾਬ ਸਰਕਾਰ ਵਿੱਚੋਂ ਮੰਤਰੀ ਦੇ ਅਹੁਦੇ ਤੋਂ ਅਸਤੀਫ਼ਾ ਮਾਸਟਰ ਤਾਰਾ ਸਿੰਘ ਨੂੰ ਪੇਸ਼ ਕਰ ਦੇਵੇ। ਇਸ ਪਿੱਛੋਂ ਉਹ ਦੋ ਸਬ-ਕਮੇਟੀਆਂ—ਇਕ ਐਕਸ਼ਨ ਕਮੇਟੀ ਅਤੇ ਦੂਜੀ ਸਮਝੌਤਾ ਕਮੇਟੀ ਬਣਾਉਣ ਦਾ ਸੁਝਾ ਦੇਵੇ। ਇਹਨਾਂ ਵਿੱਚੋਂ ਇਕ ਕਮੇਟੀ ਭਾਫ਼ ਕੱਢਣੀ ਹੋਵੇਗੀ ਅਤੇ ਦੂਜੀ ਭਾਫ਼ ਢੱਕਣੀ ਹੋਵੇਗੀ। ਇਸ ਤਰ੍ਹਾਂ ਕਰਕੇ ਉਹ ਇਸ ਮਾਮਲੇ ਨੂੰ ਕੁਝ ਦੇਰ ਅੱਗੇ ਪਾ ਦੇਵੇ।"[19]

ਇਥੇ ਉਹਨਾਂ ਹਾਲਤਾਂ ਦਾ ਜਾਇਜ਼ਾ ਲੈਣਾ ਵੀ ਅਪ੍ਰਸੰਗਿਕ ਨਹੀਂ ਹੋਵੇਗਾ, ਜਿਹਨਾਂ ਕਰਕੇ ਮਾਸਟਰ ਤਾਰਾ ਸਿੰਘ ਨੂੰ ਵਾਇਸਰਾਇ ਦੇ ਐਗਜ਼ੈਕਟਿਵ ਕੌਂਸਲ ਵਿੱਚੋਂ ਰੱਦ ਕਰਕੇ ਬਲਦੇਵ ਸਿੰਘ ਨੂੰ ਬਰਤਾਨਵੀ ਸਰਕਾਰ ਦੀ ਮਦਦ ਨਾਲ ਸਿੱਖਾਂ ਦੇ ਨੁਮਾਇੰਦੇ ਵਜੋਂ ਐਗਜ਼ੈਕਟਿਵ ਕੌਂਸਲ ਵਿਚ ਜਿਸ ਨੂੰ ਅੰਤ੍ਰਿਮ ਸਰਕਾਰ ਵੀ ਆਖਿਆ ਜਾਂਦਾ ਸੀ, ਲਿਆ ਗਿਆ। ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਮਾਸਟਰ ਤਾਰਾ ਸਿੰਘ ਨੇ ਇਸ ਕੌਂਸਲ ਵਾਸਤੇ ਤਿੰਨ ਵੱਖਰੇ-ਵੱਖਰੇ ਨਾਂ ਦੇਣ ਦੀ ਥਾਂ ਤਿੰਨੀ ਥਾਈਂ ਆਪਣਾ ਨਾਂ ਹੀ ਭੇਜ ਦਿੱਤਾ ਸੀ। ਲਾਰਡ ਵੇਵਲ ਦੀ ਇਹ ਨੀਤੀ ਸੀ ਕਿ ਉਹ ਅਲਪ-ਸੰਖਿਅਕ ਕੌਮਾਂ ਵਿੱਚੋਂ ਮੈਂਬਰਾਂ ਦੀ ਚੋਣ ਕਰਨ ਤੋਂ ਪਹਿਲਾਂ ਉਹ (ਲਾਰਡ ਵੇਵਲ) ਮੁੱਖ ਰਾਜਨੀਤਕ ਪਾਰਟੀਆਂ ਦੇ ਲੀਡਰਾਂ ਨਾਲ ਵਿਚਾਰ-ਵਟਾਂਦਰਾ ਕਰ ਲੈਣ। ਇਹ ਢੰਗ ਕੌਂਸਲ ਨੂੰ ਸਹਿ-ਹੋਂਦ ਸਹਿਤ ਕੁਸ਼ਲਤਾ ਨਾਲ ਕੰਮ ਚਲਾਉਣ ਲਈ ਵਰਤਿਆ ਜਾਣਾ ਸੀ। ਮਾਸਟਰ ਤਾਰਾ ਸਿੰਘ ਦੇ ਨਾਂ ਨੂੰ ਵਾਇਸਰਾਇ ਦੀ ਕਾਰਜ-ਕਾਰਨੀ ਕੌਂਸਲ ਲਈ ਮਿ: ਜਿਨਾਹ, ਮੁਸਲਿਮ ਲੀਗ ਦੇ ਪ੍ਰਧਾਨ ਅਤੇ ਮੌਲਾਨਾ ਅਬੁਲ ਕਲਾਮ ਆਜ਼ਾਦ ਦੋਹਾਂ ਨੇ ਹੀ ਰੱਦ ਕਰ ਦਿੱਤਾ। ਪਹਿਲਾਂ ਵੀ ਜ਼ਿਕਰ ਆ ਚੁੱਕਾ ਹੈ ਕਿ ਵੇਵਲ ਖ਼ੁਦ ਮਾਸਟਰ ਤਾਰਾ ਸਿੰਘ ਤੋਂ ਬਹੁਤ ਪ੍ਰਭਾਵਿਤ ਨਹੀਂ ਸੀ। ਦੂਜੇ ਪਾਸੇ ਬਲਦੇਵ ਸਿੰਘ ਐਗਜ਼ੈਕਟਿਵ ਕੌਂਸਲ ਦਾ ਮੈਂਬਰ ਬਣਨ ਲਈ ਹਰ ਸੰਭਵ ਜਤਨ ਕਰ ਰਿਹਾ ਸੀ। ਪਹਿਲਾਂ ਉਹ ਵਾਇਸਰਾਇ ਨੂੰ ਬੰਬਈ ਵਿਚ ਜਾ ਕੇ ਮਿਲਿਆ ਅਤੇ ਇਸ ਬਾਰੇ ਆਪਣੀ ਇੱਛਾ ਪ੍ਰਗਟ ਕੀਤੀ।

ਪੰਜਾਬ ਦੇ ਗਵਰਨਰ ਸਰ ਈਵਾਨ ਜੈਨਕਿਨਜ਼ ਜੋ ਵੇਵਲ ਦੇ ਮਨ ਦੀ ਥਾਹ ਰੱਖਦੇ ਸਨ, ਨੇ ਐਗਜ਼ੈਕਟਿਵ ਕੌਂਸਲ ਵਾਸਤੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਬਲਦੇਵ ਸਿੰਘ ਦੇ ਨਾਂ ਦੀ ਸਿਫ਼ਾਰਸ਼ ਕੀਤੀ। ਦੂਜੇ ਪਾਸੇ ਬਰਤਾਨਵੀ ਸਰਕਾਰ ਨੇ ਵੀ ਸਿੱਖਾਂ ਵਿਚ ਨੇਤਾ ਦੇ ਰੂਪ ਵਿਚ ਪ੍ਰਵਾਨੇ ਜਾਣ ਵਾਲੇ ਬਲਦੇਵ ਸਿੰਘ ਨੂੰ ਉਸਾਰਨਾ ਸ਼ੁਰੂ ਕਰ ਦਿੱਤਾ। ਜਦੋਂ ਕੈਬਨਿਟ ਮਿਸ਼ਨ ਭਾਰਤ ਆਇਆ ਤਾਂ ਕੈਬਨਿਟ ਮਿਸ਼ਨ ਨੂੰ ਮਿਲਣ

19. *ਉਹੀ*, ਮੇਜਰ ਸ਼ਾਰਟ ਦਾ ਲਿਖਿਆ ਨੋਟ।

ਲਈ ਸਿੱਖਾਂ ਦੇ ਨੁਮਾਇੰਦੇ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਹਰਨਾਮ ਸਿੰਘ 5 ਅਪਰੈਲ, 1946 ਨੂੰ ਵੱਖਰਾ ਸਮਾਂ ਦਿੱਤਾ ਅਤੇ ਇਸ ਮੀਟਿੰਗ ਪਿੱਛੋਂ ਉਸੇ ਦਿਨ ਬਲਦੇਵ ਸਿੰਘ ਨੂੰ ਇਕ ਘੰਟੇ ਦਾ ਵੱਖਰਾ ਸਮਾਂ ਕੈਬਨਿਟ ਮਿਸ਼ਨ ਨੂੰ ਮਿਲਣ ਲਈ ਦਿੱਤਾ ਗਿਆ।[20]

ਪੰਜਾਬ ਦੇ ਗਵਰਨਰ ਨੇ ਵੀ ਸਿੱਖ ਮਾਮਲਿਆਂ ਸੰਬੰਧੀ ਬਲਦੇਵ ਸਿੰਘ ਨਾਲ ਸਲਾਹ-ਮਸ਼ਵਰਾ ਕਰਨਾ ਸ਼ੁਰੂ ਕਰ ਦਿੱਤਾ। ਕੈਬਨਿਟ ਮਿਸ਼ਨ ਦੇ ਸੁਝਾਵਾਂ ਸੰਬੰਧੀ ਵੱਖ-ਵੱਖ ਫ਼ਿਰਕਿਆਂ ਦੇ ਪ੍ਰਤਿਕਰਮ ਬਾਰੇ ਲਾਰਡ ਵੇਵਲ ਨੂੰ ਸੂਚਿਤ ਕਰਦਿਆਂ ਗਵਰਨਰ ਪੰਜਾਬ ਨੇ ਲਿਖਿਆ : "ਮੈਂ ਜਨਾਬ ਨਾਲ ਸਾਰੀਆਂ ਘਟਨਾਵਾਂ ਸੰਬੰਧੀ ਸੰਪਰਕ ਬਣਾਈ ਰੱਖਾਂਗਾ। ਬਲਦੇਵ ਸਿੰਘ ਦੀ 24 ਮਈ ਦੀ ਸਵੇਰ ਨੂੰ ਦਿੱਲੀ ਤੋਂ ਪਰਤ ਜਾਣ ਦੀ ਸੰਭਾਵਨਾ ਹੈ। ਉਸ ਨਾਲ ਵਿਚਾਰ-ਵਟਾਂਦਰੇ ਪਿੱਛੋਂ ਜੇ ਲੋੜ ਪਈ ਤਾਂ ਮੈਂ ਹੋਰ ਸਿੱਖ ਨੇਤਾਵਾਂ ਵਿੱਚੋਂ ਕੁਝ ਨੂੰ ਬੁਲਾਵਾਂਗਾ।"[21]

ਮੇਜਰ ਸ਼ਾਰਟ ਦੀਆਂ ਹਦਾਇਤਾਂ ਅਨੁਸਾਰ ਬਲਦੇਵ ਸਿੰਘ ਦੋਗਲਾ ਕਾਰਜ ਚਲਾ ਰਿਹਾ ਸੀ। ਇਕ ਪਾਸੇ ਤਾਂ ਉਹ ਬਰਤਾਨਵੀ ਸਰਕਾਰ ਨੂੰ ਸਿੱਖ ਮਾਮਲਿਆਂ ਸੰਬੰਧੀ ਸਲਾਹ-ਮਸ਼ਵਰਾ ਦੇ ਕੇ ਮਦਦ ਕਰ ਰਿਹਾ ਸੀ ਅਤੇ ਉਹ ਇਹ ਆਸ ਨਾਲ ਕਰ ਰਿਹਾ ਸੀ ਕਿ ਅੰਗਰੇਜ਼ ਉਸ ਨੂੰ ਸਰਕਾਰ ਵਿਚ ਨਾਮਜ਼ਦ ਕਰ ਲੈਣਗੇ। ਦੂਜੇ ਪਾਸੇ ਉਹ ਸਿੱਖ ਨੇਤਾਵਾਂ ਨਾਲ ਮਿਲ ਕੇ ਕੰਮ ਕਰ ਰਿਹਾ ਸੀ ਤਾਂ ਜੋ ਉਸ ਨੂੰ ਸਿੱਖਾਂ ਦਾ ਨੁਮਾਇੰਦਾ ਸਵੀਕਾਰ ਕਰ ਲਿਆ ਜਾਵੇ। ਸਿੱਖ ਮਾਮਲਿਆਂ ਬਾਰੇ ਸ: ਬਲਦੇਵ ਸਿੰਘ ਦੇ ਹਵਾਲਿਆਂ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ, ਜਿਸ ਦਾ ਪ੍ਰਤੱਖ ਪ੍ਰਮਾਣ ਸਰ ਈਵਾਨ ਜੈਨਕਿਨਜ਼, ਗਵਰਨਰ ਪੰਜਾਬ ਵੱਲੋਂ ਭੇਜੇ ਦੋ ਪੱਤਰਾਂ ਤੋਂ ਮਿਲਦਾ ਹੈ :

ਸਰ ਈ. ਜੈਨਕਿਨਜ਼ (ਪੰਜਾਬ) ਵੱਲੋਂ ਫ਼ੀਲਡ ਮਾਰਸ਼ਲ ਵਿਸਕਾਊਂਟ ਵੇਵਲ ਵੱਲ :

18 ਜੁਲਾਈ, 1946; 8.50 p.m.

(1) 19 ਜੁਲਾਈ 1 ਵਜੇ ਸਵੇਰੇ ਨੰਬਰ 60-ਜੀ, ਸੰਵਿਧਾਨਕ ਕੌਂਸਲ ਵਿਚ ਸਿੱਖਾਂ ਵੱਲੋਂ ਨਾਮਜ਼ਦਗੀਆਂ ਵਾਪਸ ਲੈਣ ਦਾ ਵੇਰਵਾ ਇਸ ਪ੍ਰਕਾਰ ਦਿੱਤਾ ਗਿਆ। (ਇਹ ਵੇਰਵਾ ਬਲਦੇਵ ਸਿੰਘ ਦੁਆਰਾ ਜੈਨਕਿਨਜ਼ ਨੂੰ ਦਿੱਤਾ ਗਿਆ ਸੀ)

(2) ਜਦੋਂ ਪੰਥਕ ਬੋਰਡ ਦਾ 9 ਜੁਲਾਈ ਨੂੰ ਇਕੱਠ ਹੋਇਆ ਤਾਂ ਅਕਾਲੀ ਮੁਕੰਮਲ ਬਾਈਕਾਟ ਦੇ ਹੱਕ ਵਿਚ ਸਨ, ਦੂਜੇ ਪਾਸੇ ਕਾਂਗਰਸੀ ਸਿੱਖਾਂ ਨੂੰ ਹੁਕਮ ਦਿੱਤਾ ਸੀ ਕਿ (ੳ) ਪੰਥ ਨੂੰ ਜਿਹੜੀ ਨੁਮਾਇੰਦਗੀ ਮਨਜ਼ੂਰ ਹੋਵੇ, ਉਸ ਦਾ ਪੂਰਾ ਸਮਰਥਨ ਕਰਨ ਜਾਂ (ਅ) ਜੇ ਇਹ ਨਹੀਂ ਹੁੰਦਾ, ਉਹ ਆਪਣਾ ਨਾਂ ਵੱਖਰਾ ਨਾਮਜ਼ਦ ਕਰਨ। ਦੋਹਾਂ ਪੱਖਾਂ 'ਤੇ ਤਿਖੀ ਬਹਿਸ ਹੋਈ ਤੇ ਬੋਰਡ ਨੇ ਬਾਈਕਾਟ ਦਾ ਫ਼ੈਸਲਾ ਕੀਤਾ।

(3) 10 ਤਾਰੀਖ਼ ਦੀ ਸ਼ਾਮ ਨੂੰ ਬਲਦੇਵ ਸਿੰਘ ਨੇ ਪਟੇਲ ਨਾਲ ਗੱਲ ਕੀਤੀ, ਜਿਸ ਨੇ ਸਪੱਸ਼ਟ ਸ਼ਬਦਾਂ ਵਿਚ ਹਾਈ ਕਮਾਂਡ ਦੀ ਮਨਸ਼ਾ ਦੱਸੀ। ਫਿਰ ਬਲਦੇਵ ਸਿੰਘ ਹੁਣੇ ਹੁਣੇ ਕਾਂਗਰਸ ਕਮੇਟੀ ਵਿਚ ਲਏ ਗਏ ਪਰਤਾਪ ਸਿੰਘ ਕੈਰੋਂ ਨੂੰ ਮਿਲਿਆ ਅਤੇ ਉਸ ਨੂੰ 4 ਕਾਂਗਰਸੀ ਸਿੱਖ ਨਾਮਜ਼ਦ ਕਰਨ ਦੀ ਤਾਕੀਦ ਕੀਤੀ। ਬਲਦੇਵ ਸਿੰਘ ਨੂੰ ਪਤਾ ਸੀ ਇੰਜ ਕਰਨ

20. *T.O.P.*, Vol. VII, Document No. 56 and 57.
21. *ਉਹੀ*, ਡਾਕੂਮੈਂਟ ਨੰ: 345.

ਨਾਲ ਅਕਾਲੀ ਸਿੱਖ ਉਵੇਂ ਹੀ ਕਰਨਗੇ। ਬਲਦੇਵ ਸਿੰਘ ਦੀ ਵਿਉਂਤ ਸਫਲ ਹੋਈ ਅਤੇ ਅੱਠ ਸਿੱਖ ਨਾਮਜ਼ਦ ਕੀਤੇ ਗਏ।

(4) 14 ਤਾਰੀਖ਼ ਨੂੰ ਬੋਰਡ ਦੀ ਫਿਰ ਮੀਟਿੰਗ ਹੋਈ, ਜਿਸ ਵਿਚ ਅਕਾਲੀਆਂ ਅਤੇ ਉਹਨਾਂ ਕਾਂਗਰਸੀਆਂ ਨੇ ਜਿਨ੍ਹਾਂ ਨੂੰ ਕੈਰੋਂ ਦੀ ਕਾਂਗਰਸ ਵਰਕਿੰਗ ਕਮੇਟੀ ਵਿਚ ਨਿਯੁਕਤੀ ਕਾਰਨ ਈਰਖਾ ਸੀ, ਨੇ ਖ਼ੂਬ ਨਿੰਦਿਆ ਕੀਤੀ। ਭੀਮ ਸੈਨ ਸੱਚਰ ਨੇ ਪੰਡਿਤ ਨਹਿਰੂ ਨਾਲ ਟੈਲੀਫ਼ੋਨ 'ਤੇ ਗੱਲ ਕਰ ਕੇ ਪਰਤਾਪ ਸਿੰਘ ਕੈਰੋਂ ਨੂੰ ਸੂਚਿਤ ਕੀਤਾ ਕਿ ਸਿੱਖਾਂ ਨੂੰ ਆਪਣੀ ਮਨਮਰਜ਼ੀ ਕਰਨ ਦਿਉ। ਮੀਟਿੰਗ ਨੇ ਫਿਰ ਬਾਈਕਾਟ ਦੇ ਫ਼ੈਸਲੇ ਨੂੰ ਪ੍ਰਵਾਨ ਕਰਦਿਆਂ ਨਾਮਜ਼ਦਗੀਆਂ ਵਾਪਸ ਲੈ ਲਈਆਂ।

(5) ਨਹਿਰੂ ਨੇ ਟੈਲੀਫ਼ੋਨ 'ਤੇ ਜ਼ੋਰ ਦੇ ਕੇ ਕਿਹਾ ਸੀ ਕਿ ਚਾਰ ਸਿੱਖ ਨਾਮਜ਼ਦ ਕੀਤੇ ਜਾਣ ਅਤੇ ਜ਼ਿਮਨੀ ਚੋਣ ਲਈ ਕਿਹਾ ਜਾਵੇ। ਬਲਦੇਵ ਸਿੰਘ ਦਾ ਕਹਿਣਾ ਸੀ ਕਿ ਜੇ ਜ਼ਿਮਨੀ ਚੋਣ ਹੁੰਦੀ ਹੈ ਅਤੇ ਕਾਂਗਰਸ ਸਿੱਖ ਨਾਮਜ਼ਦ ਕੀਤੇ ਜਾਂਦੇ ਹਨ ਤਾਂ ਅਕਾਲੀ ਵੀ ਇਵੇਂ ਹੀ ਕਰਨਗੇ।

(6) ਮੈਂ ਬਲਦੇਵ ਸਿੰਘ ਨੂੰ ਦੱਸਿਆ ਕਿ ਮੈਨੂੰ ਜ਼ਿਮਨੀ ਚੋਣ ਬਾਰੇ ਕੋਈ ਗਿਆਨ ਨਹੀਂ, ਪਰ ਇਹ ਹੋ ਸਕਦਾ ਹੈ ਕਿ ਅੰਤ੍ਰਿਮ ਆਸਾਮੀ ਪੂਰਤੀ ਲਈ ਇਹ ਕੋਈ ਢੰਗ ਹੋਵੇਗਾ। ਕਿਰਪਾ ਕਰਕੇ ਤਾਰ ਰਾਹੀਂ ਸੂਚਿਤ ਕਰੋ ਕਿ (ੳ) ਸਿੱਖਾਂ ਲਈ ਜ਼ਿਮਨੀ ਚੋਣ ਕੀਤੀ ਜਾ ਸਕਦੀ ਹੈ ਅਤੇ (ਅ) ਜੇ ਕੀਤੀ ਜਾ ਸਕਦੀ ਹੈ ਤਾਂ ਕਿਥੇ ਤੇ ਕਿਵੇਂ ਕੀਤੀ ਜਾਵੇਗੀ ? ਮੇਰੇ ਖ਼ਿਆਲ ਅਨੁਸਾਰ ਮੁੜ ਅਸੈਂਬਲੀ ਦਾ ਸੈਸ਼ਨ ਬੁਲਾਉਣ ਦੀ ਲੋੜ ਨਹੀਂ ਪਵੇਗੀ, ਕਿਉਂਕਿ ਬਲਦੇਵ ਸਿੰਘ ਨੇ ਲਾਹੌਰੋਂ ਕੁਝ ਸਮੇਂ ਦੀ ਛੁੱਟੀ 'ਤੇ ਚਲੇ ਜਾਣਾ ਹੈ। 22 ਜੁਲਾਈ ਤਕ ਤੁਹਾਡੇ ਉੱਤਰ ਲਈ ਸ਼ੁਕਰਗੁਜ਼ਾਰ ਹੋਵਾਂਗਾ।[22]

ਬਲਦੇਵ ਸਿੰਘ ਨੇ ਹੀ ਵਾਇਸਰਾਇ ਨੂੰ ਸਭ ਤੋਂ ਪਹਿਲਾਂ ਪੰਥਕ ਬੋਰਡ ਦਾ ਸੰਵਿਧਾਨਕ ਬਾਡੀ ਦੇ ਬਾਈਕਾਟ ਕਰਨ ਵਾਲਾ ਮਤਾ ਮਨਸੂਖ਼ ਕਰਨ ਦੇ ਫ਼ੈਸਲੇ ਦੀ ਸੂਚਨਾ ਦਿੱਤੀ ਸੀ। ਜਨਰਲ ਐਬਲ ਨੇ ਵਾਇਸਰਾਇ ਨੂੰ ਖ਼ਬਰ ਕੀਤੀ :

ਬਲਦੇਵ ਸਿੰਘ ਵੱਲੋਂ ਮਿਸਟਰ ਐਬਲ ਵੱਲ :

ਸ਼ਿਮਲਾ 17 ਅਗਸਤ, 1946

ਮੈਂ ਪੰਥਕ ਬੋਰਡ ਦੀ 14 ਤਾਰੀਖ਼ ਨੂੰ ਹੋਈ ਮੀਟਿੰਗ ਵਿਚ ਪਾਸ ਕੀਤਾ ਗਿਆ ਮਤਾ ਨਾਲ ਨੱਥੀ ਕਰ ਰਿਹਾ ਹਾਂ। 14 ਅਗਸਤ, 1946 ਨੂੰ ਅੰਮ੍ਰਿਤਸਰ ਵਿਚ ਹੋਈ ਪੰਥਕ ਬੋਰਡ ਦੀ ਮੀਟਿੰਗ ਵਿਚ ਪਾਸ ਕੀਤੇ ਗਏ ਮਤੇ ਦਾ ਮੂਲ ਪਾਠ। "ਪੰਥਕ ਪ੍ਰਤਿਨਿਧ ਬੋਰਡ ਦਾ ਇਕ ਇਕੱਠ ਮਿਤੀ 14 ਅਗਸਤ ਨੂੰ ਹੋਇਆ। ਇਸ ਵਿਚ 5 ਜੁਲਾਈ ਨੂੰ ਜਦੋਂ ਬੋਰਡ ਨੇ ਸੰਵਿਧਾਨਕ ਅਸੈਂਬਲੀ ਦਾ ਬਾਈਕਾਟ ਕਰਨ ਦਾ ਫ਼ੈਸਲਾ ਲਿਆ ਸੀ, ਉਸ ਤੋਂ ਪਿੱਛੋਂ ਉਪਜੀਆਂ ਪ੍ਰਸਥਿਤੀਆਂ ਉੱਤੇ ਵਿਚਾਰ-ਚਰਚਾ ਹੋਈ। ਇਸ ਦੌਰਾਨ ਭਾਰਤ ਦੇ ਸੈਕਟਰੀ ਆਫ਼ ਸਟੇਟ ਨੇ ਹਾਊਸ ਆਫ਼ ਕਾਮਨਜ਼ ਵਿਚ 18 ਜੁਲਾਈ ਨੂੰ ਹੋਈ ਬਹਿਸ ਵਿਚ ਸਿੱਖਾਂ ਨੂੰ ਅਪੀਲ ਕੀਤੀ ਕਿ ਉਹ ਆਪਣੇ ਬਾਈਕਾਟ ਦੇ ਫ਼ੈਸਲੇ ਸੰਬੰਧੀ ਮੁੜ ਵਿਚਾਰ ਕਰਨ ਅਤੇ ਵਾਇਸਰਾਇ ਅਤੇ ਕੁਝ ਪਤਵੰਤੇ ਸਿੱਖਾਂ ਵਿਚਕਾਰ ਹੋਏ ਚਿੱਠੀ-ਪੱਤਰ ਦੇ ਉੱਤਰ ਵਿਚ ਵਾਇਸਰਾਇ ਨੇ ਸਿੱਖਾਂ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਤੇ ਧਿਆਨ ਵਿਚ ਰੱਖਣ ਤੇ ਪ੍ਰਵਾਨ ਕਰਨਾ ਮੰਨ ਲਿਆ ਹੈ।

ਅਸਲ ਗੱਲ ਕਾਂਗਰਸ ਦਾ ਉਹ 9 ਤਾਰੀਖ਼ ਦਾ ਮਤਾ ਵੀ ਸੀ, ਜਿਸ ਰਾਹੀਂ

---

22. *T.O.P.*, Vol. VIII, Document No. 47.

ਕਾਂਗਰਸ ਨੇ ਇਹ ਗੱਲ ਪ੍ਰਵਾਨ ਕਰ ਲਈ ਸੀ ਕਿ ਕੈਬਨਿਟ ਮਿਸ਼ਨ ਦੇ ਸੁਝਾਵਾਂ ਨਾਲ ਸਿੱਖਾਂ ਨਾਲ ਬੇਇਨਸਾਫ਼ੀ ਹੋਈ ਹੈ ਅਤੇ ਇਹ ਵੀ ਐਲਾਨ ਕੀਤਾ ਸੀ ਕਿ ਕਾਂਗਰਸ ਸਿੱਖਾਂ ਦੀਆਂ ਸਹੀ ਮੰਗਾਂ ਦੇ ਹੱਲ ਲਈ ਤੇ ਉਹਨਾਂ ਦੇ ਹੱਕਾਂ ਦੀ ਰਾਖੀ ਲਈ, ਉਹਨਾਂ ਨੂੰ ਪੂਰਾ ਇਨਸਾਫ਼ ਦਿਵਾਉਣ ਵਿਚ ਹਰ ਤਰ੍ਹਾਂ ਦੀ ਸਹਾਇਤਾ ਦੇਵੇਗੀ।

ਕਾਂਗਰਸ ਵਰਕਿੰਗ ਕਮੇਟੀ ਨੇ ਸਿੱਖਾਂ ਨੂੰ ਸੰਵਿਧਾਨਕ ਅਸੈਂਬਲੀ ਦੇ ਬਾਈਕਾਟ ਵਾਲੇ ਮਤੇ ਉੱਤੇ ਮੁੜ ਵਿਚਾਰ ਕਰਨ ਦੀ ਅਪੀਲ ਵੀ ਕੀਤੀ। ਵਰਕਿੰਗ ਕਮੇਟੀ ਦੇ ਇਸ ਮਤੇ ਨੂੰ ਲਾਹੌਰ ਦੇ 1929 ਦੇ ਕਾਂਗਰਸ ਮਤੇ ਨਾਲ ਹੀ ਮਿਲਾ ਕੇ ਪੜ੍ਹਿਆ ਜਾਵੇ, ਜਿਸ ਵਿਚ ਕਿਹਾ ਗਿਆ ਸੀ ਕਿ ਫ਼ਿਰਕੂ ਮਸਲੇ ਦੇ ਹੱਲ ਲਈ ਭਵਿੱਖ ਵਿਚ ਕਿਸੇ ਵੀ ਸੰਵਿਧਾਨਕ ਫ਼ੈਸਲੇ ਨੂੰ ਕਾਂਗਰਸ ਉਤਨੀ ਦੇਰ ਤਕ ਪ੍ਰਵਾਨ ਨਹੀਂ ਕਰੇਗੀ, ਜਦੋਂ ਤਕ ਕਿ ਸਿੱਖਾਂ ਦੀ ਪੂਰੀ ਤਸੱਲੀ ਨਹੀਂ ਹੋ ਜਾਂਦੀ। ਇਸ ਦੇ ਨਾਲ ਹੀ ਕੁਝ ਉਘੇ ਕਾਂਗਰਸੀ ਲੀਡਰਾਂ ਦੀਆਂ ਇਹਨਾਂ ਦਿਨਾਂ ਵਿਚ ਕੀਤੀਆਂ ਤਕਰੀਰਾਂ ਤੇ ਬਿਆਨ ਨੂੰ ਵਾਚ ਲਿਆ ਜਾਵੇ, ਜਿਹਨਾਂ ਵਿਚ ਇਹ ਗੱਲ ਕਹੀ ਗਈ ਹੈ ਕਿ ਦੂਜੀਆਂ ਦੋ ਮੁੱਖ ਕੌਮਾਂ ਵਾਂਗ ਜਿਨ੍ਹਾਂ ਨੂੰ ਕੈਬਨਿਟ ਮਿਸ਼ਨ ਦੇ ਸੁਝਾਵਾਂ ਦੇ ਪੈਰ੍ਹਾ 15 ਅਤੇ 19 ਵਿਚ ਸੁਰੱਖਿਆ ਦੇ ਹੱਕ ਦਿੱਤੇ ਗਏ ਹਨ, ਉਵੇਂ ਹੀ ਸਿੱਖਾਂ ਨੂੰ ਵੀ ਦਿੱਤੇ ਜਾਣ।

ਭਾਵੇਂ ਕੈਬਨਿਟ ਮਿਸ਼ਨ ਸਕੀਮ ਅਧੀਨ ਸਿੱਖ ਕੌਮ ਦੇ ਆਪਣੇ ਭਵਿੱਖ ਬਾਰੇ ਡਰ ਦੇ ਸ਼ੰਕੇ ਲਗਾਤਾਰ ਕਾਇਮ ਸਨ, ਫਿਰ ਵੀ ਭਾਰਤੀ ਨੈਸ਼ਨਲ ਕਾਂਗਰਸ ਦਾ ਦਿੱਤਾ ਭਰੋਸਾ ਬੋਰਡ ਦੀਆਂ ਨਜ਼ਰਾਂ ਵਿਚ ਵਜ਼ਨ ਰੱਖਦਾ ਜਾਪਦਾ ਸੀ।

ਅਜਿਹੇ ਹਾਲਤ ਵਿਚ ਅਤੇ ਪੂਰੀ ਤਰ੍ਹਾਂ ਵਿਚਾਰ ਕਰਨ ਪਿੱਛੋਂ ਬੋਰਡ ਦੀ ਇਹ ਰਾਏ ਹੈ ਕਿ ਹਾਲਾਤ ਦੀ ਮੰਗ ਅਨੁਸਾਰ ਸਿੱਖ ਆਪਣੇ ਸੁਹਿਰਦ ਜਤਨਾਂ ਨੂੰ ਜਾਰੀ ਰੱਖਦਿਆਂ ਸੰਵਿਧਾਨਕ ਅਸੈਂਬਲੀ ਨੂੰ ਅਜ਼ਮਾ ਕੇ ਦੇਖਣ ਅਤੇ ਇਸ ਰਾਹੀਂ ਕੇਂਦਰ ਵਿਚ ਤੇ ਪ੍ਰਾਂਤ ਵਿਚ ਦੂਜੀਆਂ ਦੋ ਮੁੱਖ ਕੌਮਾਂ ਵਾਂਗ ਹੀ ਆਪਣੇ ਲਈ ਉਸੇ ਪ੍ਰਕਾਰ ਦੇ ਉਪਬੰਧ ਦੂਰਗਾਮੀ ਤਜਵੀਜ਼ਾਂ ਵਿਚ ਅੰਕਿਤ ਕਰਵਾ ਲੈਣਾ ਸੁਨਿਸਚਿਤ ਕਰ ਸਕਣ।

"ਪੰਥਕ ਬੋਰਡ ਦਾ ਇਹ ਵੀ ਵਿਚਾਰ ਹੈ ਕਿ ਬਾਈਕਾਟ ਦੇ ਢੰਗ ਦੀ ਸਫਲਤਾ ਲਈ ਪੰਥ ਦੀ ਇਕਮੁੱਠਤਾ ਅਨੁਸ਼ਾਸਨ ਬੱਧਤਾ ਅਤੇ ਵਚਨ ਬੱਧਤਾ ਵਾਲੇ ਸਮਰਥਨ ਦੀ ਲੋੜ ਹੈ ਅਤੇ ਬੋਰਡ ਸਭ ਸਿੱਖ ਜਗਤ ਨੂੰ ਪੂਰਨ ਸਮਰਥਨ ਦੇਣ ਦੀ ਅਪੀਲ ਕਰਦਾ ਹੈ।"[23]

1946, ਸਤੰਬਰ ਦੇ ਪਹਿਲੇ ਹਫ਼ਤੇ ਵਿਚ ਲਾਰਡ ਵੇਵਲ ਨੇ ਬਾਰ੍ਹਾਂ ਮੈਂਬਰਾਂ ਵਾਲੀ ਐਗਜ਼ੈਕਟਿਵ ਕੌਂਸਲ ਬਣਾਈ, ਜਿਸ ਨੂੰ ਆਮ ਕਰਕੇ ਅੰਤ੍ਰਿਮ ਸਰਕਾਰ ਆਖਿਆ ਜਾਂਦਾ ਹੈ। ਵਾਇਸਰਾਇ ਨੇ ਬਾਦਸ਼ਾਹ ਜਾਰਜ ਛੇਵੇਂ ਨੂੰ ਬਾਰ੍ਹਾਂ ਨਾਂ ਉਹਨਾਂ ਦੇ ਸੰਖੇਪ ਜੀਵਨ ਵੇਰਵੇ ਸਹਿਤ ਭੇਜੇ। ਬਲਦੇਵ ਸਿੰਘ ਬਾਰੇ ਬਾਦਸ਼ਾਹ ਛੇਵੇਂ ਨੂੰ 22 ਅਕਤੂਬਰ, 1946 ਨੂੰ ਜਿਹੜਾ ਸੰਖੇਪ ਬਿਉਰਾ ਭੇਜਿਆ ਗਿਆ, ਉਹ ਹੇਠ ਲਿਖੇ ਅਨੁਸਾਰ ਹੈ :

---

23. *T.O.P.*, Vol. VII, Document No. 158, pp. 142-43.

ਡਿਫ਼ੈਂਸ ਮੈਂਬਰ ਬਲਦੇਵ ਸਿੰਘ ਹੋਰਨਾਂ ਸਿੱਖਾਂ ਨਾਲੋਂ ਵਧੇਰੇ ਸੂਝਵਾਨ ਤੇ ਸੁਲਝਿਆ ਹੋਇਆ ਬੰਦਾ ਹੈ। ਮੈਂ ਉਸ ਨੂੰ ਮਿਲਿਆ ਹਾਂ ਤੇ ਜਿਥੋਂ ਤਕ ਮੈਂ ਜਾਣਦਾ ਹਾਂ, ਉਹ ਇਮਾਨਦਾਰ ਹੈ। ਉਹ ਇਕ ਅਮੀਰ ਦਸਤਕਾਰ ਹੈ। ਕਮਾਂਡਰ-ਇਨ-ਚੀਫ਼ ਉਸ ਨੂੰ ਪਸੰਦ ਕਰਦਾ ਹੈ ਤੇ ਉਹਨਾਂ ਦੀ ਵਾਹਵਾ ਨਿਭ ਰਹੀ ਹੈ।[24]

ਜਦੋਂ ਅਕਾਲੀ ਦਲ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਅੰਤ੍ਰਿਮ ਸਰਕਾਰ ਵਿਚ ਚੁਣਿਆ ਗਿਆ ਸਿੱਖ ਨੁਮਾਇੰਦਾ ਕਾਂਗਰਸ ਅਤੇ ਮੁਸਲਿਮ ਲੀਗ ਨਾਲ ਸਲਾਹ ਮਸ਼ਵਰਾ ਕਰ ਕੇ ਲਿਆ ਗਿਆ ਹੈ ਤਾਂ ਮਾਸਟਰ ਤਾਰਾ ਸਿੰਘ ਨੇ ਬੜਾ ਜ਼ੋਰਦਾਰ ਪ੍ਰੋਟੈਸਟ ਕਰਦਿਆਂ 30 ਅਕਤੂਬਰ, 1946 ਨੂੰ ਹੇਠ ਲਿਖਿਆ ਖ਼ਤ ਲਿਖਿਆ :

ਮਾਸਟਰ ਤਾਰਾ ਸਿੰਘ ਵੱਲੋਂ ਫ਼ੀਲਡ ਮਾਰਸ਼ਲ ਵਿਸਕਾਉਂਟ ਵੇਵਲ ਨੂੰ :

30 ਅਕਤੂਬਰ, 1946

ਮੈਂ ਤੁਹਾਡੀ 4 ਅਕਤੂਬਰ ਨੂੰ ਜਿਨਾਹ ਨੂੰ ਭੇਜੇ ਉੱਤਰ ਵਾਲੀ ਚਿੱਠੀ ਪੜ੍ਹੀ ਹੈ। ਜਿਨਾਹ ਦੀ ਚਿੱਠੀ ਦੇ ਛੇਵੇਂ ਨੁਕਤੇ ਸੰਬੰਧੀ ਤੁਹਾਡਾ ਦਿੱਤਾ ਉੱਤਰ ਪੜ੍ਹ ਕੇ ਮੈਂ ਹੈਰਾਨ ਰਹਿ ਗਿਆ ਹਾਂ। ਕਾਂਗਰਸ ਅਤੇ ਮੁਸਲਿਮ ਲੀਗ ਆਪਣੇ ਨੁਮਾਇੰਦੇ ਨਾਮਜ਼ਦ ਕਰਨ ਦੀ ਖੁੱਲ੍ਹ ਰੱਖਦੀਆਂ ਹਨ, ਪਰ ਸਿੱਖਾਂ ਦੇ ਮਾਮਲੇ ਵਿਚ ਤੁਸੀਂ ਸ਼੍ਰੋਮਣੀ ਅਕਾਲੀ ਦਲ ਨੂੰ ਇਹ ਅਧਿਕਾਰ ਨਹੀਂ ਦਿੰਦੇ। ਕੇਂਦਰ ਅਤੇ ਪੰਜਾਬ ਲੈਜਸਲੇਟਿਵ ਅਸੈਂਬਲੀ ਦੀਆਂ ਪਿਛਲੀਆਂ ਚੋਣਾਂ ਵਿਚ ਸ਼੍ਰੋਮਣੀ ਅਕਾਲੀ ਦਲ ਨੇ ਕਾਂਗਰਸ ਦੇ ਖ਼ਿਲਾਫ਼ ਇਸੇ ਮੁੱਦੇ 'ਤੇ ਚੋਣਾਂ ਲੜੀਆਂ ਸਨ। ਕਾਂਗਰਸ ਨੂੰ ਦੋਹਾਂ ਚੋਣਾਂ ਵਿਚ ਹਾਰ ਹੋਈ ਸੀ। ਪਰ ਫਿਰ ਵੀ ਤੁਹਾਡੀਆਂ ਨਜ਼ਰਾਂ ਵਿਚ ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਨੁਮਾਇੰਦਾ ਜਮਾਤ ਨਹੀਂ ਜਾਪਦੀ। ਹੁਣ ਜਿਹੜੀਆਂ ਗੁਰਦੁਆਰਾ ਚੋਣਾਂ ਹੋ ਰਹੀਆਂ ਹਨ, ਕਿਸੇ ਵੀ ਪਾਰਟੀ ਨੇ ਸ਼੍ਰੋਮਣੀ ਅਕਾਲੀ ਦਲ ਦੇ ਉਮੀਦਵਾਰਾਂ ਦੇ ਮੁਕਾਬਲੇ ਆਪਣੇ ਉਮੀਦਵਾਰ ਖੜ੍ਹੇ ਕਰਨ ਦਾ ਹੀਆ ਨਹੀਂ ਕੀਤਾ। ਹਾਂ, ਕੁਝ ਐਸੇ ਉਮੀਦਵਾਰ ਸ਼੍ਰੋਮਣੀ ਅਕਾਲੀ ਦਲ ਦੇ ਉਮੀਦਵਾਰ ਦੇ ਮੁਕਾਬਲੇ 'ਤੇ ਜ਼ਰੂਰ ਖੜ੍ਹੇ ਹਨ, ਜਿਨ੍ਹਾਂ ਨੂੰ ਸਿੱਖਾਂ ਵਿਚਲੇ ਕੁਝ ਅਸੰਤੁਸ਼ਟ ਅੰਸ਼ਾਂ ਦੀ ਹਮਾਇਤ ਹਾਸਲ ਹੈ। ਪਰ ਇਹ ਕਿਸੇ ਪਾਰਟੀ ਦੇ ਝੰਡੇ ਥੱਲੇ ਚੋਣ ਨਹੀਂ ਲੜ ਰਹੇ ਅਤੇ ਨਾ ਹੀ ਇਹ ਗੰਭੀਰਤਾ ਨਾਲ ਮੁਕਾਬਲੇ ਵਿਚ ਹਿੱਸਾ ਲੈ ਰਹੇ ਹਨ। ਸ਼੍ਰੋਮਣੀ ਅਕਾਲੀ ਦਲ ਯਕੀਨਨ 80 ਪ੍ਰਤਿਸ਼ਤ ਸੀਟਾਂ 'ਤੇ ਜਿਤੇਗਾ।

ਦੂਜੇ ਪਾਸੇ ਕਿਸੇ ਸਿੱਖ ਨੁਮਾਇੰਦੇ ਦੀ ਖ਼ਾਲੀ ਹੋਈ ਸੀਟ ਭਰਨ ਲਈ ਤੁਸੀਂ ਕਾਂਗਰਸ ਅਤੇ ਮੁਸਲਿਮ ਲੀਗ ਨਾਲ ਮਸ਼ਵਰਾ ਕਰਨ ਲਈ ਸਹਿਮਤ ਹੋਏ ਹੋ। ਇਹ ਸਿੱਖਾਂ ਨਾਲ ਵੱਡੀ ਬੇਇਨਸਾਫ਼ੀ ਹੈ। ਸਿੱਖਾਂ ਦਾ ਮਾਮਲਾ ਦੂਜੀਆਂ ਅਲਪ-ਸੰਖਿਅਕ ਕੌਮਾਂ ਤੋਂ ਵੱਖਰੀ ਕਿਸਮ ਦਾ ਹੈ। ਸਿੱਖਾਂ ਨੂੰ ਇਕ ਵੱਖਰੀ ਹਸਤੀ ਦੇ ਤੌਰ 'ਤੇ ਪ੍ਰਵਾਨ ਕਰ ਲਿਆ ਗਿਆ ਹੈ ਅਤੇ ਉਹਨਾਂ ਦੀ ਇਕ ਪ੍ਰਤਿਨਿਧ ਜਮਾਤ ਹੈ, ਜਿਸ ਨੇ ਆਪਣਾ ਹੱਕ ਸਥਾਪਿਤ ਕਰ ਲਿਆ ਹੈ। ਈਸਾਈਆਂ ਅਤੇ ਪਾਰਸੀਆਂ ਨੇ ਹਾਲੇ ਤਕ ਇਕ ਵੀ ਲੈਜਸਲੇਟਿਵ ਸੀਟ ਲਈ ਕਿਸੇ ਵੀ ਆਪਣੀ ਮਾਨਤਾ ਪ੍ਰਾਪਤ ਸੰਸਥਾ ਦੀ ਟਿਕਟ 'ਤੇ ਚੋਣ ਨਹੀਂ ਲੜੀ ਤੇ ਇਸ ਲਈ ਉਹਨਾਂ ਨੂੰ ਵੱਖਰੀ ਹਸਤੀ ਨਹੀਂ ਮੰਨਿਆ ਜਾ ਸਕਦਾ, ਪਰ ਸਿੱਖਾਂ ਦਾ ਮਾਮਲਾ ਬਹੁਤ ਫ਼ਰਕ ਵਾਲਾ ਹੈ। ਉਹਨਾਂ ਹਮੇਸ਼ਾ ਆਪਣੀ ਸੰਸਥਾ ਦੀਆਂ ਟਿਕਟਾਂ ਰਾਹੀਂ ਹੀ ਅਸੈਂਬਲੀ ਚੋਣਾਂ ਲੜੀਆਂ ਹਨ ਅਤੇ ਉਹਨਾਂ ਦੇ ਨੁਮਾਇੰਦੇ ਕਿਸੇ ਇਕ ਜਾਂ ਦੂਜੀ ਆਪਣੀ ਹੀ ਪਾਰਟੀ ਦੀਆਂ ਟਿਕਟਾਂ 'ਤੇ ਜਿੱਤਦੇ ਰਹੇ ਹਨ।

---

24. *T.O.P.,* Vol. VIII, Document No. 493, p. 77.

ਜੇਕਰ ਕਿਸੇ ਸਿੱਖ ਨੂੰ ਐਗਜ਼ੈਕਟਿਵ ਦਾ ਮੈਂਬਰ ਮੁਸਲਿਮ ਲੀਗ ਜਾਂ ਕਾਂਗਰਸ ਨਾਲ ਸਲਾਹ ਮਸ਼ਵਰੇ ਨਾਲ ਨਿਯੁਕਤ ਕੀਤਾ ਜਾਂਦਾ ਹੈ ਤਾਂ ਬੇਸ਼ਕ ਉਹ ਚੰਗਾ ਸਿੱਖ ਹੀ ਕਿਉਂ ਨਾ ਹੋਵੇ, ਉਹ ਕਦਾਚਿਤ ਸਿੱਖਾਂ ਦਾ ਨੁਮਾਇੰਦਾ ਨਹੀਂ ਹੋ ਸਕਦਾ। ਇਉਂ ਲੱਗਦਾ ਹੈ ਜਿਵੇਂ ਐਗਜ਼ੈਕਟਿਵ ਕੌਂਸਲ ਦੀ ਮੈਂਬਰੀ ਚਾਹੁਣ ਵਾਲੇ ਸਿੱਖ ਨੂੰ ਕਾਂਗਰਸ ਅਤੇ ਮੁਸਲਿਮ ਲੀਗ ਦਾ ਝੋਲੀ ਚੁੱਕ ਬਣਨਾ ਪਵੇਗਾ, ਉਵੇਂ ਹੀ ਜਿਵੇਂ ਹੁਣ ਸਾਰੀਆਂ ਕੌਮਾਂ ਦੇ ਚਾਹਵਾਨਾਂ ਨੂੰ ਅੰਗਰੇਜ਼ ਅਫ਼ਸਰਾਂ ਦੀ ਝੋਲੀ ਚੁੱਕ ਬਣਨਾ ਪੈਂਦਾ ਹੈ।

ਇਸ ਲਈ ਮੈਂ ਤੁਹਾਨੂੰ ਆਪਣਾ ਫ਼ੈਸਲਾ ਬਦਲਣ ਦੀ ਬੇਨਤੀ ਕਰਦਾ ਹਾਂ ਅਤੇ ਤੁਸੀਂ ਸਿੱਖਾਂ ਨੂੰ ਇਹ ਯਕੀਨ ਦੁਆਉ ਕਿ ਭਵਿੱਖ ਵਿਚ ਐਗਜ਼ੈਕਟਿਵ ਦੀ ਮੈਂਬਰੀ ਲਈ ਪ੍ਰਤਿਨਿਧ, ਸਿੱਖ ਪ੍ਰਤਿਨਿਧ ਸੰਸਥਾ ਦੀਆਂ ਸਿਫ਼ਾਰਸ਼ਾਂ 'ਤੇ ਹੀ ਨਿਯੁਕਤ ਕੀਤਾ ਜਾਵੇਗਾ ਅਤੇ ਕਿਸੇ ਗ਼ੈਰ-ਸਿੱਖ ਸੰਸਥਾ ਦੀ ਐਗਜ਼ੈਕਟਿਵ ਕੌਂਸਲ ਦੇ ਸਿੱਖ ਮੈਂਬਰ ਦੀ ਨਿਯੁਕਤੀ ਵਿਚ ਦਖ਼ਲ-ਅੰਦਾਜ਼ੀ ਨਹੀਂ ਹੋਵੇਗੀ।[25]

ਮਾਸਟਰ ਤਾਰਾ ਸਿੰਘ ਦੀ ਚਿੱਠੀ ਦਾ ਉੱਤਰ 10 ਨਵੰਬਰ, 1946 ਨੂੰ ਵਾਇਸਰਾਇ ਦੇ ਸਕੱਤਰ ਨੇ ਦਿੱਤਾ:

ਮੇਰੇ ਪਿਆਰੇ ਮਾਸਟਰ ਤਾਰਾ ਸਿੰਘ,

ਜਨਾਬ ਵਾਇਸਰਾਇ ਸਾਹਿਬ ਨੇ ਮੈਨੂੰ ਤੁਹਾਡੇ ਪੱਤਰ ਮਿਤੀ 20 ਅਕਤੂਬਰ ਦੀ ਪਹੁੰਚ ਬਾਰੇ ਤੁਹਾਨੂੰ ਲਿਖਣ ਲਈ ਕਿਹਾ ਹੈ।

ਵਾਇਸਰਾਇ ਸਾਹਿਬ ਨੂੰ ਪੂਰਾ ਯਕੀਨ ਹੈ ਕਿ ਤੁਸੀਂ ਇਸ ਗੱਲ 'ਤੇ ਸਹਿਮਤ ਹੋਵੋਗੇ ਕਿ ਅੰਤ੍ਰਿਮ ਸਰਕਾਰ ਦੀ ਵਰਤਮਾਨ ਸਿੱਖ ਮੈਂਬਰ ਨੂੰ ਸਾਰੀ ਸਿੱਖ ਕੌਮ ਦਾ ਭਰੋਸਾ ਹਾਸਲ ਹੈ ਅਤੇ ਉਹਨਾਂ ਦਾ ਇਹ ਵੀ ਗੰਭੀਰ ਵਿਸ਼ਵਾਸ ਹੈ ਕਿ ਕੋਈ ਖ਼ਾਲੀ ਥਾਂ ਭਰਨ ਦਾ ਪ੍ਰਸ਼ਨ ਵੀ ਨਹੀਂ ਉੱਠੇਗਾ। ਪਰ ਬਦਕਿਸਮਤੀ ਨਾਲ ਖ਼ਾਲੀ ਥਾਂ ਭਰਨ ਦੀ ਲੋੜ ਪੈ ਵੀ ਗਈ ਤਾਂ ਇਹ ਸੁਆਲ ਹੀ ਨਹੀਂ ਉੱਠਦਾ ਕਿ ਜਨਾਬ ਵਾਇਸਰਾਇ ਸਾਹਿਬ ਲੋੜ ਪੈਣ 'ਤੇ ਕਿਸੇ ਸਿੱਖ ਪ੍ਰਤਿਨਿਧ ਸੰਸਥਾ ਜਾਂ ਕਿਸੇ ਨੇਤਾ ਨਾਲ ਸਲਾਹ- ਮਸ਼ਵਰਾ ਕਰਨ ਤੋਂ ਗੁਰੇਜ਼ ਕਰਨਗੇ। ਦੂਜੀਆਂ ਦੋ ਮੁੱਖ ਪਾਰਟੀਆਂ ਨਾਲ ਸਿੱਖ ਮੈਂਬਰ ਦੀ ਨਿਯੁਕਤੀ ਬਾਰੇ ਸਲਾਹ-ਮਸ਼ਵਰਾ ਨਾ ਕਰਨਾ ਸਿੱਖ ਹਿੱਤਾਂ ਅਤੇ ਭਲੀਭਾਂਤ ਸਰਕਾਰ ਚਲਾਉਣ ਲਈ ਯੋਗ ਗੱਲ ਨਹੀਂ ਹੋਵੇਗੀ।

ਤੁਹਾਡਾ ਸ਼ੁਭ ਚਿੰਤਕ

ਜੀ.ਆਈ.ਬੀ. ਅਬੈਲ[26]

ਜਦੋਂ ਬਲਦੇਵ ਸਿੰਘ ਨੇ ਮਾਸਟਰ ਤਾਰਾ ਸਿੰਘ ਦੀ ਵਾਇਸਰਾਇ ਨੂੰ ਲਿਖੀ ਚਿੱਠੀ ਵਾਲੇ ਮੁੱਦੇ ਦੀ ਆਪਣੀ 13 ਨਵੰਬਰ, 1946 ਨੂੰ ਚਿੱਠੀ ਵਿਚ ਮੁੜ ਦੁਹਰਾਉਂਦਿਆਂ ਲਿਖਿਆ: "ਮੈਂ ਇਹ ਸਪੱਸ਼ਟ ਕਰ ਦਿਆਂ ਕਿ ਜਿਨਾਹ ਨਾਲ ਤੁਸੀਂ ਜਿਹੜਾ ਇਕ-ਪਾਸੜ ਸਮਝੌਤਾ ਕੀਤਾ ਹੈ ਜੇ ਉਹ ਕਾਇਮ ਰਹਿੰਦਾ ਹੈ ਤਾਂ ਸਿੱਖਾਂ ਦੀ ਹਾਲਤ ਤਾਂ ਉਸੇ ਤਰ੍ਹਾਂ ਦੀ ਪਤਲੀ ਹੋ ਜਾਵੇਗੀ, ਜਿਸ ਤਰ੍ਹਾਂ ਦੀ ਅਨੁਸੂਚਿਤ ਜਾਤੀਆਂ ਦੀ ਹੋਈ ਹੈ, ਜਿਨ੍ਹਾਂ ਵਿੱਚੋਂ ਜਿਨਾਹ ਨੇ ਲੀਗ ਦੀਆਂ ਪੰਜ ਸੀਟਾਂ ਲਈ

25. *ਉਹੀ*, ਡਾਕੂਮੈਂਟ ਨੰ: 530, ਪੰਨੇ 838-42.
26. *T.O.P.*, Vol. IX, Document No. 22, p. 41.

ਇਕ ਨੂੰ ਲਿਆ ਹੈ।"[27] ਆਖ਼ਰਕਾਰ ਵੇਵਲ ਨੇ ਇਹ ਗੱਲ ਮੰਨ ਲਈ ਅਤੇ ਉਸੇ ਦਸਤਾਵੇਜ਼ 'ਤੇ ਇਕ ਨੋਟ ਲਿਖਿਆ: "ਮੈਂ ਤਾਂ ਸਿਰਫ਼ ਮਸ਼ਵਰਾ ਕਰਨ ਦੀ ਗੱਲ ਕੀਤੀ ਸੀ। ਜਿਨਾਹ ਦੀ ਸਹਿਮਤੀ ਲੈਣ ਦਾ ਪ੍ਰਸ਼ਨ ਨਹੀਂ ਉੱਠਦਾ।"[28]

ਅਕਾਲੀ ਲੀਡਰਾਂ ਦੇ ਬਰਤਾਨਵੀ ਸਰਕਾਰ ਪ੍ਰਤਿ ਇਸ ਰਵੱਈਏ ਦੀ ਜੇ ਕਾਂਗਰਸ ਅਤੇ ਮੁਸਲਿਮ ਲੀਗ ਦੇ ਰਵੱਈਏ ਨਾਲ ਤੁਲਨਾ ਕਰੀਏ ਤਾਂ ਹੇਠ ਲਿਖੀ ਉਦਾਹਰਣ ਤੋਂ ਗੱਲ ਵਧੇਰੇ ਸਪੱਸ਼ਟ ਹੋ ਜਾਂਦੀ ਹੈ।

ਕਾਂਗਰਸੀ ਨੇਤਾਵਾਂ ਨੇ ਵਾਇਸਰਾਇ ਅੱਗੇ ਬੜੇ ਜ਼ਬਰਦਸਤ ਸ਼ਬਦਾਂ ਵਿਚ ਇਹ ਪ੍ਰੋਟੈਸਟ ਕੀਤਾ ਕਿ ਅੰਤ੍ਰਿਮ ਸਰਕਾਰ ਲਈ ਨਾਮਜ਼ਦ ਕੀਤੇ ਮੁਸਲਿਮ ਲੀਗ ਦੇ ਨੁਮਾਇੰਦਿਆਂ ਵਿਚ ਅਬਦੁੱਲ ਰੱਬ ਨਿਸ਼ਤਰ, ਜੋ ਉੱਤਰ-ਪੱਛਮੀ ਇਲਾਕੇ ਦਾ ਹੈ, ਦਾ ਨਾਂ ਵੀ ਸ਼ਾਮਲ ਕੀਤਾ ਗਿਆ ਹੈ, ਜੋ ਕਿ ਨਹੀਂ ਕਰਨਾ ਚਾਹੀਦਾ ਸੀ, ਕਿਉਂਕਿ ਉਸਨੇ ਹੁਣੇ ਹੋਈ ਚੋਣ ਵਿਚ ਕਾਂਗਰਸੀ ਉਮੀਦਵਾਰ ਤੋਂ ਹਾਰ ਖਾਧੀ ਹੈ। ਜਦੋਂ ਮੁਸਲਿਮ ਲੀਗ ਨੂੰ ਇਸ ਇਤਰਾਜ਼ ਬਾਰੇ ਦੱਸਿਆ ਗਿਆ ਤਾਂ ਮੁਸਲਿਮ ਲੀਗ ਦੇ ਪ੍ਰਧਾਨ ਜਿਨਾਹ ਨੇ ਲਾਰਡ ਵੇਵਲ ਨੂੰ ਸੂਚਿਤ ਕੀਤਾ ਕਿ ਜਾਂ ਤਾਂ ਮੁਸਲਿਮ ਲੀਗ ਵੱਲੋਂ ਸਾਰੇ ਨਾਮਜ਼ਦ ਕੀਤੇ ਨੁਮਾਇੰਦੇ ਪ੍ਰਵਾਨ ਕਰਨੇ ਪੈਣਗੇ, ਨਹੀਂ ਤਾਂ ਅਸੀਂ ਸਰਕਾਰ ਵਿਚ ਸ਼ਾਮਲ ਹੀ ਨਹੀਂ ਹੋਵਾਂਗੇ ਜਾਂ ਸਰਕਾਰ ਛੱਡ ਦੇਵਾਂਗੇ। ਇਸੇ ਤਰ੍ਹਾਂ ਜਦੋਂ ਮੁਸਲਿਮ ਲੀਗ ਨੇ ਜਗਜੀਵਨ ਰਾਮ ਦੀ ਨਾਮਜ਼ਦਗੀ ਬਾਰੇ ਪ੍ਰੋਟੈਸਟ ਕੀਤਾ ਤਾਂ ਕਾਂਗਰਸ ਨੇ ਤਕੜਾਈ ਨਾਲ ਆਪਣਾ ਸਟੈਂਡ ਕਾਇਮ ਰੱਖਿਆ। ਵਾਇਸਰਾਇ ਨੂੰ ਪਾਰਟੀ ਦੀਆਂ ਸਾਰੀਆਂ ਨਾਮਜ਼ਦਗੀਆਂ ਪ੍ਰਵਾਨ ਕਰਨੀਆਂ ਪਈਆਂ। ਪਰ ਇਥੇ ਸਿੱਖਾਂ ਦੇ ਮਾਮਲੇ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਨਾਮਜ਼ਦ ਕੀਤੇ ਮੈਂਬਰਾਂ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਅਤੇ ਸਰਕਾਰ ਨੇ ਬਲਦੇਵ ਸਿੰਘ ਨੂੰ ਸਿੱਖਾਂ ਦਾ ਨੁਮਾਇੰਦਾ ਨਾਮਜ਼ਦ ਕਰ ਦਿੱਤਾ। ਮਾਸਟਰ ਤਾਰਾ ਸਿੰਘ ਨੇ ਪ੍ਰੋਟੈਸਟ ਤਾਂ ਕੀਤਾ ਪਰ ਅਖ਼ੀਰ 'ਤੇ ਹਾਲਾਤ ਨਾਲ ਸਮਝੌਤਾ ਕਰ ਲਿਆ। ਵਾਇਸਰਾਇ ਨੂੰ ਉਸਦੀ ਲਿਖੀ ਚਿੱਠੀ ਦਾ ਆਖ਼ਰੀ ਪਹਿਰਾ ਧਿਆਨ ਮੰਗਦਾ ਹੈ: "ਇਸ ਲਈ ਮੈਂ ਤੁਹਾਨੂੰ ਆਪਣਾ ਫ਼ੈਸਲਾ ਸੁਧਾਰਨ (ਬਦਲਣ) ਦੀ ਬੇਨਤੀ ਕਰਦਾ ਹਾਂ ਅਤੇ ਇਹ ਵੀ ਕਿ ਸਿੱਖਾਂ ਨੂੰ ਇਹ ਯਕੀਨ ਦੁਆਉ ਕਿ ਭਵਿੱਖ ਵਿਚ ਐਗਜ਼ੈਕਟਿਵ ਦੀ ਮੈਂਬਰੀ ਲਈ ਪ੍ਰਤਿਨਿਧ ਸਿੱਖ ਪ੍ਰਤਿਨਿਧ ਸੰਸਥਾ ਦੀਆਂ ਸਿਫ਼ਾਰਸ਼ਾਂ 'ਤੇ ਹੀ ਨਿਯੁਕਤ ਕੀਤਾ ਜਾਵੇਗਾ ਅਤੇ ਕਿਸੇ ਗ਼ੈਰ-ਸਿੱਖ ਸੰਸਥਾ ਦੀ ਐਗਜ਼ੈਕਟਿਵ ਕੌਂਸਲ ਦੇ ਸਿੱਖ ਮੈਂਬਰ ਦੀ ਨਿਯੁਕਤੀ ਵਿਚ ਦਖ਼ਲ-ਅੰਦਾਜ਼ੀ ਨਹੀਂ ਹੋਵੇਗੀ।"[29]

ਇਸ ਤੋਂ ਇਹ ਸਪੱਸ਼ਟ ਹੈ ਕਿ ਅਲਪ-ਸੰਖਿਅਕ ਗਿਣਤੀ ਵਾਲੇ ਫ਼ਿਰਕੇ ਲਈ ਵੱਡੀ ਗਿਣਤੀ ਵਾਲੇ ਪ੍ਰਭਾਵੀ ਫ਼ਿਰਕਿਆਂ ਦੀ ਰੀਸ ਕਰਨਾ ਸੰਭਵ ਨਹੀਂ ਸੀ, ਭਾਵੇਂ ਅੰਗਰੇਜ਼ਾਂ ਨੇ ਕੈਬਨਿਟ ਮਿਸ਼ਨ ਰੀਪੋਰਟ ਵਿਚ ਸਿੱਖਾਂ ਨੂੰ ਤੀਜੀ ਧਿਰ ਮੰਨਿਆ ਹੋਇਆ ਸੀ।

•

27. *ਉਹੀ*, ਡਾਕੂਮੈਂਟ ਨੰ: 31, ਪੰਨਾ 55.
28. *ਉਹੀ*, ਡਾਕੂਮੈਂਟ ਨੰ: 31, ਪੰਨਾ 56.

## ਅਧਿਆਇ ਚੌਥਾ

# ਕੈਬਨਿਟ ਮਿਸ਼ਨ ਪਲਾਨ

1945 ਵਿਚ ਦੂਜੀ ਵਿਸ਼ਵ ਜੰਗ ਖ਼ਤਮ ਹੋਣ ਨਾਲ ਹਾਲਾਤ ਨੇ ਭਾਰਤ ਦੀ ਆਜ਼ਾਦੀ ਦੇ ਹੱਕ ਵਿਚ ਤਿੱਖਾ ਮੋੜ ਕੱਟਿਆ। ਇੰਗਲੈਂਡ ਵਿਚ ਲੇਬਰ ਪਾਰਟੀ ਜਿੱਤ ਗਈ। ਉਹਨਾਂ ਦੇ ਚੋਣ ਮਨੋਰਥ ਪੱਤਰ ਵਿਚ ਭਾਰਤ ਦੀ ਆਜ਼ਾਦੀ ਦਾ ਮੁੱਦਾ ਵੀ ਸ਼ਾਮਲ ਸੀ।[1] ਇਸ ਲਈ ਭਾਰਤ ਨੂੰ ਆਜ਼ਾਦ ਕਰਨ ਦਾ ਮੁੱਦਾ ਉੱਘੜ ਕੇ ਸਾਹਮਣੇ ਆ ਗਿਆ। ਇਸ ਤੋਂ ਇਲਾਵਾ ਮਿਸਟਰ ਸੀ.ਆਰ. ਐਟਲੀ (ਪਿੱਛੋਂ ਲਾਰਡ ਐਟਲੀ), ਜੋ ਲੇਬਰ ਪਾਰਟੀ ਦਾ ਨੇਤਾ ਸੀ ਤੇ ਉਸ ਸਮੇਂ ਬਰਤਾਨੀਆ ਦਾ ਪ੍ਰਧਾਨ ਮੰਤਰੀ ਬਣਿਆ, ਭਾਰਤ ਨੂੰ ਸੱਤਾ ਸੌਂਪਣ ਦੇ ਮਾਮਲੇ ਵਿਚ ਬਣਾਈਆਂ ਗਈਆਂ ਸਾਰੀਆਂ ਵਿਉਂਤਾਂ ਵਿਚ ਲਗਾਤਾਰ ਦਿਲਚਸਪੀ ਲੈਂਦਾ ਰਿਹਾ।[2]

ਸੱਤਾ ਸੰਭਾਲਣ ਤੋਂ ਛੇਤੀ ਪਿੱਛੋਂ ਐਟਲੀ ਨੇ ਆਪਣੀ ਕੈਬਨਿਟ ਦੇ ਤਿੰਨ ਮੈਂਬਰਾਂ ਦਾ ਇਕ ਕਮਿਸ਼ਨ ਭਾਰਤ ਭੇਜਿਆ। ਇਸ ਕਮਿਸ਼ਨ ਦੇ ਮੈਂਬਰ ਸਨ—ਲਾਰਡ ਪੈਥਿਕ ਲਾਰੰਸ, ਸਰ ਸਟੈਫ਼ੋਰਡ ਕ੍ਰਿਪਸ ਅਤੇ ਏ.ਵੀ. ਅਲੈਗਜ਼ੈਂਡਰ। ਭਾਰਤ ਪੁੱਜ ਕੇ ਇਸ ਕਮਿਸ਼ਨ ਨੇ ਵੱਖ-ਵੱਖ ਰਾਜਨੀਤਕ ਪਾਰਟੀਆਂ ਨਾਲ ਵਿਚਾਰ-ਵਟਾਂਦਰੇ ਕੀਤੇ ਅਤੇ ਭਾਰਤ ਨੂੰ ਸੌਂਪਣ ਸੰਬੰਧੀ ਆਪਣੀਆਂ ਤਜਵੀਜ਼ਾਂ ਦਾ 16 ਮਈ, 1946 ਨੂੰ ਐਲਾਨ ਕੀਤਾ, ਜਿਨ੍ਹਾਂ ਨੂੰ ਇਤਿਹਾਸ ਵਿਚ ਕੈਬਨਿਟ ਮਿਸ਼ਨ ਪਲਾਨ ਦਾ ਨਾਂ ਮਿਲਿਆ। ਇਨ੍ਹਾਂ ਤਜਵੀਜ਼ਾਂ ਨੂੰ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ—ਸਥਾਈ ਅਤੇ ਆਰਜ਼ੀ। ਆਰਜ਼ੀ ਤਜਵੀਜ਼ਾਂ ਵਿਚ ਸਾਰੀਆਂ ਰਾਜਨੀਤਕ ਪਾਰਟੀਆਂ 'ਤੇ ਨਿਰਭਰ ਅੰਤ੍ਰਿਮ ਸਰਕਾਰ ਬਣਾਉਣ ਦੀ ਤਜਵੀਜ਼ ਸੀ। ਇਸ ਵਿਚ ਕਾਂਗਰਸ, ਮੁਸਲਿਮ ਲੀਗ ਅਤੇ ਸਿੱਖ ਇਕਾਈਆਂ ਅਤੇ ਹੋਰ ਅਲਪ-ਸੰਖਿਅਕ ਕੌਮਾਂ ਦੇ ਇੱਕੋ ਜਿੰਨੇ ਮੈਂਬਰ ਰੱਖੇ ਜਾਣੇ ਸਨ। ਸਥਾਈ ਪ੍ਰਬੰਧਾਂ ਵਿਚ ਇਕ ਕਾਨੂੰਨ ਘੜਨੀ ਸਭਾ ਦੀ ਸਥਾਪਤੀ ਵੀ ਸ਼ਾਮਲ ਸੀ, ਜਿਸ ਨੇ ਹੇਠ ਲਿਖੀ ਜ਼ਰੂਰੀ ਜੁੱਟ-ਬੰਦੀ 'ਤੇ ਆਧਾਰਤ ਆਜ਼ਾਦ ਭਾਰਤ ਲਈ ਸੰਵਿਧਾਨ ਤਿਆਰ ਕਰਨਾ ਸੀ :

ਸੈਕਸ਼ਨ-ਏ : ਇਸ ਵਿਚ ਮਦਰਾਸ, ਬੰਬਈ, ਉੱਤਰ ਪ੍ਰਦੇਸ਼ (ਉਸ ਸਮੇਂ ਸੰਯੁਕਤ ਪ੍ਰਦੇਸ਼), ਬਿਹਾਰ, ਕੇਂਦਰੀ ਪ੍ਰਾਂਤ (ਹੁਣ ਮੱਧ ਪ੍ਰਦੇਸ਼) ਅਤੇ ਉੜੀਸਾ ਸ਼ਾਮਲ ਸਨ।

---

1. Herbert Morrison, *Government and Parliament*, p. 222.
2. C.R. Attlee, *As it Happened*, London, pp. 78-79. ਮਿਸਟਰ ਐਟਲੀ ਸਾਈਮਨ ਕਮਿਸ਼ਨ ਦਾ ਮੈਂਬਰ ਸੀ। ਇਸ ਤਰ੍ਹਾਂ ਉਹ ਭਾਰਤ ਸਰਕਾਰ ਦੇ ਐਕਟ 1935 ਦੇ ਘੜਨ ਵਾਲਿਆਂ ਵਿੱਚੋਂ ਇਕ ਸੀ।

ਸੈਕਸ਼ਨ-ਬੀ : ਇਸ ਵਿਚ ਪੰਜਾਬ, ਉੱਤਰ-ਪੱਛਮੀ ਸਰਹੱਦੀ ਸੂਬਾ, ਸਿੰਧ ਅਤੇ ਬਰਤਾਨਵੀ ਬਲੋਚਿਸਤਾਨ ਸ਼ਾਮਲ ਸੀ।

ਸੈਕਸ਼ਨ-ਸੀ : ਇਸ ਵਿਚ ਬੰਗਾਲ ਅਤੇ ਆਸਾਮ ਸ਼ਾਮਲ ਸਨ।

ਸੈਕਸ਼ਨ-ਬੀ ਵਿਚ ਮੁਸਲਮਾਨ 22, ਹਿੰਦੂ 9 ਅਤੇ ਸਿੱਖ 4 ਨੁਮਾਇੰਦੇ ਸ਼ਾਮਲ ਕੀਤੇ ਜਾਣ ਦੀ ਵਿਵਸਥਾ ਸੀ।[3]

ਸਿੱਖਾਂ ਨੇ ਇਸ ਤਜਵੀਜ਼ ਦਾ ਡਟਵਾਂ ਵਿਰੋਧ ਕੀਤਾ। ਕੈਬਨਿਟ ਮਿਸ਼ਨ ਨੂੰ ਦਿੱਤੇ ਗਏ ਮੈਮੋਰੰਡਮ ਵਿਚ ਮਾਸਟਰ ਤਾਰਾ ਸਿੰਘ ਨੇ ਇਹ ਦਲੀਲ ਪੇਸ਼ ਕੀਤੀ: "ਇਸ ਤੋਂ ਪਹਿਲਾਂ ਕਿ ਕਮਿਸ਼ਨ ਸੰਵਿਧਾਨ ਬਣਾਉਣ ਦਾ ਫ਼ੈਸਲਾ ਕਰੇ, ਅਸੀਂ ਇਸ ਗੱਲ 'ਤੇ ਜ਼ੋਰ ਦੇਂਦੇ ਹਾਂ ਕਿ ਜਿਵੇਂ ਮੁਸਲਮਾਨ ਪਾਕਿਸਤਾਨ ਦਾ ਦਾਅਵਾ ਕਰਦੇ ਹਨ, ਉਵੇਂ ਹੀ ਸਿੱਖਾਂ ਵੱਲੋਂ ਵੀ ਸੁਤੰਤਰ ਰਾਜ ਸਥਾਪਿਤ ਕਰਨ ਦਾ ਦਾਅਵਾ ਹੱਕੀ ਹੈ। ਇਸ ਲਈ ਮਿਸ਼ਨ ਓਦੋਂ ਤਕ ਪਾਕਿਸਤਾਨ ਸਥਾਪਿਤ ਕਰਨ ਦੀ ਮੰਗ ਕਬੂਲ ਨਹੀਂ ਕਰ ਸਕਦਾ, ਜਦੋਂ ਤਕ ਕਿ ਸਿੱਖਾਂ ਦਾ ਅੱਡਰੀ ਸਟੇਟ ਸਥਾਪਿਤ ਕਰਨ ਦਾ ਹੱਕ ਨਹੀਂ ਕਬੂਲਿਆ ਜਾਂਦਾ।"[4]

ਲੈਂਡਨ ਸਾਰਸਫ਼ੀਲਡ ਨੇ ਠੀਕ ਹੀ ਲਿਖਿਆ ਹੈ: "ਕੀ ਸਿੱਖਾਂ ਨੂੰ ਇਕ ਕੌਮ ਦੇ ਤੌਰ 'ਤੇ ਆਪਣਾ ਫ਼ੈਸਲਾ ਕਰਨ ਦਾ ਹੱਕ ਨਹੀਂ? ਕੀ ਉਹ ਬਹਾਦਰ ਅਤੇ ਸੱਭਿਅਤ ਨਹੀਂ ਹਨ ਜਾਂ ਇਕ ਵੱਖਰੀ ਕੌਮ ਦੇ ਤੌਰ 'ਤੇ ਰਾਜ ਕਰਨ ਦੇ ਸਮਰੱਥ ਨਹੀਂ ਹਨ? ਕੀ ਉਹਨਾਂ ਦੀਆਂ ਰਵਾਇਤਾਂ ਹਰ ਤਰ੍ਹਾਂ ਨਾਲ ਭਾਰਤੀ ਮੁਸਲਮਾਨਾਂ ਜਿਹੀਆਂ ਚੰਗੀਆਂ ਨਹੀਂ ਹਨ ਅਤੇ ਸਭ ਤੋਂ ਵੱਡੀ ਗੱਲ ਇਹ ਕਿ ਜਿਵੇਂ ਮੁਸਲਮਾਨ ਹਿੰਦੂਆਂ-ਸਿੱਖਾਂ ਦਾ ਗ਼ਲਬਾ ਸਹਿਣ ਤੋਂ ਡਰਦੇ ਹਨ, ਉਵੇਂ ਹੀ ਕੀ ਸਿੱਖ ਮੁਸਲਮਾਨਾਂ ਦਾ ਗ਼ਲਬਾ ਸਹਿਣ ਤੋਂ ਨਹੀਂ ਝਿਜਕਦੇ।"[5] ਇਸ ਮੈਮੋਰੰਡਮ ਦਾ ਵੱਡਾ ਜ਼ੋਰ ਸਿੱਖਾਂ ਦੇ ਹੱਕਾਂ ਨੂੰ ਸੁਰੱਖਿਅਤ ਕਰਨ 'ਤੇ ਸੀ, ਜਿਵੇਂ ਕਿ ਹੇਠਾਂ ਦੱਸੇ ਤੋਂ ਸਪੱਸ਼ਟ ਹੋ ਜਾਵੇਗਾ:

ਇਸ ਖਰੜੇ ਵਿਚ ਪ੍ਰਾਂਤਾਂ ਦੇ ਵੱਖ ਰਹਿਣ ਦੀ ਵਿਵਸਥਾ ਸਿਰਜੀ ਗਈ ਹੈ। ਸਿੱਖ ਸਪੱਸ਼ਟ ਕਰ ਦੇਣਾ ਚਾਹੁੰਦੇ ਹਨ ਕਿ ਉਹ ਹਿੰਦੁਸਤਾਨ ਦੀ ਕਿਸੇ ਵੀ ਸੰਭਾਵੀ ਵੰਡ ਦੇ ਵਿਰੁੱਧ ਹਨ, ਜਿਵੇਂ ਕਿ ਇਸ ਖਰੜੇ ਵਿਚ ਵਿਵਸਥਾ ਕੀਤੀ ਗਈ ਹੈ। ਅਕਾਲੀ ਦਲ ਮੰਗ ਕਰਦਾ ਹੈ ਕਿ ਪ੍ਰਾਂਤਾਂ ਵਿਚਲੀਆਂ ਅਸੈਂਬਲੀਆਂ ਵਿਚ ਮੁਸਲਮਾਨਾਂ ਦੀ ਬਹੁ-ਗਿਣਤੀ ਖ਼ਤਮ ਕੀਤੀ ਜਾਵੇ ਅਤੇ ਸਿੱਖਾਂ ਦੀ ਨੁਮਾਇੰਦਗੀ ਵਧਾ ਕੇ ਦੇਸ਼ ਦੇ ਪ੍ਰਸ਼ਾਸਨਿਕ ਢਾਂਚੇ ਵਿਚ ਸਿੱਖਾਂ ਦੀ ਸਥਿਤੀ ਨੂੰ ਪ੍ਰਭਾਵੀ ਬਣਾਇਆ ਜਾਵੇ।[6]

ਸਿੱਖਾਂ ਦੀ ਸਭ ਤੋਂ ਪੁਰਾਣੀ ਸੰਸਥਾ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਵੱਲੋਂ

---

3. Maurice Gwyer and Appadorai, *Speeches and Documents on Indian Constitution*, Oxford University Press, 1957, Vol. II, p. 582.
4. *Indian Annual Register,* 1946, Vol. I, p. 200.
5. Landen Sarasfield, *Betraying of the Sikhs,* Lahore, 1946, pp. 2-3.
6. Maurice Gwyer and Appadorai, *Speeches and Documents on Indian Constitution,* Vol. II, p. 625.

ਵੀ ਇਕ ਵੱਖਰਾ ਮੈਮੋਰੰਡਮ ਪੇਸ਼ ਕੀਤਾ ਗਿਆ। ਇਸ ਸੰਸਥਾ ਦੇ ਆਨਰੇਰੀ ਸਕੱਤਰ ਸ: ਸੁਰਜੀਤ ਸਿੰਘ ਮਜੀਠੀਆ ਨੇ ਇਸ ਮੈਮੋਰੰਡਮ ਵਿਚ ਠੀਕ ਹੀ ਦਲੀਲ ਦਿੱਤੀ:

ਜਿਥੋਂ ਤਕ ਪਾਕਿਸਤਾਨ ਦਾ ਸੁਆਲ ਹੈ ਚੀਫ਼ ਖ਼ਾਲਸਾ ਦੀਵਾਨ ਦੀ ਇਹ ਪੱਕੀ ਰਾਏ ਹੈ ਕਿ ਅਜਿਹੀ ਸਟੇਟ ਦੀ ਸਥਾਪਨਾ ਫ਼ਿਰਕੂ ਉਲਝਣਾਂ ਨੂੰ ਸੁਲਝਾ ਨਹੀਂ ਸਕੇਗੀ, ਕਿਉਂਕਿ ਭਾਰਤ ਦਾ ਕੋਈ ਵੀ ਅਜਿਹਾ ਹਿੱਸਾ ਨਹੀਂ, ਜਿਥੇ ਸਿਰਫ਼ ਮੁਸਲਮਾਨ ਹੀ ਵੱਸਦੇ ਹੋਣ।

ਆਪਣੇ ਮੈਮੋਰੰਡਮ ਦੇ ਆਖ਼ਰੀ ਪਹਿਰੇ ਵਿਚ ਚੀਫ਼ ਖ਼ਾਲਸਾ ਦੀਵਾਨ ਨੇ ਸਿੱਖਾਂ ਦੀ ਉਚਿਤ ਪ੍ਰਤਿਨਿਧਤਾ ਦੀ ਮੰਗ ਕੀਤੀ:

ਚੀਫ਼ ਖ਼ਾਲਸਾ ਦੀਵਾਨ ਇਸ ਗੱਲ ਨੂੰ ਸਾਫ਼ ਕਰਨਾ ਚਾਹੁੰਦਾ ਹੈ ਕਿ ਭਾਵੇਂ ਸਿੱਖਾਂ ਦੇ ਹੱਕਾਂ ਦੀ ਰੱਖਿਆ ਦਾ ਨੇਮ 1907 ਤੋਂ ਹੀ ਮੰਨ ਲਿਆ ਗਿਆ ਸੀ, ਪਰ ਇਸ ਨੂੰ ਉਚਿਤ ਰੂਪ ਵਿਚ ਲਾਗੂ ਨਹੀਂ ਕੀਤਾ ਗਿਆ। ਚੀਫ਼ ਖ਼ਾਲਸਾ ਦੀਵਾਨ ਇਸ ਗੱਲ ਉੱਤੇ ਜ਼ੋਰ ਦੇਂਦਾ ਹੈ ਕਿ ਭਾਰਤ ਦਾ ਸੰਵਿਧਾਨ ਤਿਆਰ ਕਰਨ ਲਈ ਜਿਹੋ ਜਿਹੀ ਵੀ ਕਾਨੂੰਨ ਘੜਨੀ ਸੰਸਥਾ ਦੇ ਰੂਪ ਵਿਚ ਵਿਵਸਥਾ ਕੀਤੀ ਜਾਵੇ, ਉਸ ਵਿਚ ਸਿੱਖਾਂ ਦੀ ਉਚਿਤ ਪ੍ਰਤਿਨਿਧਤਾ ਦਾ ਪ੍ਰਬੰਧ ਕੀਤਾ ਜਾਵੇ।[7]

ਕੈਬਨਿਟ ਮਿਸ਼ਨ ਦੇ ਲੀਡਰ ਲਾਰਡ ਪੈਥਿਕ ਲਾਰੈਂਸ ਵੱਲ 25 ਮਈ, 1946 ਨੂੰ ਲਿਖੀ ਮਾਸਟਰ ਤਾਰਾ ਸਿੰਘ ਦੀ ਚਿੱਠੀ ਵਧੇਰੇ ਯਥਾਰਥਕ ਤੇ ਤਾਰਕਿਕ ਸੀ:

ਜਦੋਂ ਦੀਆਂ ਬਰਤਾਨਵੀ ਕੈਬਨਿਟ ਮਿਸ਼ਨ ਦੀਆਂ ਭਾਰਤ ਦੇ ਭਵਿੱਖ ਦੇ ਸੰਵਿਧਾਨ ਸੰਬੰਧੀ ਤਜਵੀਜ਼ਾਂ ਪ੍ਰਕਾਸ਼ਿਤ ਹੋਈਆਂ ਹਨ, ਤਦੋਂ ਤੋਂ ਹੀ ਸਿੱਖ ਕੌਮ ਵਿਚ ਉਦਾਸੀ, ਰੋਸ ਤੇ ਗ਼ੁੱਸੇ ਦੀ ਲਹਿਰ ਛਾਈ ਹੋਈ ਹੈ। ਇਸ ਦੇ ਕਾਰਨ ਪ੍ਰਤੱਖ ਹੀ ਹਨ। ਸਿੱਖਾਂ ਨੂੰ ਪੂਰੀ ਤਰ੍ਹਾਂ ਮੁਸਲਮਾਨਾਂ ਦੇ ਰਹਿਮ-ਕਰਮ 'ਤੇ ਸੁੱਟ ਦਿੱਤਾ ਗਿਆ ਹੈ। ਗਰੁੱਪ-ਸੀ ਵਿਚ ਪੰਜਾਬ, ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਸਿੰਧ ਅਤੇ ਬਲੋਚਿਸਤਾਨ ਸ਼ਾਮਲ ਕੀਤੇ ਗਏ ਹਨ ਅਤੇ ਉਥੇ ਹਰ ਫ਼ਿਰਕੇ ਦੀ ਪ੍ਰਤਿਨਿਧਤਾ ਇਸ ਪ੍ਰਕਾਰ ਹੋਵੇਗੀ: 23 ਮੁਸਲਮਾਨ, 9 ਹਿੰਦੂ ਅਤੇ 4 ਸਿੱਖ। ਕੀ ਇਸ ਅਸੈਂਬਲੀ ਤੋਂ ਜਿਵੇਂ ਇਸ ਦੀ ਬਣਤਰ ਹੈ, ਆਸ ਰੱਖੀ ਜਾ ਸਕਦੀ ਹੈ ਕਿ ਇਸ ਕੋਲੋਂ ਸਿੱਖਾਂ ਨੂੰ ਇਨਸਾਫ਼ ਮਿਲੇਗਾ ? ਕੈਬਨਿਟ ਮਿਸ਼ਨ ਸਿੱਖਾਂ ਦੀ ਇਸ ਹੱਕੀ ਤੇ ਗੰਭੀਰ ਚਿੰਤਾ ਨੂੰ ਪ੍ਰਵਾਨ ਕਰਦਾ ਹੈ ਕਿ ਉਹ ਸਦਾ ਮੁਸਲਿਮ ਬਹੁ-ਗਿਣਤੀ ਦੇ ਗ਼ਲਬੇ ਹੇਠ ਨਾ ਰਹਿਣ। ਕੀ ਬਰਤਾਨਵੀ ਸਰਕਾਰ ਨੂੰ ਸਿੱਖਾਂ ਦੀ ਇਸ ਭਾਵਨਾ ਦਾ ਨਹੀਂ ਪਤਾ ਕਿ ਜੇਕਰ ਸਿੱਖਾਂ ਨੂੰ ਲਗਾਤਾਰ ਮੁਸਲਮਾਨਾਂ ਦੇ ਗ਼ਲਬੇ ਹੇਠ ਰਹਿਣ ਲਈ ਮਜਬੂਰ ਕੀਤਾ ਜਾਂਦਾ ਹੈ ਤਾਂ ਸਿੱਖਾਂ ਨੂੰ ਕੁਝ ਹੋਰ ਢੰਗ ਅਪਣਾਉਣੇ ਪੈਣਗੇ, ਜਿਸ ਨਾਲ ਉਹ ਸਿੱਖਾਂ ਦੀਆਂ ਚਿੰਤਾਵਾਂ ਤੋਂ ਹਰ ਇਕ ਨੂੰ ਜਾਣੂੰ ਕਰਵਾ ਸਕਣ। ਇਹ ਤਾਂ ਸਿਰਫ਼ ਮੁਸਲਮਾਨਾਂ ਨੂੰ ਸ਼ਾਂਤ ਕਰਨ ਲਈ ਹੀ ਕੀਤਾ ਗਿਆ ਹੈ। ਜੇ ਕੈਬਨਿਟ ਮਿਸ਼ਨ ਦਾ ਪਹਿਲਾ ਸਰੋਕਾਰ ਮੁਸਲਮਾਨਾਂ ਦੀ ਸੁਰੱਖਿਆ ਹੀ ਬਣੀ ਹੋਈ ਹੈ ਤਾਂ ਇਹ ਸਰੋਕਾਰ ਸਿੱਖਾਂ ਲਈ ਕਿਉਂ ਨਹੀਂ ਦਿਖਾਇਆ ਜਾਂਦਾ ? ਪਰ ਇਉਂ ਨਜ਼ਰ ਆਉਂਦਾ ਹੈ ਕਿ ਉਚੇਚੇ ਤੌਰ 'ਤੇ ਪ੍ਰਾਂਤਾਂ ਵਿਚ, ਗਰੁੱਪਾਂ ਜਾਂ ਕੇਂਦਰੀ ਸੰਘਠਨ ਵਿਚ ਸੰਘਨਾ ਪ੍ਰਭਾਵ ਪਾਉਣ ਤੋਂ ਸਿੱਖਾਂ ਨੂੰ ਵਾਂਝਿਆਂ ਰੱਖਿਆ ਗਿਆ ਹੈ। ਮੈਂ ਸੈਕਸ਼ਨ 15(2) ਅਤੇ ਸੈਕਸ਼ਨ 19(7) ਦਾ ਜ਼ਿਕਰ ਕਰ ਰਿਹਾ ਹਾਂ, ਜਿਨ੍ਹਾਂ ਵਿਚ ਨਿਸਚੇ ਹੀ ਇਹ ਗੱਲ ਆਈ ਹੈ ਕਿ ਕੁਝ ਖ਼ਾਸ ਮੰਤਵਾਂ ਲਈ

7. ਫ਼ਾਈਲ ਐੱਸ.ਐੱਚ.ਆਰ. 1804, ਸਿੱਖ ਹਿਸਟਰੀ ਰਿਸਰਚ ਡਿਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ।

ਮੁਸਲਮਾਨਾਂ ਅਤੇ ਹਿੰਦੂਆਂ ਦੋਹਾਂ ਦੀ ਬਹੁ-ਗਿਣਤੀ ਦੀ ਲੋੜ ਹੈ। ਸਿੱਖਾਂ ਨੂੰ ਉੱਕਾ ਹੀ ਅੱਖੋਂ ਪਰੋਖੇ ਕਰ ਦਿੱਤਾ ਗਿਆ ਹੈ, ਭਾਵੇਂ ਕਿ ਦੂਜਿਆਂ ਫ਼ਿਰਕਿਆਂ ਵਾਂਙ ਉਹਨਾਂ ਦਾ ਵੀ ਓਨਾ ਹੀ ਸੰਬੰਧ ਹੈ।

ਮੈਨੂੰ ਤਾਂ ਇਸ ਰੂਪ ਵਿਚ ਹੀ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਦੀ ਸਮਝ ਪਈ ਹੈ, ਕਿਉਂਕਿ ਮੁੱਦੇ ਗੰਭੀਰ ਤੇ ਮਹੱਤਵਪੂਰਨ ਹਨ। ਇਸ ਲਈ ਇਨ੍ਹਾਂ ਮਸਲਿਆਂ ਸੰਬੰਧੀ ਵਿਚਾਰ ਕਰਨ ਲਈ ਅੱਜ ਇਕੱਠੇ ਹੋਏ ਸਿੱਖ ਨੁਮਾਇੰਦਿਆਂ ਨੇ ਮੈਨੂੰ ਤੁਹਾਡੇ ਕੋਲੋਂ ਕੁਝ ਨੁਕਤਿਆਂ ਸੰਬੰਧੀ ਸਪੱਸ਼ਟੀਕਰਣ ਮੰਗਣ ਦੀ ਹਿਦਾਇਤ ਕੀਤੀ ਹੈ ਕਿ ਇਸ ਮਾਮਲੇ 'ਤੇ ਸੋਧਾਂ ਦੀ ਕੋਈ ਗੁੰਜਾਇਸ਼ ਹੈ, ਜਿਸ ਨਾਲ ਸਿੱਖਾਂ ਨੂੰ ਇਸ ਸਦੀਵੀ ਗ਼ਲਬੇ ਤੋਂ ਬਚਾਇਆ ਜਾ ਸਕੇ ?

ਇਸ ਲਈ ਮੈਂ ਆਪ ਦੇ ਸਾਹਮਣੇ ਤਿੰਨ ਸੁਆਲ ਪੇਸ਼ ਕਰਦਾ ਹਾਂ :

(1) ਸਿੱਖਾਂ ਨੂੰ ਇਕ ਵਿਸ਼ੇਸ਼ ਫ਼ਿਰਕੇ ਵਜੋਂ ਪ੍ਰਵਾਨ ਕਰਨ ਦੀ ਕੀ ਮਹੱਤਤਾ ਹੈ ?

(2) ਮੰਨ ਲਵੋ ਕਿ ਸੈਕਸ਼ਨ-ਬੀ ਦੀ ਬਹੁ-ਗਿਣਤੀ ਸੰਵਿਧਾਨ ਸਭਾ 19(5) ਧਾਰਾ ਅਸੀਂ ਬਣਾਉਣੀ ਹੈ, ਪਰ ਸਿੱਖ ਮੈਂਬਰ ਇਸ ਨਾਲ ਸਹਿਮਤ ਨਹੀਂ ਹੁੰਦੇ ਤਾਂ ਇਸ ਦਾ ਡੈੱਡਲਾਕ ਹੈ ਜਾਂ ਸਿੱਖ ਮੈਂਬਰਾਂ ਦਾ ਇਹ ਵਿਰੋਧ ਸਿਰਫ਼ ਬਾਈਕਾਟ ਹੀ ਹੈ।

(3) ਕੀ ਸਿੱਖਾਂ ਨੂੰ ਉਹੀ ਹੱਕ ਜੋ ਮੁਸਲਮਾਨਾਂ ਨੂੰ ਸੈਕਸ਼ਨ 15(2) ਅਤੇ 19(7) ਅਧੀਨ ਦਿੱਤੇ ਗਏ ਹਨ, ਮਿਲਣ ਦੀ ਉਮੀਦ ਹੈ ?[8]

ਮਾਸਟਰ ਤਾਰਾ ਸਿੰਘ ਦੀ ਉਪਰੋਕਤ ਚਿੱਠੀ ਦੇ ਉੱਤਰ ਵਿਚ ਲਾਰਡ ਪੈਥਿਕ ਲਾਰੰਸ ਨੇ ਮਿਤੀ ਪਹਿਲੀ ਜੂਨ ਦੀ ਚਿੱਠੀ ਵਿਚ ਲਿਖਿਆ :

ਜਦੋਂ ਅਸੀਂ ਕੈਬਨਿਟ ਮਿਸ਼ਨ ਦੀ ਸਟੇਟਮੈਂਟ ਤਿਆਰ ਕਰ ਰਹੇ ਸਾਂ ਤਾਂ ਸਿੱਖਾਂ ਦੀਆਂ ਚਿੰਤਾਵਾਂ ਉਭਰਵੇਂ ਰੂਪ ਵਿਚ ਸਾਡੇ ਮਨ ਵਿਚ ਸਨ ਅਤੇ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਜਿਹੜੇ ਵੀ ਬਦਲ ਸਾਡੇ ਸਾਹਮਣੇ ਸਨ, ਉਹਨਾਂ ਵਿੱਚੋਂ ਸਿੱਖਾਂ ਨੂੰ ਧਿਆਨ ਵਿਚ ਰੱਖਦੇ ਸਭ ਤੋਂ ਉੱਤਮ ਹੀ ਚੁਣੇ ਗਏ ਹਨ।

ਤੁਹਾਡੀ ਚਿੱਠੀ ਦੇ ਅੰਤ ਵਿਚ ਦਿੱਤੇ ਨੁਕਤਿਆਂ ਨੂੰ ਮੈਂ ਧਿਆਨ ਨਾਲ ਵਾਚਿਆ ਹੈ। ਮੈਨੂੰ ਡਰ ਹੈ ਕਿ ਮਿਸ਼ਨ ਆਪਣੇ ਸਟੇਟਮੈਂਟ ਵਿਚ ਹੋਰ/ਕੋਈ ਵਾਧਾ ਨਹੀਂ ਕਰ ਸਕਦਾ ਅਤੇ ਨਾ ਹੀ ਕਿਸੇ ਹੋਰ ਤਰ੍ਹਾਂ ਵਿਆਖਿਆ ਕਰ ਸਕਦਾ ਹੈ। ਫਿਰ ਵੀ ਨਾ ਤਾਂ ਪੰਜਾਬ ਵਿਚ ਜਾਂ ਉੱਤਰ-ਪੱਛਮ ਦੇ ਗੁੱਟ ਵਿਚ ਸਿੱਖਾਂ ਦੀ ਪੋਜ਼ੀਸ਼ਨ ਨੂੰ ਨੁਕਸਾਨ ਪਹੁੰਚਾਉਣ ਦੀ ਕੋਈ ਮਨਸ਼ਾ ਹੈ ਤੇ ਨਾ ਹੀ ਮੇਰੇ ਖ਼ਿਆਲ ਵਿਚ ਉਹਨਾਂ ਦੀ ਪੋਜ਼ੀਸ਼ਨ ਨੂੰ ਕੋਈ ਨੁਕਸਾਨ ਪੁੱਜਾ ਹੈ, ਕਿਉਂਕਿ ਇਸ ਗੱਲ ਦਾ ਕਿਆਸ ਵੀ ਨਹੀਂ ਕੀਤਾ ਜਾ ਸਕਦਾ ਕਿ ਕੋਈ ਵੀ ਅੰਤ੍ਰਿਮ ਸਰਕਾਰ ਜਾਂ ਭਵਿੱਖ ਦੀ ਸਰਕਾਰ ਸਿੱਖਾਂ ਦੇ ਪ੍ਰਾਂਤ ਵਿਚ ਉਹਨਾਂ ਦੀ ਮਹੱਤਵਪੂਰਨ ਪੋਜ਼ੀਸ਼ਨ ਨੂੰ ਅੱਖੋਂ ਉਹਲੇ ਕਰ ਸਕੇਗੀ। ਤੁਹਾਡੀ ਕੌਮ ਦੀ ਮਹੱਤਤਾ ਦਾ ਅਨੁਮਾਨ ਕਾਨੂੰਨੀ ਘੜਨੀ ਅਸੈਂਬਲੀ ਵਿਚਲੀਆਂ ਸੀਟਾਂ ਦੀ ਗਿਣਤੀ 'ਤੇ ਕਦੇ ਵੀ ਨਿਰਭਰ ਨਹੀਂ ਕਰੇਗਾ।[9]

ਲਾਰਡ ਐਟਲੀ ਨੂੰ ਲਿਖੀ ਆਪਣੀ 7 ਜੁਲਾਈ ਦੀ ਚਿੱਠੀ ਵਿਚ ਬਲਦੇਵ ਸਿੰਘ ਨੇ ਕੈਬਨਿਟ ਮਿਸ਼ਨ ਪਲਾਨ ਵਿਚ ਪ੍ਰਾਂਤਾਂ ਦੀ ਜਬਰੀ ਜੁੱਟਤਾ ਦਾ ਭਰਵੇਂ ਸ਼ਬਦਾਂ ਵਿਚ ਵਿਰੋਧ ਕੀਤਾ ਅਤੇ ਆਪਣੀ ਚਿੱਠੀ ਨਾਲ 10 ਜੂਨ, 1946 ਨੂੰ ਹੋਈ

---

8. Maurice Gwyer and Appadorai, *Speeches and Documents on Indian Constitution,* Vol. II, p. 626.
9. *Ibid.*, p. 627.

ਅਕਾਲੀ ਕਾਨਫ਼ਰੰਸ ਵਿਚ ਪਾਸ ਕੀਤਾ ਗਿਆ। ਹੇਠ ਲਿਖਿਆ ਮਤਾ ਵੀ ਨਾਲ ਭੇਜਿਆ :

ਸਿੱਖ ਪ੍ਰਤਿਨਿਧਾਂ ਦੀ ਇਸ ਇਕੱਤਰਤਾ ਨੇ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਚਿੰਤਾ ਨਾਲ ਅਤੇ ਗੰਭੀਰਤਾ ਸਹਿਤ ਵਿਚਾਰਿਆ ਹੈ ਅਤੇ ਇਕੱਤਰਤਾ ਦੀ ਇਹ ਰਾਏ ਹੈ ਕਿ ਇਹ ਸਿਫ਼ਾਰਸ਼ਾਂ ਸਿੱਖਾਂ ਨੂੰ ਆਜ਼ਾਦੀ ਦੇਣ ਦੀ ਥਾਂ ਸਥਾਈ ਗ਼ੁਲਾਮੀ ਦੇਣਗੀਆਂ। ਇਹਨਾਂ ਸਿਫ਼ਾਰਸ਼ਾਂ ਨਾਲ ਸਿੱਖਾਂ ਨਾਲ ਬੇਇਨਸਾਫ਼ੀ ਹੋਈ ਹੈ, ਖ਼ਾਸ ਕਰਕੇ ਅੱਗੇ ਦਰਜ ਕੀਤੇ ਜਾ ਰਹੇ ਮਾਮਲਿਆਂ ਵਿਚ :

(ੳ) ਭਾਵੇਂ ਕੈਬਨਿਟ ਮਿਸ਼ਨ ਨੇ ਇਹ ਗੱਲ ਪ੍ਰਵਾਨ ਕੀਤੀ ਹੈ ਕਿ ਪਾਕਿਸਤਾਨ ਦੀ ਸਥਾਪਤੀ ਨਾਲ ਸਿੱਖਾਂ ਦੀ ਪੋਜ਼ੀਸ਼ਨ ਵਿਸ਼ੇਸ਼ ਤੌਰ 'ਤੇ ਕਮਜ਼ੋਰ ਹੋਵੇਗੀ, ਪਰ ਫਿਰ ਵੀ ਪ੍ਰਾਂਤਾਂ ਦੀ ਜ਼ਰੂਰੀ ਜੁੱਟ-ਬੰਦੀ ਕਰ ਕੇ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਦੇ ਸ਼ਬਦਾਂ ਵਿਚ, ਮੁਸਲਮਾਨਾਂ ਲਈ ਖ਼ਤਰਾ ਸਹੇੜੇ ਬਗ਼ੈਰ ਪਾਕਿਸਤਾਨ ਵਾਲੀਆਂ ਸਾਰੀਆਂ ਹਾਲਤਾਂ ਪੈਦਾ ਕਰ ਦਿੱਤੀਆਂ ਹਨ।

(ਅ) ਕੈਬਨਿਟ ਮਿਸ਼ਨ ਨੇ ਇਹ ਗੱਲ ਪ੍ਰਵਾਨ ਕਰਦਿਆਂ ਕਿ ਨਿਰੋਲ ਸਾਂਝੇ ਹਿੰਦੁਸਤਾਨ ਵਿਚ ਮੁਸਲਮਾਨਾਂ ਦੀ ਸਭਿਆਚਾਰਕ, ਰਾਜਨੀਤਕ ਅਤੇ ਸਮਾਜਿਕ ਪਛਾਣ ਵਿਚੇ ਖ਼ਤਮ ਹੋ ਜਾਵੇਗੀ, ਕਿਉਂਕਿ ਇਸ ਤਰ੍ਹਾਂ ਦੇ ਸਾਂਝੇ ਹਿੰਦੁਸਤਾਨ ਵਿਚ ਬਹੁ-ਗਿਣਤੀ ਹਿੰਦੂਆਂ ਦਾ ਵੱਡਾ ਦਬਦਬਾ ਹੋਵੇਗਾ ਅਤੇ ਇਸ ਤੱਥ ਦੇ ਬਾਵਜੂਦ ਕਿ ਮੁਸਲਮਾਨਾਂ ਦੀ ਗਿਣਤੀ 9 ਕਰੋੜ ਹੈ ਤੇ ਉਹ ਕਈਆਂ ਸੂਬਿਆਂ ਵਿਚ ਬਹੁ-ਗਿਣਤੀ ਵਿਚ ਵੀ ਹਨ, ਇਸ ਗੱਲ ਨੂੰ ਜਾਣ-ਬੁੱਝ ਕੇ ਸਿੱਖਾਂ ਦੇ ਮਾਮਲੇ ਵਿਚ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਹੈ। ਮੁਸਲਮਾਨਾਂ ਦੇ ਗ਼ਲਬੇ ਹੇਠ ਸਿੱਖਾਂ ਦੀ ਹਾਲਤ ਤਾਂ ਇਸ ਸੰਵਿਧਾਨ ਨਾਲ ਹੋਰ ਵੀ ਵਿਗੜ ਜਾਵੇਗੀ। ਇਹ ਗੱਲ ਦੱਸਣ ਦੀ ਲੋੜ ਨਹੀਂ ਕਿ ਵਰਤਮਾਨ ਸੰਵਿਧਾਨ ਵਿਚ ਵੀ ਸਿੱਖ ਬੇਵੱਸ ਬਣ ਕੇ ਰਹਿ ਗਏ ਹਨ, ਜਿਸ ਨੇ ਉਹਨਾਂ ਨੂੰ ਵਿਦਰੋਹ ਦੀ ਭਾਵਨਾ ਤਕ ਪਹੁੰਚਾ ਦਿੱਤਾ ਹੈ।

(ੲ) ਇਹ ਗੱਲ ਮੰਨ ਕੇ ਵੀ ਕਿ ਪੰਜਾਬ ਸਿੱਖਾਂ ਦਾ ਹੋਮਲੈਂਡ ਹੈ, ਮਿਸ਼ਨ ਨੇ ਆਪਣੀਆਂ ਸਿਫ਼ਾਰਸ਼ਾਂ ਵਿਚ ਸਿੱਖਾਂ ਦੇ ਆਪਣੇ ਹੋਮਲੈਂਡ ਵਿਚ ਉਹਨਾਂ ਦੀ ਹਸਤੀ ਨੂੰ ਮਲੀਆਮੇਟ ਕਰ ਦਿੱਤਾ ਹੈ। ਕੈਬਨਿਟ ਮਿਸ਼ਨ ਦੇ ਬਿਆਨ ਵਿਚ ਪੈਰਾ 28 ਵਿਚ ਜਿਹੜੀ ਸਲਾਹਕਾਰ ਕਮੇਟੀ ਦੀ ਰਚਨਾ ਜਾਂ ਸਥਾਪਨਾ ਦੀ ਗੱਲ ਆਖੀ ਗਈ ਹੈ, ਉਸ ਰਾਹੀਂ ਸਿੱਖਾਂ ਦੇ ਜਾਇਜ਼ ਹੱਕਾਂ ਦੀ ਰਾਖੀ ਲਈ ਬਿਲਕੁਲ ਹੀ ਬੇਅਸਰ ਹੋਵੇਗੀ।

(ਸ) ਕੈਬਨਿਟ ਮਿਸ਼ਨ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੇ ਫ਼ਿਰਕੂ ਮਾਮਲਿਆਂ ਵਿਚ ਹੱਕਾਂ ਅਤੇ ਹਿੱਤਾਂ ਦਾ ਬਿਆਨ ਕਰਦਿਆਂ ਸੁਰੱਖਿਆ ਦੀ ਗੁੰਜਾਇਸ਼ ਰੱਖੀ ਹੈ, ਪਰ ਸਿੱਖਾਂ ਦੇ ਮਾਮਲੇ ਵਿਚ ਉਹਨਾਂ ਦੇ ਹੱਕਾਂ ਅਤੇ ਹਿੱਤਾਂ ਦੀ ਸੁਰੱਖਿਆ ਲਈ ਕੇਂਦਰ ਅਤੇ ਸੂਬਿਆਂ ਵਿਚ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਇਸ ਲਈ ਪੰਥ ਦੀ ਇਹ ਇਕੱਤਰਤਾ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਦੀ ਕਰੜੇ ਸ਼ਬਦਾਂ ਵਿਚ ਨਿੰਦਿਆ ਕਰਦੀ ਹੈ ਅਤੇ ਇਹ ਐਲਾਨ ਕਰਦੀ ਹੈ ਕਿ ਇਹ ਸਿਫ਼ਾਰਸ਼ਾਂ ਉੱਕਾ ਹੀ ਸਿੱਖਾਂ ਨੂੰ ਪ੍ਰਵਾਨ ਨਹੀਂ, ਕਿਉਂਕਿ ਇਹਨਾਂ ਵਿਚ ਸਿੱਖਾਂ ਦੀਆਂ ਸਹੀ ਮੰਗਾਂ ਵੱਲ ਧਿਆਨ ਨਹੀਂ ਦਿੱਤਾ ਗਿਆ ਤੇ ਇਹ ਸਿਫ਼ਾਰਸ਼ਾਂ ਉਹਨਾਂ ਦੀ ਰਾਏ ਲੈਣ ਤੋਂ ਬਿਨਾਂ ਹੀ ਤਿਆਰ ਕੀਤੀਆਂ ਗਈਆਂ ਹਨ।

ਇਸ ਚਿੱਠੀ ਤੇ ਮਤੇ ਦਾ ਉੱਤਰ ਦੇਂਦਿਆਂ ਲਾਰਡ ਐਟਲੀ ਨੇ 7 ਅਗਸਤ, 1946 ਨੂੰ ਇਹ ਉੱਤਰ ਦਿੱਤਾ :

ਮੈਂ ਇਸ ਮਾਮਲੇ ਸੰਬੰਧੀ ਨਿੱਜੀ ਤੇ ਡੂੰਘੀ ਵਿਚਾਰ ਕੀਤੀ ਹੈ, ਪਰ ਮਈ 14 ਵਾਲਾ ਬਿਆਨ ਜਿਸ ਨੂੰ ਬਾਦਸ਼ਾਹ ਸਲਾਮਤ ਦੀ ਸਰਕਾਰ ਦੀ ਪੂਰੀ ਸਹਿਮਤੀ ਹੈ, ਸਿੱਖਾਂ ਦੀ ਇੱਛਾ ਅਨੁਸਾਰ ਬਦਲਿਆ ਨਹੀਂ ਜਾ ਸਕਦਾ। ਉਸਨੇ ਇਹ ਇਸ਼ਾਰਾ ਵੀ ਕੀਤਾ ਕਿ ਵਾਇਸਰਾਇ ਭਾਰਤੀ ਕੌਮੀ ਕਾਂਗਰਸ ਅਤੇ ਮੁਸਲਿਮ ਲੀਗ ਦੇ ਪ੍ਰਧਾਨਾਂ ਨਾਲ ਸਿੱਖਾਂ ਦੀ ਪੋਜ਼ੀਸ਼ਨ ਬਾਰੇ ਵਿਚਾਰ ਕਰ ਸਕਦਾ ਹੈ।[10] ਉਸ ਨੇ ਲਿਖਿਆ: ਇਹ ਬਦਕਿਸਮਤੀ ਵਾਲੀ ਗੱਲ ਹੈ ਕਿ ਸਿੱਖ ਕੌਮ ਨੇ ਇਸ ਦੌਰਾਨ ਕਾਨੂੰਨ ਘੜਨੀ ਅਸੈਂਬਲੀ ਵਾਸਤੇ ਆਪਣੇ ਨੁਮਾਇੰਦੇ ਨਾ ਚੁਣਨ ਦਾ ਫ਼ੈਸਲਾ ਕੀਤਾ ਹੈ।[11]

ਲੈਂਡਨ ਸਾਰਸਫ਼ੀਲਡ, ਇਕ ਬਰਤਾਨਵੀ ਅਫ਼ਸਰ ਨੇ ਕੈਬਨਿਟ ਮਿਸ਼ਨ ਦੀਆਂ 1946 ਦੀਆਂ ਤਜਵੀਜ਼ਾਂ ਦੇ ਪ੍ਰਕਾਸ਼ਨ ਪਿੱਛੋਂ ਇਕ ਕਿਤਾਬ *Betrayal of the Sikhs* ਲਿਖੀ, ਜਿਸ ਦੇ ਅੰਤ ਵਿਚ ਨਿਰਣੇ ਵਜੋਂ ਇਹ ਗੱਲ ਲਿਖੀ ਗਈ ਹੈ:

ਬਹੁਤ ਸਾਰੇ ਬਰਤਾਨਵੀ ਅਫ਼ਸਰ ਹਨ, ਜੋ ਇਹ ਮੰਨਦੇ ਹਨ ਕਿ ਸਿੱਖਾਂ ਨਾਲ ਇਨਸਾਫ਼ ਨਹੀਂ ਹੋਇਆ। ਕੈਬਨਿਟ ਮਿਸਨ ਨੇ ਖ਼ਾਲਸੇ ਦੀਆਂ ਰਾਜਨੀਤਕ ਭਾਵਨਾਵਾਂ ਨੂੰ ਅੱਖੋਂ ਉਹਲੇ ਕਰ ਕੇ ਵੱਡੀ ਗ਼ਲਤੀ ਕੀਤੀ ਹੈ ਅਤੇ ਇਸ ਗ਼ਲਤੀ ਨਾਲ ਬੜੀ ਖ਼ਤਰਨਾਕ ਹਾਲਤ ਪੈਦਾ ਕਰ ਦਿੱਤੀ ਹੈ। ਇਸ ਲਈ ਸਿੱਟਾ ਤਾਂ ਇਹੀ ਨਿਕਲਦਾ ਹੈ ਕਿ ਇਸ ਕੇਸ ਦੇ ਸਹੀ ਪੱਖਾਂ ਬਾਰੇ ਬਰਤਾਨਵੀ ਮੰਤਰੀ ਮੰਡਲ ਦੇ ਮੈਂਬਰਾਂ ਨੂੰ ਪੁੱਠੇ ਰਸਤੇ 'ਤੇ ਪਾਇਆ ਗਿਆ ਅਤੇ ਸਿੱਖਾਂ ਨੂੰ ਪਾਰਸੀ, ਐਂਗਲੋ-ਇੰਡੀਅਨ ਅਤੇ ਅਨੁਸੂਚਿਤ ਜਾਤੀਆਂ ਦੇ ਤੁਲ ਹੀ ਸਮਝਿਆ ਗਿਆ। ਜਿਹਨਾਂ ਲੋਕਾਂ ਨੇ ਸਿੱਖਾਂ ਦੇ ਪੁਰਾਤਨ ਤੇ ਵਰਤਮਾਨ ਇਤਿਹਾਸ ਨੂੰ ਪੜ੍ਹਿਆ ਹੈ, ਉਹਨਾਂ ਲਈ ਤਾਂ ਇਹ ਸਪੱਸ਼ਟ ਹੀ ਹੈ ਕਿ ਇਹ ਰਾਜਨੀਤੀ ਦੀ ਵੱਡੀ ਗ਼ਲਤੀ ਕੀਤੀ ਗਈ ਹੈ। ਇਸ ਨਾਲ ਜਿਹੜਾ ਨਾ ਅੰਤ ਹੋਣ ਵਾਲਾ ਖ਼ੂਨ-ਖ਼ਰਾਬਾ ਤੇ ਸੰਕਟ ਇਸ ਬਦਕਿਸਮਤ ਪ੍ਰਾਂਤ ਵਿਚ ਵਾਪਰਨਾ ਹੈ, ਉਸ ਨੂੰ ਹਾਲੇ ਵੀ ਟਾਲਿਆ ਜਾ ਸਕਦਾ ਹੈ।[12]

ਕਾਂਗਰਸ ਵਰਕਿੰਗ ਕਮੇਟੀ ਨੇ 4 ਅਗਸਤ, 1946 ਇਕ ਮੀਟਿੰਗ ਕਰ ਕੇ ਇਹ ਮਤਾ ਪਾਸ ਕੀਤਾ:

ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਦੁਆਰਾ ਸਿੱਖਾਂ ਨਾਲ ਵੱਡੀ ਬੇਇਨਸਾਫ਼ੀ ਹੋਈ ਹੈ ਅਤੇ ਕਾਂਗਰਸ ਇਹ ਐਲਾਨ ਕਰਦੀ ਹੈ ਕਿ ਉਹ ਸਿੱਖਾਂ ਨੂੰ ਇਨਸਾਫ਼ ਪ੍ਰਾਪਤ ਕਰਨ ਲਈ ਹਰ ਤਰ੍ਹਾਂ ਦੀ ਸੰਭਵ ਸਹਾਇਤਾ ਦੇਵੇਗੀ। ਜਿਸ ਨਾਲ ਉਹਨਾਂ ਦੇ ਸ਼ਿਕਵੇ ਖ਼ਤਮ ਹੋਣ ਅਤੇ ਉਹਨਾਂ ਦੇ ਹੱਕਾਂ ਦੀ ਰਖਵਾਲੀ ਲਈ ਢੁੱਕਵੇਂ ਕਦਮ ਚੁੱਕੇ ਗਏ ਹੋਣ। ਇਹ ਕਮੇਟੀ ਸਿੱਖਾਂ ਨੂੰ ਵੀ ਅਪੀਲ ਕਰਦੀ ਹੈ ਕਿ ਉਹ ਕਾਨੂੰਨ ਘੜਨੀ ਸਭਾ ਦੇ ਬਾਈਕਾਟ ਦੇ ਫ਼ੈਸਲੇ ਉੱਤੇ ਮੁੜ ਵਿਚਾਰ ਕਰਨ।[13]

ਪੰਥਕ ਪ੍ਰਤਿਨਿਧ ਬੋਰਡ ਨੇ, ਜਿਸ ਵਿਚ ਅਕਾਲੀਆਂ ਸਮੇਤ ਸਿੱਖਾਂ ਦੇ ਸਾਰੇ ਧੜੇ ਸ਼ਾਮਲ ਸਨ, 14 ਅਗਸਤ, 1946 ਨੂੰ ਕਾਨੂੰਨ ਘੜਨੀ ਸਭਾ ਦਾ ਬਾਈਕਾਟ ਵਾਲਾ ਫ਼ੈਸਲਾ ਵਾਪਸ ਲੈਂਦਿਆਂ ਹੇਠ ਲਿਖਿਆ ਮਤਾ ਪਾਸ ਕੀਤਾ:

---

10. ਐੱਮ.ਬੀ. ਫ਼ਾਈਲ 139, ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ।
11. *ਉਹੀ*।
12. Landen Sarasfield, *Betrayal of the Sikhs,* Lahore, 1946, pp. 130-31.
13. V.P. Menon, *Transfer of Power,* p. 291.

ਪੂਰੀ ਸੋਚ ਵਿਚਾਰ ਕਰਨ ਪਿੱਛੋਂ ਬੋਰਡ ਦੀ ਇਹ ਰਾਏ ਹੈ ਕਿ ਹਾਲਾਤ ਨੂੰ ਸਨਮੁੱਖ ਰੱਖਦਿਆਂ ਸਿੱਖਾਂ ਨੂੰ ਕਾਨੂੰਨ ਘੜਨੀ ਸਭਾ ਦੇ ਢੰਗ ਰਾਹੀਂ ਕੇਂਦਰ ਵਿਚ ਤੇ ਸੂਬਿਆਂ ਵਿਚ ਸਿੱਖਾਂ ਦੀ ਰੱਖਿਆ ਲਈ ਉਹੀ ਢੰਗ ਉਪਲਬਧ ਕਰਾਉਣ, ਜਿਹੇ ਮੁੱਖ ਫ਼ਿਰਕਿਆਂ ਨੂੰ ਦਿੱਤੇ ਗਏ ਹਨ, ਇਸ ਲਈ ਕਾਨੂੰਨ ਘੜਨੀ ਸਭਾ ਨੂੰ ਇਕ ਮੌਕਾ ਦੇਣਾ ਚਾਹੀਦਾ ਹੈ।[14]

ਸਰ ਇਵਾਨ ਜੈਨਕਿਨਜ਼, ਗਵਰਨਰ ਪੰਜਾਬ ਨਾਲ ਆਪਣੀ 10 ਅਪਰੈਲ, 1947 ਦੀ ਇਕ ਮੁਲਾਕਾਤ ਵਿਚ ਗਿਆਨੀ ਕਰਤਾਰ ਸਿੰਘ ਨੇ ਕੈਬਨਿਟ ਮਿਸ਼ਨ ਦੀਆਂ ਸਿਫ਼ਾਰਸ਼ਾਂ ਬਾਰੇ ਹੇਠ ਲਿਖੇ ਨੁਕਤਿਆਂ ਉੱਤੇ ਜ਼ੋਰ ਦਿੱਤਾ :

ਸਿੱਖ 16 ਮਈ, 1946 ਦੇ ਬਿਆਨ ਤੋਂ ਸੰਤੁਸ਼ਟ ਨਹੀਂ ਹਨ। ਉਹ ਕੇਵਲ ਉਸੇ ਹਾਲਾਤ ਵਿਚ ਕਾਨੂੰਨ ਘੜਨੀ ਸਭਾ ਵਿਚ ਜਾਣਗੇ, ਜੇਕਰ ਉਹਨਾਂ ਨੂੰ ਮੁਸਲਮਾਨਾਂ ਵਾਂਙ ਪੱਕੀ ਅਸੈਂਬਲੀ ਵਿਚ ਸੈਕਸ਼ਨ-ਬੀ ਵਿਚ ਦਿੱਤੀ ਵੀਟੋ ਦੇ ਅਧਿਕਾਰ ਦਿੱਤੇ ਜਾਣ। ਦੂਜੀ ਗੱਲ ਇਹ ਹੈ ਕਿ ਪੰਜਾਬ ਦਾ ਫ਼ੌਰਨ ਬਟਵਾਰਾ ਹੋਣਾ ਚਾਹੀਦਾ ਹੈ। ਇਹ ਦੋ ਨਵੇਂ ਸੂਬੇ ਸੈਕਸ਼ਨ-ਬੀ ਵਿਚ ਹੀ ਰੱਖੇ ਜਾ ਸਕਦੇ ਹਨ, ਪਰ ਦੋਹਾਂ ਨੂੰ ਸੰਵਿਧਾਨ ਤੋਂ ਬਾਹਰ ਹੋਣ ਦਾ ਹੱਕ ਹੋਣਾ ਚਾਹੀਦਾ ਹੈ।[15]

ਪੰਜਾਬ ਦੇ ਗਵਰਨਰ ਨੇ ਵਾਇਸਰਾਇ ਨੂੰ 10 ਅਪਰੈਲ ਨੂੰ ਲਿਖੀ ਚਿੱਠੀ ਵਿਚ ਉਪਰਲੀਆਂ ਦੋਵੇਂ ਸ਼ਰਤਾਂ ਬਾਰੇ ਸੂਚਿਤ ਕੀਤਾ। ਉਸਨੇ ਲਿਖਿਆ ਕਿ ਸਿੱਖਾਂ ਨੂੰ ਕੇਵਲ ਉਹ ਫ਼ੈਸਲਾ ਹੀ ਪ੍ਰਵਾਨ ਹੋਵੇਗਾ, ਜਿਸ ਵਿਚ ਦੋਵੇਂ ਸ਼ਰਤਾਂ ਮੰਨੀਆਂ ਗਈਆਂ ਹੋਣ ਅਤੇ ਜਿਸ ਵਿਚ ਉਹਨਾਂ ਵਾਲੇ ਸੂਬੇ ਵਿਚ ਫ਼ਿਰਕੂ ਵੀਟੋ ਦੀ ਸ਼ਕਤੀ ਅਤੇ ਪੰਜਾਬ ਦਾ ਬਟਵਾਰਾ।[16] ਗਵਰਨਰ ਨਾਲ ਇਸ ਮੁਲਾਕਾਤ ਵਿਚ ਗਿਆਨੀ ਕਰਤਾਰ ਸਿੰਘ ਨੇ ਇਹ ਸਪੱਸ਼ਟ ਕਰ ਦਿੱਤਾ ਸੀ ਕਿ ਬਟਵਾਰੇ ਵਾਲੇ ਪੰਜਾਬ ਨੂੰ ਨਵੇਂ ਸੰਵਿਧਾਨ ਵਿਚ ਬਾਹਰ ਚਲੇ ਜਾਣ ਦਾ ਹੱਕ ਹੋਵੇਗਾ। ਦੂਜੇ ਸ਼ਬਦਾਂ ਵਿਚ ਪੰਜਾਬ ਦੇ ਇਹਨਾਂ ਦੋਵਾਂ ਖੰਡਾਂ ਨੂੰ ਸੁਤੰਤਰ ਹੋਣ ਦਾ ਅਧਿਕਾਰ ਮਿਲਣਾ ਚਾਹੀਦਾ ਹੈ। ਇਕ ਹੋਰ ਥਾਂ ਜੈਨਕਿਨਜ਼ ਨੇ ਇਸ ਗੱਲ ਦੀ ਪੁਸ਼ਟੀ ਕੀਤੀ ਹੈ : "ਸਿੱਖਾਂ ਦੇ ਖ਼ਿਆਲ ਵਿਚ ਤਾਂ ਅਜਿਹੀ ਸਟੇਟ ਹੀ ਸੀ, ਜੋ ਲਗਪਗ ਸਾਰੇ ਸਿੱਖਾਂ ਦੀ ਤੇ ਮੁਸਲਮਾਨਾਂ ਤੋਂ ਸੱਖਣੀ ਹੋਵੇ। ਅਜਿਹੀ ਸਟੇਟ ਨੂੰ ਫੂਲਕੀਆਂ ਰਿਆਸਤਾਂ ਨਾਲ ਜੋੜਿਆ ਜਾਂ ਸੰਘੀ ਢਾਂਚੇ ਵਿਚ ਬੰਨ੍ਹਿਆ ਜਾ ਸਕਦਾ ਹੋਵੇ ਅਤੇ ਚਾਹੇ ਪਾਕਿਸਤਾਨ ਜਾਂ ਹਿੰਦੁਸਤਾਨ ਵਿਚ ਸ਼ਾਮਲ ਹੋ ਸਕੇ ਜਾਂ ਖ਼ੁਦਮੁਖ਼ਤਿਆਰੀ ਦੇ ਅਧਿਕਾਰਾਂ ਵਾਲੀ ਹੋਵੇ ਅਤੇ ਇਸਦੀ ਬਾਦਸ਼ਾਹ ਸਲਾਮਤ ਦੀ ਸਰਕਾਰ ਨਾਲ ਵੱਖਰੀ ਸੰਧੀ ਹੋਵੇ।"[17]

ਇਸ ਨਿਸ਼ਾਨੇ ਦੀ ਪੂਰਤੀ ਲਈ ਸਿੱਖਾਂ ਅਤੇ ਮੁਸਲਿਮ ਲੀਗ ਦੀ ਕਿਸੇ ਸਾਂਝੇ

14. *T.O.P.*, Vol. VIII, Document No. 158.
15. ਐੱਮ.ਬੀ. ਫ਼ਾਈਲ 139, ਇੰਡੀਆ ਆਫ਼ਿਸ ਲਾਇਬ੍ਰੇਰੀ (ਜਿਸ ਨੂੰ ਹੁਣ ਬ੍ਰਿਟਿਸ਼ ਲਾਇਬ੍ਰੇਰੀ ਕਹਿੰਦੇ ਹਨ), ਲੰਡਨ।
16. *ਉਹੀ*।
17. ਸਰ ਈਵਾਨ ਜੈਨਕਿਨਜ਼ ਦੀਆਂ ਵਾਇਸਰਾਇ ਨੂੰ ਲਿਖੀਆਂ ਚਿੱਠੀਆਂ ਮਿਤੀ 10 ਅਪਰੈਲ, 1947; ਐੱਮ.ਬੀ. 139, ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ।

ਨੁਕਤੇ 'ਤੇ ਸਹਿਮਤੀ ਬਣਾਉਣ ਦੀ ਲੋੜ ਸੀ। ਗਿਆਨੀ ਕਰਤਾਰ ਸਿੰਘ, ਜੋ ਮੁਸਲਿਮ ਲੀਗ ਦੇ ਸਿੱਖਾਂ ਪ੍ਰਤਿ ਰਵੱਈਏ ਨੂੰ ਸਮਝਣ ਲਈ ਕੁਝ ਲੀਡਰਾਂ ਨੂੰ ਮਿਲਦਾ ਰਿਹਾ ਹੈ, ਦਾ ਕਹਿਣਾ ਹੈ ਕਿ ਮੁਸਲਿਮ ਲੀਗ ਨੂੰ ਸਿੱਖਾਂ ਦੇ ਇਸ ਮਾਮਲੇ ਦੇ ਹੱਲ ਲਈ ਕੋਈ ਥਹੁ-ਪਤਾ ਨਹੀਂ ਲੱਗਦਾ ਸੀ। ਉਨ੍ਹਾਂ ਦੀ ਸਿੱਖਾਂ ਨਾਲ ਸਮਝੌਤਾ ਕਰਨ ਦੀ ਕੋਈ ਰੁਚੀ ਨਜ਼ਰ ਨਹੀਂ ਆਉਂਦੀ ਸੀ। ਮੁਸਲਿਮ ਲੀਡਰ ਲਗਾਤਾਰ ਗੱਲਬਾਤ ਤਾਂ ਕਰਦੇ ਰਹੇ, ਪਰ ਇਸ ਗੱਲ 'ਤੇ ਬਜ਼ਿੱਦ ਸਨ ਕਿ ਉਹ ਵੱਖਰੀ ਕੌਮ ਹਨ ਤੇ ਉਹਨਾਂ ਦਾ ਸਾਰੇ ਪੰਜਾਬ ਉੱਤੇ ਗ਼ਲਬਾ ਰਹਿਣਾ ਚਾਹੀਦਾ ਹੈ।[18] ਗਿਆਨੀ ਕਰਤਾਰ ਸਿੰਘ ਦਾ ਸਿੱਖ ਸਟੇਟ ਬਾਰੇ ਵਿਚਾਰ ਅਕਾਲੀ ਦਲ ਦੇ ਮਤੇ ਅਤੇ ਨੀਤੀ ਨਾਲ ਮੇਲ ਖਾਂਦਾ ਹੈ।

ਜੇਕਰ ਪੰਜਾਬ ਦਾ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਅਨੁਸਾਰ ਬਟਵਾਰਾ ਕਰ ਦਿੱਤਾ ਜਾਂਦਾ ਅਤੇ ਇਹਨਾਂ ਤਜਵੀਜ਼ਾਂ ਨੂੰ ਭਾਰਤ ਦੀਆਂ ਦੋਵੇਂ ਪ੍ਰਮੁੱਖ ਪਾਰਟੀਆਂ ਨੇ ਮੰਨ ਲਿਆ ਹੁੰਦਾ ਤਾਂ ਪੰਜਾਬ ਵਿਚ ਜੋ ਵੱਡੀ ਪੱਧਰ 'ਤੇ ਖ਼ੂਨ-ਖ਼ਰਾਬਾ ਤੇ ਦੰਗੇ-ਫ਼ਸਾਦ ਹੋਏ, ਉਹਨਾਂ ਨੂੰ ਰੋਕਿਆ ਜਾ ਸਕਦਾ ਸੀ।

ਦੂਜੀ ਸੰਸਾਰ ਜੰਗ ਦੇ ਖ਼ਤਮ ਹੋਣ ਪਿੱਛੋਂ ਸਾਰੇ ਹਿੰਦੁਸਤਾਨ ਵਿਚ ਚੋਣਾਂ ਹੋਈਆਂ। 1946 ਦੀ ਪੰਜਾਬ ਚੋਣ ਨਾਲ ਪੰਜਾਬ ਦੇ ਇਤਿਹਾਸ ਵਿਚ ਇਕ ਨਵਾਂ ਮੋੜ ਆਇਆ। ਮੁਸਲਿਮ ਲੀਗ ਨੂੰ 75.26% ਵੋਟਾਂ ਪਈਆਂ। ਉਸਨੇ ਪੰਜਾਬ ਅਸੈਂਬਲੀ ਦੀਆਂ 86 ਸੀਟਾਂ 'ਤੇ ਚੋਣ ਲੜੀ ਅਤੇ 73 ਜਿੱਤ ਲਈਆਂ। ਇਸ ਦੇ ਮੁਕਾਬਲੇ 'ਤੇ ਬਾਕੀ ਯੂਨੀਅਨਿਸਟ ਪਾਰਟੀ ਨੂੰ ਸਾਰੇ ਫ਼ਿਰਕਿਆਂ ਦੇ 26.6% ਵੋਟ ਮਿਲੇ।[19] ਮੁਸਲਿਮ ਲੀਗ ਅਸੈਂਬਲੀ ਦੀ ਇਸ ਬੇਮਿਸਾਲ ਜਿੱਤ ਤੋਂ ਭਲੀ ਭਾਂਤ ਪ੍ਰਗਟ ਹੋ ਗਿਆ ਕਿ ਪੰਜਾਬ ਦੇ ਮੁਸਲਮਾਨ ਮੁਸਲਿਮ ਲੀਗ ਨਾਲ ਹਨ ਅਤੇ ਪੰਜਾਬ ਦੇ ਸੂਬੇ ਸਮੇਤ ਪਾਕਿਸਤਾਨ ਬਣਾਉਣ ਦੇ ਚਾਹਵਾਨ ਹਨ। ਇਸ ਤਰ੍ਹਾਂ ਕਰਨ ਨਾਲ ਪੰਜਾਬ ਦੀ ਘੱਟ-ਗਿਣਤੀ ਵਾਲੇ ਸਿੱਖ ਅਤੇ ਹਿੰਦੂ ਪਾਕਿਸਤਾਨ ਵਿਚ ਚਲੇ ਜਾਂਦੇ ਸਨ। ਇਸ ਗੱਲ ਤੋਂ ਬਚਣ ਲਈ ਉਹਨਾਂ ਸਿੱਖ-ਹਿੰਦੂ ਸੂਬਾ ਬਣਾਉਣ ਦੀ ਮੰਗ ਕੀਤੀ। ਇਹ ਗੱਲ ਪੰਜਾਬ ਵਿਚ ਇਕ ਨਵਾਂ ਸਿੱਖ-ਹਿੰਦੂ ਸੂਬਾ ਬਣਾਉਣ ਦੇ ਮਾਮਲੇ ਵਿਚ ਇਸ ਪ੍ਰਕਾਰ ਸਪੱਸ਼ਟ ਕੀਤੀ ਗਈ ਹੈ:

ਜੇ ਇਹ ਮੰਗ ਨਹੀਂ ਮੰਨੀ ਜਾਂਦੀ ਤਾਂ ਇਸ ਦਾ ਭਾਵ ਭਾਰੀ ਮੁਸਲਿਮ ਲੀਗ ਗ਼ਲਬੇ ਹੇਠ ਜੁਝਾਰੂ ਹਿੰਦੂਆਂ ਅਤੇ ਵਪਾਰ ਨਾਲ ਸੰਬੰਧਿਤ ਸ਼੍ਰੇਣੀਆਂ ਦੀ ਤਬਾਹੀ ਹੋਵੇਗੀ। ਇਸ ਪ੍ਰਕਾਰ ਸਿੱਖ ਲੋਕ ਜਿਨ੍ਹਾਂ ਦੀ 95% ਵੱਸੋਂ ਪੰਜਾਬ ਵਿਚ ਹੈ, ਰਾਜਨੀਤੀ ਵਿੱਚੋਂ ਅਲੋਪ ਹੋ ਜਾਣਗੇ। ਜਿਹੜੇ ਲੋਕ ਸੌ ਸਾਲ ਪਹਿਲਾਂ ਇਸ ਧਰਤੀ 'ਤੇ ਰਾਜ ਕਰਦੇ ਸਨ, ਉਹ ਮੁੜ ਉਹਨਾਂ ਲੋਕਾਂ ਦੇ ਅਧੀਨ ਹੋ ਜਾਣਗੇ, ਜਿਹਨਾਂ ਨੂੰ ਉਹਨਾਂ ਜਿੱਤ ਕੇ ਰਾਜ ਕੀਤਾ ਸੀ। ਇਹ ਬੇਇਨਸਾਫ਼ੀ ਹੈ, ਅਨਿਆਇ ਹੈ ਅਤੇ ਧੱਕੇਸ਼ਾਹੀ ਹੈ, ਇਹ ਬਰਦਾਸ਼ਤ ਨਹੀਂ ਕੀਤੀ ਜਾਵੇਗੀ। ਇਸ ਲਈ ਆਪਣਾ ਫ਼ੈਸਲਾ ਆਪ ਕਰਨ ਦੇ ਹੱਕਾਂ ਅਤੇ ਬਹੁ-ਗਿਣਤੀ ਵਾਲੇ ਹੱਕਾਂ ਖ਼ਾਤਰ ਇੱਕੋ

18. *ਉਹੀ*।
19. ਪ੍ਰੈੱਸ ਸੂਚਨਾ ਵਿਭਾਗ, ਭਾਰਤ ਸਰਕਾਰ, ਲੜੀ ਨੰ: 21, ਮਿਤੀ 5 ਮਾਰਚ, 1966, ਪੰਨਾ 5.

ਸਭਿਆਚਾਰਕ ਰੂਪ ਵਿਚ ਬੱਝੇ ਲੋਕਾਂ ਨੂੰ ਜੀਵਨ ਆਪਣੇ ਢੰਗ ਨਾਲ ਬਿਤਾ ਸਕਣ ਲਈ ਪੰਜਾਬ ਦਾ ਬਟਵਾਰਾ ਅਤਿ ਲੋੜੀਂਦਾ ਬਣ ਜਾਂਦਾ ਹੈ।[20]

ਲੀਗ ਪੰਜਾਬ ਅਸੈਂਬਲੀ ਵਿਚ ਸਭ ਤੋਂ ਵੱਡੀ ਪਾਰਟੀ ਵਜੋਂ ਉਭਰ ਕੇ ਆਈ।[21] ਸਰ ਖ਼ਿਜ਼ਰ ਹਯਾਤ ਖ਼ਾਨ ਨੇ ਅਕਾਲੀਆਂ ਤੇ ਕਾਂਗਰਸ ਦੇ ਸਹਿਯੋਗ ਨਾਲ ਸਾਂਝੀ ਸਰਕਾਰ ਬਣਾਈ। ਉਹ ਕੁਝ ਹੱਦ ਤਕ ਇਸ ਗੱਲੋਂ ਠੀਕ ਹੀ ਸੀ ਕਿ ਮੁਸਲਿਮ ਲੀਗ ਪਾਕਿਸਤਾਨ ਦੇ ਮੁੱਦੇ 'ਤੇ ਅੜੀ ਹੋਣ ਕਾਰਨ ਗ਼ੈਰ-ਮੁਸਲਿਮ ਪਾਰਟੀਆਂ ਨਾਲ ਸਮਝੌਤਾ ਨਹੀਂ ਕਰ ਸਕੇਗੀ। ਇਸ ਰਾਜਨੀਤਕ ਸਥਿਤੀ ਦੀ ਲੋੜ ਵਿਚ ਉਸਨੇ ਵਜ਼ਾਰਤ ਬਣਾਈ।[22] ਇਸ ਗੱਲ ਦਾ ਪੰਜਾਬ ਦੇ ਮੁਸਲਮਾਨਾਂ ਉੱਤੇ ਉਲਟਾ ਪ੍ਰਤਿਕਰਮ ਹੋਇਆ। ਕਿਉਂਕਿ ਉਹ ਪੰਜਾਬ ਦੀ ਰਾਜਨੀਤੀ ਵਿਚ ਭਰਵਾਂ ਹਿੱਸਾ ਲੈ ਰਹੇ ਸਨ ਤੇ ਉਹਨਾਂ ਦੀ ਗਿਣਤੀ ਅਨੁਸਾਰ ਉਹਨਾਂ ਦਾ ਹੱਕ ਵੀ ਬਣਦਾ ਸੀ। ਹੁਣ ਪਹਿਲੀ ਵਾਰੀ ਇਸ ਵੱਡੀ ਪਾਰਟੀ ਨੂੰ ਕਾਂਗਰਸ, ਯੂਨੀਅਨਿਸਟ ਤੇ ਅਕਾਲੀ ਪਾਰਟੀ ਦੇ ਗੱਠਜੋੜ ਨੇ ਰਾਜ ਸੱਤਾ ਤੋਂ ਬਿਲਕੁਲ ਬਾਹਰ ਕੱਢ ਦਿੱਤਾ ਗਿਆ ਸੀ। ਜੇ ਸਰ ਖ਼ਿਜ਼ਰ ਹਯਾਤ ਖ਼ਾਨ ਵਜ਼ਾਰਤ ਨਾ ਬਣਾਉਂਦਾ ਤੇ ਲੀਗ ਨੂੰ ਸੱਤਾ ਵਿਚ ਆਉਣ ਦੀ ਆਸ ਲੱਗਦੀ ਤਾਂ ਉਹ ਸੱਤਾ ਦੀ ਪ੍ਰਾਪਤੀ ਲਈ ਦੂਜੀਆਂ ਘੱਟ-ਗਿਣਤੀਆਂ ਨਾਲ ਸਹਿ-ਹੋਂਦ ਵਾਲਾ ਵਤੀਰਾ ਅਪਣਾਉਣ ਲਈ ਮਜਬੂਰ ਹੋ ਜਾਂਦੇ। ਉਸ ਹਾਲਤ ਵਿਚ ਉਹ ਦੁਫੇੜ ਪਾਉਣ ਲਈ ਬਹੁਤੇ ਉਤਾਵਲੇ ਨਾ ਹੁੰਦੇ। ਇਸ ਪਿੱਛੋਂ ਜਿਹੜੀ ਹਾਲਤ ਵਾਪਰੀ, ਉਸ ਲਈ ਅਸੈਂਬਲੀ ਦੇ ਕਾਂਗਰਸ, ਅਕਾਲੀ ਅਤੇ ਯੂਨੀਅਨਿਸਟ ਮੈਂਬਰ ਸਾਰੇ ਹੀ ਜ਼ਿੰਮੇਵਾਰ ਹਨ। ਅਕਾਲੀਆਂ ਅਤੇ ਕਾਂਗਰਸੀ ਮੈਂਬਰਾਂ ਨੇ ਆਪਣੀ ਅਤੇ ਚੀਫ਼ ਮਨਿਸਟਰ ਦੀ ਸ਼ਕਤੀ ਬਾਰੇ ਭੁਲੇਖਾ ਖਾਧਾ ਲੱਗਦਾ ਹੈ।

20 ਫ਼ਰਵਰੀ, 1947 ਨੂੰ ਲਾਰਡ ਐਟਲੀ ਨੇ ਪਾਰਲੀਮੈਂਟ ਵਿਚ ਐਲਾਨ ਕੀਤਾ ਕਿ ਉਹਨਾਂ ਦੀ ਇਹ ਪੱਕੀ ਮਨਸ਼ਾ ਹੈ ਕਿ ਜੂਨ 1948 ਤੋਂ ਪਹਿਲਾਂ ਪਹਿਲਾਂ ਜ਼ਿੰਮੇਵਾਰ ਹਿੰਦੁਸਤਾਨੀਆਂ ਦੇ ਹੱਥ ਸੱਤਾ ਸੌਂਪ ਦੇਣ ਲਈ ਕਦਮ ਚੁੱਕੇ ਜਾਣ। ਭਾਰਤੀਆਂ ਹੱਥ ਸੱਤਾ ਸੌਂਪਣ ਦੀ ਤਾਰੀਖ਼ ਦੇ ਐਲਾਨ ਨੇ ਪੰਜਾਬ ਦੀ ਰਾਜਨੀਤੀ ਵਿਚ ਹਲਚਲ ਮਚਾ ਦਿੱਤੀ। ਐਟਲੀ ਦੇ ਐਲਾਨ ਦੇ ਪਿੱਛੋਂ ਮੁਸਲਿਮ ਲੀਗ ਦੇ ਕੁਟਿਲ ਦਬਾਅ ਕਾਰਨ ਸਰ ਖ਼ਿਜ਼ਰ ਨੂੰ ਅਸਤੀਫ਼ਾ ਦੇਣ ਲਈ ਮਜਬੂਰ ਹੋਣਾ ਪਿਆ। ਉਹਨਾਂ ਆਪਣੇ ਅਸਤੀਫ਼ੇ

---

20. Giani Kartar Singh, *The Case for a New Sikh Hindu Province in Punjab,* Delhi, 1946, p. 9. ਐੱਮ.ਐੱਸ. ਰੰਧਾਵਾ ਨੇ ਆਪਣੀ ਇਕ ਓਰਲ ਹਿਸਟਰੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਬਿਆਨ ਵਿਚ ਇਹ ਗੱਲ ਕਹੀ ਹੈ ਕਿ ਇਹ ਪੈਂਫ਼ਲਿਟ ਉਸ ਨੇ ਲਿਖਿਆ ਸੀ ਤੇ ਪ੍ਰਕਾਸ਼ਤ ਗਿਆਨੀ ਕਰਤਾਰ ਸਿੰਘ ਦੇ ਨਾਂ 'ਤੇ ਹੋਇਆ ਸੀ।
21. ਪ੍ਰੈੱਸ ਇਨਫ਼ਰਮੇਸ਼ਨ ਬਿਓਰੋ, ਲੜੀ ਨੰ: 22, ਮਿਤੀ 5 ਮਾਰਚ, 1946, ਪੰਨਾ 5, 10 ਅਤੇ 12. ਵੱਖ-ਵੱਖ ਪਾਰਟੀਆਂ ਦੀ ਅਸੈਂਬਲੀ ਵਿਚ 1945-46 ਦੀ ਚੋਣ ਪਿੱਛੋਂ ਗਿਣਤੀ ਇਹ ਸੀ : ਮੁਸਲਿਮ ਲੀਗ 73, ਅਕਾਲੀ 21, ਯੂਨੀਅਨਿਸਟ 19, ਆਜ਼ਾਦ 11, ਕਾਂਗਰਸ 51, ਕੁਲ ਸੀਟਾਂ 175.
22. ਅਕਾਲੀ ਪਾਰਟੀ ਸੁਧਾਰ ਲਹਿਰ ਨਾਲ ਜੁੜੇ ਸਿੱਖਾਂ ਨੇ ਬਣਾਈ ਸੀ, ਜਿਹੜੇ ਆਪਣੇ ਗੁਰਦੁਆਰਿਆਂ ਦਾ ਸੁਧਾਰ ਚਾਹੁੰਦੇ ਸਨ। ਅਕਾਲੀ ਪਾਰਟੀ ਨੇ 1937 ਦੀਆਂ ਚੋਣਾਂ ਵਿਚ 10 ਸੀਟਾਂ ਜਿੱਤੀਆਂ। 1945-46 ਦੀਆਂ ਚੋਣਾਂ ਵਿਚ ਇਸ ਨੇ 21 ਸੀਟਾਂ ਜਿੱਤੀਆਂ। *ਉਹੀ*।

ਨੂੰ ਸਹੀ ਦੱਸਦਿਆਂ ਕਿਹਾ, "ਜੇ ਮੈਂ ਉਸ ਕੁਲੀਸ਼ਨ ਦਾ ਜਿਸ ਵਿਚ ਮੁਸਲਿਮ ਲੀਗ ਦੀ ਨੁਮਾਇੰਦਗੀ ਨਹੀਂ ਸੀ, ਦਾ ਨੇਤਾ ਬਣਿਆ ਰਹਿੰਦਾ ਤੇ ਸੂਬੇ ਵਿਚ ਵੱਖ-ਵੱਖ ਫ਼ਿਰਕਿਆਂ ਵਿਚ ਕਿਸੇ ਫ਼ੈਸਲੇ ਉੱਤੇ ਪੁੱਜਣ ਦੇ ਜੋ ਜਤਨ ਹੋ ਰਹੇ ਹਨ, ਉਨ੍ਹਾਂ ਲਈ ਗੰਭੀਰ ਸੰਕਟ ਬਣ ਜਾਂਦਾ।"[23] ਫ਼ੈਸਲੇ 'ਤੇ ਪੁੱਜਣ ਦੀ ਜਿਹੜੀ ਗੱਲ ਚੱਲ ਰਹੀ ਸੀ, ਉਸ ਵਿਚ ਜਿਨਹਾ ਦਾ ਸਾਰੇ ਬੰਗਾਲ, ਪੰਜਾਬ ਅਤੇ ਆਸਾਮ ਨੂੰ ਪਾਕਿਸਤਾਨ ਵਿਚ ਸ਼ਾਮਲ ਕਰਨ ਦਾ ਵਿਚਾਰ ਸ਼ਾਮਲ ਸੀ।

ਇਸ ਦੌਰਾਨ ਪੰਜਾਬ ਵਿਚ ਕਿਸੇ ਫ਼ਿਰਕੂ ਸਾਂਝ ਦੀ ਬਜਾਇ ਰਾਵਲਪਿੰਡੀ ਵਿਚ ਫ਼ਿਰਕੂ ਫ਼ਸਾਦ ਹੋ ਗਏ। ਹਜ਼ਾਰਾ ਜ਼ਿਲ੍ਹੇ ਦੇ ਪੱਛਮੀ ਸਰਹੱਦੀ ਇਲਾਕੇ ਵਿਚ ਜਨਵਰੀ 1947 ਨੂੰ ਗੜਬੜ ਸ਼ੁਰੂ ਹੋਈ ਸੀ। ਹਜ਼ਾਰਾ ਜ਼ਿਲ੍ਹਾ, ਕਸ਼ਮੀਰ ਦੀ ਪੱਛਮੀ ਸਰਹੱਦ ਨਾਲ ਲੱਗਦਾ ਹੈ ਅਤੇ ਸਿੰਧ ਦਰਿਆ ਦੇ ਉੱਤਰ ਵਾਲੇ ਪਾਸੇ ਹੈ ਅਤੇ ਇਸ ਦੇ ਵਸਨੀਕ ਛੇਤੀ ਭੜਕ ਉੱਠਦੇ ਹਨ।[24] ਮੁਸਲਿਮ ਲੀਗ ਦੇ ਵਰਕਰਾਂ ਨੇ ਆਪਣੀ ਅਗਲੀ ਕਾਰਵਾਈ ਲਈ ਇਸ ਇਲਾਕੇ ਨੂੰ ਚੁਣਿਆ। ਹਜ਼ਾਰਾ ਜ਼ਿਲ੍ਹੇ ਦੇ ਲੀਗ ਦੇ ਮੈਂਬਰਾਂ ਨੂੰ ਟੁਕੜੀਆਂ ਵਿਚ ਬਿਹਾਰ ਭੇਜਿਆ ਗਿਆ, ਜਿਥੇ ਵੱਡੀ ਪੱਧਰ 'ਤੇ ਹਿੰਦੂ-ਮੁਸਲਿਮ ਫ਼ਸਾਦ ਹੋਏ ਸਨ ਅਤੇ ਮੁਸਲਮਾਨ ਮਾਰੇ ਗਏ ਸਨ। ਬਿਹਾਰ ਤੋਂ ਮੁੜਨ ਪਿੱਛੋਂ ਉਹਨਾਂ ਹਜ਼ਾਰਾ ਵਿਚ ਫਿਰ ਗੜਬੜ ਸ਼ੁਰੂ ਕਰ ਦਿੱਤੀ।[25] (ਵਿਸਤਾਰ ਲਈ ਪੁਸਤਕ *ਸ਼ਹੀਦੀਆਂ* ਦੇ ਪੰਨੇ 11-36 ਪੜ੍ਹੋ) ਇਕ ਸਕੂਲ ਮਾਸਟਰ ਨੇ ਮਨੁੱਖੀ ਖੋਪਰੀ ਆਪਣੇ ਗਲ ਵਿਚ ਪਾ ਲਈ ਅਤੇ ਜਿਥੇ ਕਿਤੇ ਵੀ ਉਹ ਗਿਆ, ਮੁਸਲਮਾਨਾਂ ਨੂੰ ਇਹ ਕਹਿ ਕੇ ਭੜਕਾਉਂਦਾ ਗਿਆ ਕਿ ਖੋਪਰੀ ਉਸ ਮੁਸਲਮਾਨ ਦੀ ਹੈ, ਜੋ ਬਿਹਾਰ ਵਿਚ ਮਾਰਿਆ ਗਿਆ ਹੈ।[26] ਇਸ ਨਾਲ ਹਜ਼ਾਰਾ ਵਿਚ ਫ਼ਿਰਕੂ ਦੰਗੇ ਆਰੰਭ ਹੋਏ ਅਤੇ ਹਿੰਦੂਆਂ ਅਤੇ ਸਿੱਖਾਂ ਨੂੰ ਮਾਰ ਮੁਕਾਇਆ ਗਿਆ।

ਕਈ ਲੇਖਕ ਗ਼ਲਤੀ ਨਾਲ ਰਾਵਲਪਿੰਡੀ, ਮੁਲਤਾਨ ਤੇ ਅਟਕ ਜ਼ਿਲ੍ਹਿਆਂ ਵਿਚ ਹੋਏ ਫ਼ਿਰਕੂ ਫ਼ਸਾਦਾਂ ਨੂੰ ਮਾਸਟਰ ਤਾਰਾ ਸਿੰਘ ਰਾਹੀਂ ਲੀਗ ਦਾ ਝੰਡਾ ਫਾੜਨ ਦੀ ਘਟਨਾ ਨਾਲ ਜੋੜਦੇ ਹਨ। ਮਾਸਟਰ ਤਾਰਾ ਸਿੰਘ ਨੇ ਇਸ ਲੇਖਕ ਨੂੰ ਇਸ ਦਾ ਖੰਡਨ ਕਰਦਿਆਂ ਦੱਸਿਆ ਸੀ ਕਿ ਉਹਨਾਂ ਕਦੀ ਵੀ ਕੋਈ ਝੰਡਾ ਨਹੀਂ ਪਾੜਿਆ ਸੀ। ਉਹਨਾਂ ਦੱਸਿਆ ਕਿ ਜਦੋਂ ਮੁਸਲਿਮ ਲੀਗ ਦੇ ਕਾਰਿੰਦੇ ਪਾਕਿਸਤਾਨ ਜ਼ਿੰਦਾਬਾਦ ਦੇ ਨਾਹਰੇ ਮਾਰਦੇ ਆਏ ਤਾਂ ਉਹਨਾਂ ਸਿਰਫ਼ ਪਾਕਿਸਤਾਨ ਮੁਰਦਾਬਾਦ ਦਾ ਨਾਹਰਾ ਲਾਇਆ ਸੀ। ਇਸ ਦੌਰਾਨ ਪੁਲੀਸ ਦੀ ਭੀੜ ਅਤੇ ਅਸੈਂਬਲੀ ਹਾਲ ਦੀ ਮੀਟਿੰਗ ਖ਼ਤਮ ਹੋਣ ਪਿੱਛੋਂ ਬਾਹਰ ਆਈ ਪੰਥਕ ਪਾਰਟੀ ਦੇ ਮੈਂਬਰਾਂ ਵਿਚਕਾਰ ਆ ਗਈ। ਇਸ ਸਥਿਤੀ ਨਾਲ ਨਿਪਟਣ ਲਈ ਪੰਜਾਬ ਡਿਸਟਰਬਡ ਏਰੀਆ ਐਕਟ ਅਤੇ ਪੰਜਾਬ ਪਬਲਿਕ

---

23. *The Tribune*, ਲਾਹੌਰ, ਮਾਰਚ 4, 1947.
24. ਹਜ਼ਾਰਾ ਡਿਸਟ੍ਰਿਕਟ ਗਜ਼ਟੀਅਰ, ਪੰਨਾ 19.
25. *Muslim League's Attack on Hindus and Sikhs*, p. 42.
26. George E. Jones, *Tumult in India*, New York, 1948, p. 52.

ਸੇਫ਼ਟੀ ਅਧਿਸੂਚਨਾ ਲਾਗੂ ਕਰ ਦਿੱਤੀ ਗਈ।[27] ਗੜਬੜ ਨਾਲ ਨਜਿੱਠਣ ਲਈ ਕਈ ਵਾਰ ਮਿਲਟਰੀ ਬੁਲਾਉਣੀ ਪਈ।[28]

ਜ਼ੀਆ-ਉਲ-ਇਸਲਾਮ ਅਨੁਸਾਰ: "ਸਿੱਖਾਂ ਦੁਆਰਾ ਮੁਸਲਿਮ ਲੀਗ ਦੀ ਵਜ਼ਾਰਤ ਬਣਾਉਣ ਦੇ ਵਿਰੋਧ ਕਾਰਨ ਰਾਵਲਪਿੰਡੀ ਅਤੇ ਅਟਕ ਵਿਚ ਫ਼ਿਰਕੂ ਦੰਗੇ ਹੋਏ।"[29] ਇਸ ਤੋਂ ਇਹਨਾਂ ਦੰਗਿਆਂ ਦਾ ਰਾਜਨੀਤਕ ਕਾਰਨ ਸਪੱਸ਼ਟ ਹੋ ਜਾਂਦਾ ਹੈ, ਜਿਸ ਬਾਰੇ ਪੰਡਿਤ ਨਹਿਰੂ ਨੇ ਗੜਬੜ ਵਾਲੇ ਇਲਾਕਿਆਂ ਦਾ ਦੌਰਾ ਕਰਨ ਪਿੱਛੋਂ ਹੀ ਵਿਸ਼ਲੇਸ਼ਣ ਕੀਤਾ ਸੀ: "ਇਸ ਵਿਚ ਕੋਈ ਸ਼ੱਕ ਨਹੀਂ ਕਿ ਜੋ ਕੁਝ ਵਾਪਰਿਆ ਹੈ, ਇਸ ਦਾ ਨਿਕਟੀ ਸੰਬੰਧ ਰਾਜਨੀਤੀ ਨਾਲ ਹੈ। ਜੇ ਰਾਜਨੀਤੀ ਇਸੇ ਢੰਗ ਨਾਲ ਚਲਾਈ ਜਾਣੀ ਹੈ ਤਾਂ ਇਹ ਰਾਜਨੀਤੀ ਨਹੀਂ ਰਹਿੰਦੀ। ਇਹ ਤਾਂ ਜੰਗਲੀ ਲੜਾਈ ਬਣ ਜਾਂਦੀ ਹੈ, ਜਿਸ ਨਾਲ ਮਨੁੱਖੀ ਹੋਂਦ ਵਾਲੇ ਇਲਾਕੇ ਵੀਰਾਨੀ ਨੇੜ ਵਿਚ ਤਬਦੀਲ ਹੋ ਜਾਂਦੇ ਹਨ।"[30]

ਰਾਵਲਪਿੰਡੀ ਜ਼ਿਲ੍ਹੇ ਵਿਚ ਮਾਰੂ ਫ਼ਸਾਦ ਹੋਏ, ਜਿਥੇ ਹਿੰਦੂਆਂ ਅਤੇ ਸਿੱਖਾਂ ਦੇ ਕਈ ਪਿੰਡ ਉਜਾੜ ਦਿੱਤੇ ਗਏ। ਪਿੰਡਾਂ ਦੀ ਸਾਰੀ ਸਿੱਖ ਵੱਸੋਂ ਮੁਸਲਮਾਨ ਫ਼ਸਾਦੀਆਂ ਨੇ ਤਲਵਾਰ ਦੇ ਘਾਟ ਉਤਾਰ ਦਿੱਤੀ। ਥੋਹਾ ਖ਼ਾਲਸਾ ਪਿੰਡ ਦੀਆਂ ਸਿੱਖ ਔਰਤਾਂ ਨੇ ਬੇਪੱਤ ਹੋਣ ਤੋਂ ਬਚਣ ਲਈ ਖੂਹ ਵਿਚ ਛਾਲਾਂ ਮਾਰ ਦਿੱਤੀਆਂ। ਜਦੋਂ ਪੰਡਿਤ ਨਹਿਰੂ ਉਸ ਪਿੰਡ ਗਏ ਤਾਂ ਫ਼ਲੈਸ਼ ਲਾਈਟ ਮਾਰ ਕੇ ਖੂਹ ਦੇ ਥੱਲੇ ਦੀਆਂ ਫ਼ੋਟੋਆਂ ਲਈਆਂ ਗਈਆਂ। ਖੂਹ ਵਿਚ ਗਲੇ-ਸੜੇ ਅੰਗ ਫ਼ੋਟੋਆਂ ਵਿਚ ਸਪੱਸ਼ਟ ਦੇਖੇ ਜਾ ਸਕਦੇ ਸਨ।[31] ਜਦੋਂ ਲਾਰਡ ਮਾਊਂਟਬੇਟਨ ਨੇ ਇਹ ਇਲਾਕਾ ਵੇਖਿਆ ਤਾਂ ਉਹਨੇ ਲਿਖਿਆ: "ਰਾਵਲਪਿੰਡੀ ਦੇ ਸਿੱਖਾਂ ਦੇ ਇਲਾਕੇ ਨੂੰ ਇਤਨਾ ਤਬਾਹ ਵੇਖ ਕੇ ਇਵੇਂ ਲੱਗਿਆ, ਜਿਵੇਂ ਇਸ ਇਲਾਕੇ ਉੱਤੇ ਹਵਾਈ ਹਮਲੇ ਹੋਏ ਹੋਣ।"[32]

8 ਅਪਰੈਲ, 1947 ਨੂੰ ਭਾਰਤੀ ਨੈਸ਼ਨਲ ਕਾਂਗਰਸ ਨੇ ਇਹ ਮਤਾ ਪਾਸ ਕੀਤਾ:

ਇਹਨਾਂ ਦੁਖਦਾਈ ਘਟਨਾਵਾਂ (ਪੰਜਾਬ ਦੇ ਫ਼ਿਰਕੂ ਫ਼ਸਾਦ) ਨੇ ਸਪੱਸ਼ਟ ਕਰ ਦਿੱਤਾ ਹੈ ਕਿ ਪੰਜਾਬ ਦੀ ਜ਼ੋਰ ਜ਼ੁਲਮ ਨਾਲ ਤੇ ਗਿੱਚੀ 'ਤੇ ਨੌਂਹ ਰੱਖ ਕੇ ਕੀਤਾ ਕੋਈ ਹੱਲ ਚਿਰ-ਸਦੀਵੀ ਨਹੀਂ ਹੋ ਸਕਦਾ। ਇਸ ਲਈ ਮਜਬੂਰੀ ਤੋਂ ਮੁਕਤ ਢੰਗ ਲੱਭਣ ਦੀ ਲੋੜ ਹੈ, ਜਿਸ ਦਾ ਭਾਵ ਹੈ ਪੰਜਾਬ ਸੂਬੇ ਦੀ ਦੋ ਸੂਬਿਆਂ ਵਿਚ ਵੰਡ, ਜਿਸ ਵਿਚ ਬਹੁ-ਗਿਣਤੀ ਮੁਸਲਿਮ ਇਲਾਕੇ ਨੂੰ ਬਹੁ-ਗਿਣਤੀ ਗ਼ੈਰ-ਮੁਸਲਿਮ ਇਲਾਕੇ ਤੋਂ ਵੱਖ ਕੀਤਾ ਗਿਆ ਹੋਵੇ।[33]

---

27. *The Tribune,* 20 ਮਾਰਚ, 1947.
28. 'Northern Command Communique', *The Tribune,* 23 ਮਾਰਚ, 1947.
29. Zia-ul-Islam, *East Punjab's Bloodbath,* Pakistani Publishers, Karachi, typed copy Khalsa College, Amritsar, p. 2.
30. D.R. Bose, *New India Speaks,* Calcutta, 1947, p. 133.
31. ਮੇਰੀ ਪੁਸਤਕ *ਸ਼ਹੀਦੀਆਂ*, ਅੰਮ੍ਰਿਤਸਰ, 1964, ਪੰਨੇ 69-70. ਇਸ ਵਿਚ ਖੂਹ ਦੇ ਥੱਲੇ ਦੀਆਂ ਫ਼ੋਟੋ ਛਪੀਆਂ ਹਨ।
32. ਵਾਇਸਰਾਇ ਦੀ ਨਿੱਜੀ ਰਿਪੋਰਟ, ਨੰ: 5, ਮਿਤੀ 1 ਮਈ, 1947, ਪੰਨਾ 1/120/6/123; *Select Documents Partition of Punjab - 1947,* p. xxi.
33. *Indian Annual Register,* 1947, Vol. I, pp. 118-119.

ਇੰਗਲੈਂਡ ਵਿਚ ਵੀ ਪੰਜਾਬ ਦੇ ਦੰਗੇ ਫ਼ਸਾਦਾਂ ਨੇ ਧਿਆਨ ਖਿੱਚਿਆ। *The Times*, ਲੰਡਨ ਅਖ਼ਬਾਰ ਨੇ ਪੰਜਾਬ ਦੀ ਹਾਲਤ ਨੂੰ 'ਬਹੁਤ ਗੰਭੀਰ' ਦੱਸਿਆ। 11 ਮਾਰਚ ਦੇ ਇਕ ਲੇਖ 'ਪੰਜਾਬ ਤੋਂ ਸਬਕ' ਰਾਹੀਂ ਇਹ ਕਿਹਾ ਗਿਆ ਕਿ ਸਿੱਖਾਂ ਦੀ ਹੱਕੀ ਸ਼ਿਕਾਇਤ ਹੈ ਕਿ ਮੁਸਲਿਮ ਲੀਗ ਸਿੱਖਾਂ ਨੂੰ ਪੰਜਾਬ ਵਿਚ ਉਹ ਹੱਕ ਦੇਣ ਲਈ ਤਿਆਰ ਨਹੀਂ, ਜਿਸ ਦੀ ਮੁਸਲਿਮ ਲੀਗ ਬਾਕੀ ਭਾਰਤ ਵਿਚ ਮੰਗ ਕਰਦੀ ਹੈ। ਇਸ ਨੇ ਫਿਰ 18 ਮਾਰਚ ਨੂੰ ਪੰਜਾਬ ਦੇ ਦੰਗੇ ਫ਼ਸਾਦਾਂ ਦੀ ਗੱਲ ਕਰਦਿਆਂ ਸੰਪਾਦਕੀ ਰਾਹੀਂ ਵਿਚਾਰ ਪ੍ਰਗਟਾਏ ਤੇ ਲਿਖਿਆ : "ਮੁਸਲਿਮ ਲੀਗ ਦੁਆਰਾ ਲੰਮੇ ਸਮੇਂ ਤੋਂ ਯੂਨੀਅਨਿਸਟ ਕੁਲੂਸ਼ਨ ਸਰਕਾਰ ਖ਼ਿਲਾਫ਼ ਚਲਾਈ ਮੁਹਿੰਮ ਨੇ ਅਜੋਕੇ ਫ਼ਿਰਕੂ ਦੰਗਿਆਂ ਲਈ ਮਹਿਲ ਸਿਰਜਿਆ ਹੈ।" ਪੰਜਾਬ ਉੱਤੇ ਭਾਰਤ ਸਰਕਾਰ ਦੇ ਐਕਟ 1935 ਦੀ ਧਾਰਾ 93 ਅਧੀਨ ਗਵਰਨਰੀ ਰਾਜ ਲਾਗੂ ਕਰ ਦਿੱਤਾ ਗਿਆ। ਰਾਵਲਪਿੰਡੀ ਦੇ ਫ਼ਸਾਦਾਂ ਨੇ ਪੰਜਾਬ ਦਾ ਰਾਜਨੀਤਕ ਮਾਹੌਲ ਵਿਗਾੜ ਦਿੱਤਾ ਹੈ। ਪੰਡਿਤ ਨਹਿਰੂ ਨੇ ਦੰਗੇ ਫ਼ਸਾਦ ਵਾਲੇ ਇਲਾਕਿਆਂ ਦਾ ਦੌਰਾ ਕਰਨ ਪਿੱਛੋਂ ਆਪਣੀ ਲਾਹੌਰ ਪ੍ਰੈੱਸ ਕਾਨਫ਼ਰੰਸ ਵਿਚ ਆਖਿਆ, "ਜੋ ਕੁਝ ਵੀ ਵਾਪਰਿਆ ਹੈ, ਉਸਦਾ ਰਾਜਨੀਤੀ ਨਾਲ ਨੇੜੇ ਦਾ ਸੰਬੰਧ ਹੈ।"[34]

ਸਰ ਖ਼ਿਜ਼ਰ ਹਯਾਤ ਖ਼ਾਨ ਦੇ ਅਸਤੀਫ਼ੇ ਪਿੱਛੋਂ ਵੀ ਮੁਸਲਿਮ ਲੀਗ ਵਜ਼ਾਰਤ ਅਤੇ ਰਾਜਨੀਤਕ ਸ਼ਕਤੀ ਹਾਸਲ ਨਾ ਕਰ ਸਕੀ। ਇਸ ਕਾਰਨ ਮੁਸਲਮਾਨ ਹੋਰ ਵੀ ਚਿੜ ਗਏ ਅਤੇ ਲਾਹੌਰ ਲਗਾਤਾਰ ਦੰਗਿਆਂ ਦੀ ਮਾਰ ਹੇਠ ਆ ਗਿਆ।

ਐਲਾਨ ਕੈਂਪਬੈੱਲ ਜਾਹਨਸਨ ਨੇ ਠੀਕ ਲਿਖਿਆ : "ਸਾਨੂੰ ਪੰਜਾਬ ਦਾ ਤ੍ਰੈ-ਪੱਖੀ ਹਿੰਦੂ, ਮੁਸਲਿਮ ਅਤੇ ਸਿੱਖ ਸਮੱਸਿਆ ਵਾਲਾ ਕੁੰਜੀਵਤ ਇਲਾਕਾ ਦੰਗੇ ਫ਼ਸਾਦਾਂ ਨਾਲ ਉਲਝਿਆ ਐਮਰਜੈਂਸੀ ਤਹਿਤ ਵਿਰਾਸਤ ਵਿਚ ਮਿਲਿਆ ਹੈ।"[35]

•

34. D.R. Bose, *New India Speaks*, Calcutta, 1947, p. 133.
35. Alan Cambherll Johnson, *Mission with Mountbatten*, 1951, p. 40.

## ਅਧਿਆਇ ਪੰਜਵਾਂ

# ਵੇਵਲ ਵੱਲੋਂ ਸੱਤਾ ਬਦਲੀ ਸੁਝਾਅ

ਇੰਡੀਅਨ ਨੈਸ਼ਨਲ ਕਾਂਗਰਸ ਨੇ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਦਾ ਪ੍ਰਾਂਤਾਂ ਦੇ ਜ਼ਰੂਰੀ ਤੌਰ 'ਤੇ ਜੁੱਟ ਬਣਾਏ ਜਾਣ ਦੇ ਮੁੱਦੇ ਕਾਰਨ ਵਿਰੋਧ ਕੀਤਾ ਅਤੇ ਮੁਸਲਿਮ ਲੀਗ ਨੇ ਕਾਨੂੰਨ ਘੜਨੀ ਅਸੈਂਬਲੀ ਦਾ ਬਾਈਕਾਟ ਕੀਤਾ। ਇਸ ਤਰ੍ਹਾਂ ਹਿੰਦੁਸਤਾਨ ਦੀਆਂ ਦੋਹਾਂ ਪ੍ਰਮੁੱਖ ਰਾਜਨੀਤਕ ਪਾਰਟੀਆਂ ਨੇ ਕੈਬਨਿਟ ਮਿਸ਼ਨ ਦੀਆਂ ਤਜਵੀਜ਼ਾਂ ਨੂੰ ਇੰਨ-ਬਿੰਨ ਮੰਨਣ ਤੋਂ ਇਨਕਾਰ ਕਰ ਦਿੱਤਾ।

ਇੰਡੀਅਨ ਨੈਸ਼ਨਲ ਕਾਂਗਰਸ ਸੂਬਿਆਂ ਦੀ ਜ਼ਰੂਰੀ ਜੁੱਟਬੰਦੀ ਦਾ ਵਿਰੋਧ ਕਰਦੀ ਸੀ, ਇਸ ਲਈ ਕਾਂਗਰਸ ਨੇ ਹੇਠ ਲਿਖਿਆ ਮਤਾ ਪਾਸ ਕੀਤਾ :

...ਕਿਸੇ ਪ੍ਰਾਂਤ ਨੂੰ ਜਾਂ ਪ੍ਰਾਂਤ ਦੇ ਖੰਡ ਨੂੰ ਕਿਸੇ ਦੂਜੇ ਪ੍ਰਾਂਤ ਦੀ ਮਜਬੂਰੀ ਥੱਲੇ ਨਹੀਂ ਹੋਣਾ ਚਾਹੀਦਾ। ਲੋਕਾਂ ਦੀ ਇੱਛਾ ਵਿਰੁੱਧ ਕੀਤੀ ਗਈ ਐਸੀ ਜੁੱਟਬੰਦੀ ਦੀ ਮਜਬੂਰੀ ਵਿਚ ਕਾਂਗਰਸ ਭਾਈਵਾਲ ਨਹੀਂ ਬਣ ਸਕਦੀ। ਪੰਜਾਬ ਵਿਚ ਸਿੱਖਾਂ ਦੇ ਹੱਕਾਂ ਉੱਤੇ ਛਾਪਾ ਨਹੀਂ ਮਾਰਿਆ ਜਾਣਾ ਚਾਹੀਦਾ। ਕਿਸੇ ਮਜਬੂਰੀ ਦੀ ਹਾਲਤ ਵਿਚ ਕਿਸੇ ਪ੍ਰਾਂਤ ਜਾਂ ਪ੍ਰਾਂਤ ਦੇ ਖੰਡ ਨੂੰ ਲੋੜੀਂਦੇ ਕਦਮ ਚੁੱਕਣ ਦਾ ਹੱਕ ਹੋਣਾ ਚਾਹੀਦਾ ਹੈ।[1]

ਇਸ ਮਤੇ ਨਾਲ ਮੁਸਲਿਮ ਲੀਗ ਸੜ-ਭੁੱਜ ਗਈ ਤੇ ਇਸ ਨੇ ਝੱਟ ਪਿੱਛੋਂ ਜ਼ੋਰਦਾਰ ਢੰਗ ਨਾਲ ਇਸ ਮਤੇ ਦੀ ਇਸ ਪ੍ਰਕਾਰ ਨਿਖੇਧੀ ਕੀਤੀ :

ਇਹ ਜਿਹੜੀ ਕਿਸੇ ਪ੍ਰਾਂਤ ਜਾਂ ਪ੍ਰਾਂਤ ਖੰਡ ਵਿਚ ਖ਼ਾਸ ਕਰਕੇ ਸਿੱਖਾਂ ਨੂੰ ਵੀਟੋ ਦਾ ਅਧਿਕਾਰ ਦੇਣ ਵਾਲੀ ਮਦ ਦੀ ਗੱਲ ਹੈ, ਉਹ ਬਿਲਕੁਲ ਫ਼ਜ਼ੂਲ ਹੈ।[2]

ਕੈਬਨਿਟ ਮਿਸ਼ਨ ਪਲਾਨ ਬਾਰੇ ਕਾਂਗਰਸ ਅਤੇ ਮੁਸਲਿਮ ਲੀਗ ਵਿਚ ਗੰਭੀਰ ਮਤਭੇਦ ਸਨ। ਕਾਂਗਰਸ ਦਾ ਵਿਚਾਰ ਸੀ ਕਿ ਜ਼ੋਨਲ ਸਰਕਾਰਾਂ ਬਣਾਉਣ ਦੀ ਗੱਲ ਚੱਲੇਗੀ ਤਾਂ ਕੋਈ ਪ੍ਰਾਂਤ ਜਾਂ ਪ੍ਰਾਂਤ ਦਾ ਖੰਡ ਉਸ ਜ਼ੋਨ ਵਿੱਚੋਂ ਬਾਹਰ ਰਹਿਣ ਦਾ ਫ਼ੈਸਲਾ ਕਰ ਸਕਦਾ ਸੀ। ਕਾਂਗਰਸ ਨੇ ਤਿੰਨ ਪੱਧਰੀ ਸਰਕਾਰ ਜਾਂ ਕਾਨੂੰਨ ਘੜਨੀ ਕੌਂਸਲ ਦੀ ਸ਼ਕਤੀ ਸੀਮਤ ਕਰਨ ਦੀ ਗੱਲ ਨੂੰ ਵੀ ਪ੍ਰਵਾਨ ਨਹੀਂ ਕੀਤਾ ਸੀ। ਕਾਂਗਰਸ ਇਹ ਵੀ ਚਾਹੁੰਦੀ ਸੀ ਕਿ ਕਾਨੂੰਨ ਘੜਨੀ ਅਸੈਂਬਲੀ ਨੂੰ ਕੰਮ ਕਰਨ ਦਿੱਤਾ ਜਾਵੇ।

---

1. B. Shiva Rao, *Framing of the Constitution,* Vol. I, p. 353.
2. Maurice Gwyer and Appadorai, *Speeches and Documents on Indian Constitution,* Vol. II, pp. 660-61.

ਕਾਂਗਰਸ ਦੀ ਭਾਰੀ ਬਹੁ-ਗਿਣਤੀ ਸੀ, ਇਸ ਲਈ ਉਹ ਇਸ ਸਾਰੀ ਯੋਜਨਾ ਦੀ ਆਪਣੇ ਢੰਗ ਨਾਲ ਵਿਆਖਿਆ ਕਰਦੇ ਹੋਏ ਇਸ ਗੱਲ ਨੂੰ ਯਕੀਨੀ ਬਣਾਉਣਾ ਚਾਹੁੰਦੀ ਸੀ ਕਿ ਕਾਨੂੰਨ ਘੜਨੀ ਸਭਾ ਉਸ ਵੱਲੋਂ ਉਲੀਕੇ ਢੰਗ-ਤਰੀਕਿਆਂ ਨਾਲ ਚੱਲੇ। ਜਿਨਾਹ ਇਸ ਨੂੰ 'ਤਕੜੀ ਗੰਭੀਰ ਬੇਸਮਝੀ' ਆਖਦਾ ਸੀ।[3] ਕਾਨੂੰਨ ਘੜਨੀ ਅਸੈਂਬਲੀ ਨੇ 9 ਦਸੰਬਰ, 1946 ਨੂੰ ਕੰਮ ਕਰਨਾ ਸ਼ੁਰੂ ਕਰ ਦਿੱਤਾ। ਮੁਸਲਿਮ ਲੀਗ ਨੇ ਇਸਦਾ ਬਾਈਕਾਟ ਕਰ ਦਿੱਤਾ ਅਤੇ ਬਿਆਨ ਦਿੱਤਾ ਕਿ ਮੁਸਲਿਮ ਲੀਗ ਦੇ ਗੰਭੀਰ ਸ਼ੰਕਿਆਂ ਅਤੇ ਸਖ਼ਤ ਵਿਰੋਧ ਦੇ ਬਾਵਜੂਦ ਚੋਣਾਂ ਪਿੱਛੋਂ ਕਾਨੂੰਨ ਘੜਨੀ ਅਸੈਂਬਲੀ ਦਾ ਸੱਦਿਆ ਜਾਣਾ ਗ਼ੈਰ-ਕਾਨੂੰਨੀ ਅਤੇ ਨਾ ਮੰਨਣ ਯੋਗ ਹੈ।[4]

ਅੰਤ੍ਰਿਮ ਸਰਕਾਰ ਵਿਚ ਮੁੱਢਲੇ ਮਤਭੇਦ ਸਨ। ਕਾਫ਼ੀ ਸਮੇਂ ਤੋਂ ਕਾਂਗਰਸ ਇਹ ਕਹਿ ਰਹੀ ਸੀ ਕਿ ਜਦੋਂ ਜ਼ੋਨਲ ਸਰਕਾਰਾਂ ਬਣਨ, ਸੂਬੇ ਨੂੰ ਜਾਂ ਉਸ ਦੇ ਹਿੱਸੇ ਨੂੰ ਬਾਹਰ ਆਉਣ ਦੀ ਆਗਿਆ ਹੋਵੇ। ਦੂਸਰੇ ਅੰਤ੍ਰਿਮ ਸਰਕਾਰ ਕਦੇ ਵੀ ਨਿਰਵਿਘਨ ਕੰਮ-ਕਾਜ ਨਾ ਕਰ ਸਕੀ। ਪਹਿਲਾਂ ਤਾਂ ਮੁਸਲਿਮ ਲੀਗ ਨੇ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਹੋਣੋਂ ਇਨਕਾਰ ਕਰ ਦਿੱਤਾ। ਉਨ੍ਹਾਂ ਨੂੰ ਉਮੀਦ ਸੀ ਕਿ ਅਜਿਹੀ ਹਾਲਤ ਵਿਚ ਕਾਂਗਰਸ ਵੀ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਨਹੀਂ ਹੋਵੇਗੀ; ਪਰ ਜਦੋਂ ਗਵਰਨਰ ਜਨਰਲ ਨੇ ਨਹਿਰੂ ਨੂੰ ਸਰਕਾਰ ਬਣਾਉਣ ਦਾ ਸੱਦਾ ਦੇ ਦਿੱਤਾ ਤਾਂ ਲੀਗ ਨੂੰ ਵੱਡਾ ਧੱਕਾ ਲੱਗਾ। ਕੁਝ ਸਮੇਂ ਪਿੱਛੋਂ ਲੀਗ ਨੇ ਵੀ ਸਰਕਾਰ ਵਿਚ ਸ਼ਾਮਲ ਹੋਣ ਦਾ ਫ਼ੈਸਲਾ ਕਰ ਲਿਆ। ਕਾਂਗਰਸ ਦੇ ਅੰਤ੍ਰਿਮ ਸਰਕਾਰ ਵਿਚਲੇ ਮੈਂਬਰ ਅਜਿਹੀਆਂ ਸੁਖਾਵੀਆਂ ਰਿਵਾਇਤਾਂ ਸਿਰਜਣਾ ਚਾਹੁੰਦੇ ਸਨ, ਜਿਨ੍ਹਾਂ ਕਰਕੇ ਵਾਇਸਰਾਇ ਦੀ ਸਰਕਾਰ ਵਿਚ ਦਖ਼ਲ-ਅੰਦਾਜ਼ੀ ਨਾ ਹੋਵੇ। ਉਹ ਇਕ ਟੀਮ ਦੇ ਰੂਪ ਵਿਚ ਕੰਮ ਕਰਨਾ ਚਾਹੁੰਦੇ ਸਨ, ਤਾਂ ਜੋ ਸਮਾਂ ਬੀਤਣ ਪਿੱਛੋਂ ਇਸ ਅੰਤ੍ਰਿਮ ਸਰਕਾਰ ਨੂੰ ਇਕ ਕੌਮੀ ਸਰਕਾਰ ਦੇ ਰੂਪ ਵਿਚ ਢਾਲਿਆ ਜਾ ਸਕੇ। ਮੁਸਲਿਮ ਲੀਗ ਦੇ ਮੈਂਬਰ ਸਰਕਾਰ ਵਿਚ ਕਾਂਗਰਸ ਦੇ ਮੈਂਬਰ ਨੂੰ ਰੋਕੀ ਰੱਖਣ ਦੀ ਮਨਸ਼ਾ ਨਾਲ ਸ਼ਾਮਲ ਹੋਏ ਸਨ ਤਾਂ ਜੋ ਕਾਂਗਰਸ ਕੋਈ ਐਸਾ ਕੰਮ ਨਾ ਕਰ ਸਕੇ, ਜਿਸ ਨਾਲ ਲੀਗ ਦਾ ਪਾਕਿਸਤਾਨ ਦਾ ਮੰਤਵ ਕਮਜ਼ੋਰ ਪੈ ਜਾਵੇ। ਆਪਣੀ ਇਸ ਮੁਹਿੰਮ ਵਿਚ ਇਨ੍ਹਾਂ ਕੋਲ ਵੱਡਾ ਹਥਿਆਰ ਕਾਨੂੰਨੀ ਪੱਖਾਂ ਉੱਤੇ ਜ਼ੋਰ ਦੇਣਾ ਸੀ ਤਾਂ ਜੋ ਸਰਕਾਰ ਇਕ ਕੈਬਨਿਟ ਦੇ ਰੂਪ ਵਿਚ ਕੰਮ ਕਰਨ ਤੋਂ ਅਸਫਲ ਰਹੇ ਅਤੇ ਇਸ ਤਰ੍ਹਾਂ ਵਾਇਸਰਾਇ ਦੀ ਸ਼ਕਤੀ ਤੇ ਪ੍ਰਭਾਵ ਨੂੰ ਵਧਾਉਂਦੇ ਹੋਏ ਕਾਂਗਰਸ ਦੀ ਭਾਰੀ ਬਹੁ-ਗਿਣਤੀ ਦੇ ਲਿਤਾੜੇ ਜਾਣ ਤੋਂ ਬਚਿਆ ਜਾ ਸਕੇ।[5]

ਜਿਨਾਹ ਇਹ ਕ਼ਹਿੰਦਾ ਸੀ ਕਿ ਅੰਤ੍ਰਿਮ ਸਰਕਾਰ ਦੀ ਸਥਾਪਨਾ 1919 ਦੇ ਐਕਟ ਅਨੁਸਾਰ ਕੀਤੀ ਗਈ ਸੀ ਤੇ ਇਹੀ ਕਾਨੂੰਨ ਲਾਗੂ ਰਹਿ ਸਕਦਾ ਸੀ, ਇਸ ਨੂੰ ਕੈਬਨਿਟ ਕਹਿਣਾ ਜਾਂ ਕੌਮੀ ਸਰਕਾਰ ਜਾਂ ਫਿਰ ਕੁਲੀਸ਼ਨ ਕਹਿਣਾ ਅਤਿ-ਕਥਨੀ

3. *ਉਹੀ,* ਪੰਨਾ 657.
4. *ਉਹੀ,* ਪੰਨਾ 666.
5. E.W.R. Lumby, *Transfer of Power in India,* London, 1954, p. 123; H.V. Hudon, *Great Divide,* London, 1969, pp. 182-183.

ਸੀ। ਇਸ ਲਈ ਅੰਤ੍ਰਿਮ ਸਰਕਾਰ ਤਾਂ ਭਾਰਤ ਸਰਕਾਰ ਦੇ ਐਕਟ 1919 ਦੀਆਂ ਸ਼ਰਤਾਂ ਅਨੁਸਾਰ ਨਿਤ ਪ੍ਰਤਿ ਪ੍ਰਸ਼ਾਸਨ ਚਲਾਉਣ ਦਾ ਕਾਰਜ ਕਰ ਸਕਦੀ ਸੀ।[6] ਉਹ ਇਸ ਗੱਲੋਂ ਗ਼ਲਤ ਸੀ। ਬਰਤਾਨੀਆ ਵਿਚ ਸੰਵਿਧਾਨ ਵਿਵਸਥਾ ਦਾ ਵਿਕਾਸ ਆਮ ਲੋਕਾਂ ਦੀ ਪ੍ਰਤਿਨਿਧਤਾ ਦੀ ਸ਼ਕਤੀ ਵਾਲੀ ਸਰਕਾਰਾਂ ਕਰਕੇ ਹੋਇਆ ਸੀ, ਜੋ ਕਾਨੂੰਨੀ ਸੀਮਾਵਾਂ ਤੋਂ ਅੱਗੇ ਵਧਣ ਦਾ ਯਤਨ ਕਰਦੀਆਂ ਸਨ। ਕਾਂਗਰਸੀ ਮੈਂਬਰਾਂ ਨੂੰ ਮੁਸਲਿਮ ਲੀਗ ਦਾ ਇਹ ਵਤੀਰਾ ਪਿਛਾਂਹ-ਖਿਚੂ ਲੱਗਦਾ ਸੀ, ਕਿਉਂਕਿ ਇਹ ਖੜੋਤ (status quo) ਉੱਤੇ ਜ਼ੋਰ ਦੇਂਦਾ ਸੀ ਅਤੇ ਵਰਤਾਰੇ (convention) ਦੁਆਰਾ ਵਿਕਾਸ ਵਿਚ ਰੋੜਾ ਬਣਦਾ ਸੀ। ਅੰਤ੍ਰਿਮ ਸਰਕਾਰ ਵਿਚ ਕਾਂਗਰਸ ਅਤੇ ਲੀਗ ਵਿਚ ਇਹ ਖਿੱਚ-ਧੂਹ ਲਗਾਤਾਰ ਬਣੀ ਰਹੀ। ਅੰਤ੍ਰਿਮ ਸਰਕਾਰ ਦਾ ਖ਼ਜ਼ਾਨਾ ਮੈਂਬਰ, ਲਿਆਕਤ ਅਲੀ ਖ਼ਾਂ ਕਾਂਗਰਸ ਵੱਲੋਂ ਆਏ ਸੁਝਾਵਾਂ ਨੂੰ ਅਕਸਰ ਅਪ੍ਰਵਾਨ ਕਰ ਦੇਂਦਾ ਸੀ।[7] ਲਾਰਡ ਕਲੇਦਸਮੁਯੂਰ (Lord Claydesmuir), ਜਿਸ ਨੇ ਮਈ 1947 ਵਿਚ ਕਾਰਜਕਾਰੀ ਗਵਰਨਰ ਜਨਰਲ ਦੇ ਰੂਪ ਵਿਚ ਕਾਰਜ ਕੀਤਾ, ਨੇ ਲਿਖਿਆ ਹੈ : "ਉਸ ਸਮੇਂ ਸਰਕਾਰ ਦੇ ਹਿੰਦੂ ਅਤੇ ਮੁਸਲਮਾਨ ਮੈਂਬਰਾਂ ਵਿਚਕਾਰ ਰਿਸ਼ਤਾ ਲਗਭਗ ਟੁੱਟਣ ਕਿਨਾਰੇ ਹੀ ਆ ਖਲੋਤਾ ਸੀ। ਕੇਂਦਰ ਵਿਚ ਸਾਂਝੀ ਕੈਬਨਿਟ ਸਿਰਫ਼ ਨਾਂ-ਮਾਤਰ ਹੀ ਸੀ।"[8]

ਲਾਰਡ ਵੇਵਲ ਨੇ ਵਾਇਸਰਾਇ ਦੀ ਐਗਜ਼ੈਕਟਿਵ ਕੌਂਸਲ ਜਿਸ ਨੂੰ ਲੋਕ ਅੰਤ੍ਰਿਮ ਸਰਕਾਰ ਆਖਦੇ ਸਨ, ਨੂੰ ਇਕਸੁਰਤਾ ਨਾਲ ਚਲਾਉਣ ਦਾ ਹਰ ਸੰਭਵ ਯਤਨ ਕੀਤਾ। 1945 ਦੀ ਸ਼ਿਮਲਾ ਕਾਨਫ਼ਰੰਸ ਲਈ ਉਸ ਨੇ ਘੱਟ-ਗਿਣਤੀ ਫ਼ਿਰਕਿਆਂ ਦੇ ਮੈਂਬਰਾਂ ਵਿੱਚੋਂ ਮੈਂਬਰਾਂ ਦੀ ਚੋਣ ਬੜੀ ਸੂਝ-ਸਿਆਣਪ ਨਾਲ ਕੀਤੀ। ਉਸਦਾ ਮੰਤਵ ਸਿਰਫ਼ ਇਹੋ ਸੀ ਕਿ ਇਹ ਮੈਂਬਰ ਵੱਡੀਆਂ ਪਾਰਟੀਆਂ ਨਾਲ ਮਿਲ-ਜੁਲ ਕੇ ਚੱਲਣ। ਪਰ ਕੈਬਨਿਟ ਮਿਸ਼ਨ ਪਲਾਨ ਪਿੱਛੋਂ ਵੱਡੀਆਂ ਪਾਰਟੀਆਂ ਅੰਤ੍ਰਿਮ ਸਰਕਾਰ ਵਿਚ ਸ਼ਾਮਲ ਹੋਈਆਂ ਤਾਂ ਉਹਨਾਂ ਅਜਿਹੇ ਮੈਂਬਰ ਅੰਤ੍ਰਿਮ ਸਰਕਾਰ ਵਿਚ ਲੈ ਆਉਂਦੇ, ਜੋ ਮਿਲ-ਜੁਲ ਕੇ ਕੰਮ ਨਹੀਂ ਕਰ ਸਕਦੇ ਸਨ। ਪਰ ਵੇਵਲ ਕੁਝ ਵੀ ਕਰਨ ਲਈ ਸਮਰੱਥ ਨਹੀਂ ਸੀ, ਕਿਉਂਕਿ ਇਹਨਾਂ ਮੂਕ ਪਾਰਟੀਆਂ ਨੇ ਇਹ ਧਮਕੀ ਦਿੱਤੀ ਸੀ ਕਿ ਜੇ ਉਹਨਾਂ ਦੇ ਚੁਣੇ ਹੋਏ ਮੈਂਬਰ ਨੂੰ ਐਗਜ਼ੈਕਟਿਵ ਕੌਂਸਲ ਵਿਚ ਆਉਣ 'ਤੇ ਰੋਕਿਆ ਗਿਆ ਤਾਂ ਉਹ ਅੰਤ੍ਰਿਮ ਸਰਕਾਰ ਵਿੱਚੋਂ ਬਾਹਰ ਹੋ ਜਾਣਗੀਆਂ। ਇੰਡੀਅਨ ਨੈਸ਼ਨਲ ਕਾਂਗਰਸ ਅਤੇ ਮੁਸਲਿਮ ਲੀਗ ਦੇ ਮੈਂਬਰਾਂ ਵਿਚ ਲਗਾਤਾਰ ਕਲੇਸ਼ ਪਿਆ ਰਹਿੰਦਾ ਸੀ। ਪੰਡਿਤ ਨਹਿਰੂ ਅਤੇ ਕਾਂਗਰਸ ਦੇ ਮੈਂਬਰ ਮੁਸਲਿਮ ਲੀਗ ਦੇ ਇਸ ਰਵੱਈਏ ਤੋਂ ਇਤਨੇ ਦੁਖੀ ਹੋ ਗਏ ਸਨ ਕਿ ਪੰਡਿਤ ਨਹਿਰੂ ਨੇ ਅਜਿਹੀ ਹਾਲਤ ਵਿਚ ਅੰਤ੍ਰਿਮ ਸਰਕਾਰ ਵਿੱਚੋਂ ਅਸਤੀਫ਼ਾ ਦੇਣ ਦੀ ਧਮਕੀ ਦਿੱਤੀ। ਵੇਵਲ ਹੁਣ ਇਹ

---

6. ਮਿਸਟਰ ਜਿਨਾਹ ਦਾ ਬਿਆਨ ਮਿਤੀ 26 ਨਵੰਬਰ, 1946, *Speeches and Documents on Indian Constitution,* ਸੈਂਚੀ II, ਪੰਨੇ 485-86.
7. Maulana Abul Kalam Azad, *India Wins Freedom,* Orient Longman, 1954, p. 16.
8. Lord Clydesmuir, 'Transfer of Power in India', *Asiatic Review,* London, October 1948.

ਸਮਝਦਾ ਸੀ ਕਿ ਕੈਬਨਿਟ ਮਿਸ਼ਨ ਆਪਣੇ ਮੰਤਵ ਵਿਚ ਅਸਫਲ ਰਿਹਾ ਸੀ ਅਤੇ ਇਸ ਸਮੱਸਿਆ ਦੇ ਹੱਲ ਲਈ ਨਵੇਂ ਪੈਂਤੜੇ ਦੀ ਲੋੜ ਸੀ। ਇਸ ਲਈ ਉਸਨੇ ਸੱਤਾ ਭਾਰਤੀਆਂ ਹੱਥ ਸੰਭਾਲਣ ਲਈ ਨਵੀਆਂ ਤਜਵੀਜ਼ਾਂ ਤਿਆਰ ਕੀਤੀਆਂ ਅਤੇ ਆਪਣੀ ਇਸ ਤਜੀਵਜ਼ ਦੀ ਰੂਪ-ਰੇਖਾ ਦਾ ਖਰੜਾ ਇੰਗਲੈਂਡ ਦੀ ਸਰਕਾਰ ਨੂੰ ਭੇਜ ਦਿੱਤਾ। ਸੱਤਾ ਬਦਲੀ ਲਈ ਲਾਰਡ ਵੇਵਲ ਦੀਆਂ ਬਦਲਵੀਆਂ ਤਜਵੀਜ਼ਾਂ ਦੇ ਖਰੜੇ ਦੀ ਰੂਪ ਰੇਖਾ ਇਹ ਸੀ :

(1) ਬਰਤਾਨੀਆ ਦੀ ਸਰਕਾਰ ਨੇ ਇਸ ਗੱਲ ਦੀ ਪੂਰੀ ਵਾਹ ਲਾਈ ਹੈ ਕਿ ਸਾਰੀਆਂ ਪਾਰਟੀਆਂ ਮਿਲ ਕੇ ਬੈਠਣ ਅਤੇ ਅਜਿਹੇ ਸੰਵਿਧਾਨਕ ਢਾਂਚੇ ਨਾਲ ਸਹਿਮਤ ਹੋ ਜਾਣ, ਜਿਸ ਨਾਲ ਭਾਰਤ ਦੀ ਅਖੰਡਤਾ ਬਣੀ ਰਹੇ ਅਤੇ ਸੱਤਾ ਸ਼ਾਂਤੀ ਨਾਲ ਬਦਲੀ ਜਾ ਸਕੇ। ਘੱਟ-ਗਿਣਤੀ ਫ਼ਿਰਕਿਆਂ ਨੂੰ ਇਨਸਾਫ਼ ਮਿਲੇ ਅਤੇ ਇਕ ਹਿਤੈਸ਼ੀ ਅਤੇ ਮਜ਼ਬੂਤ ਕੇਂਦਰੀ ਸਰਕਾਰ ਬਣੇ, ਜਿਸ ਨਾਲ ਸੱਤਾ ਬਦਲਣ ਤੋਂ ਪੈਦਾ ਹੋਣ ਵਾਲੀਆਂ ਸਮੱਸਿਆਵਾਂ ਬਾਰੇ ਨਿਪਟਾਰਾ ਕੀਤਾ ਜਾ ਸਕੇ।

(2) ਹੁਣ ਬਰਤਾਨੀਆ ਸਰਕਾਰ ਦਾ ਖ਼ਿਆਲ ਹੈ ਕਿ ਵਰਤਮਾਨ ਹਾਲਤਾਂ ਵਿਚ ਹੋਰ ਵਿਚਾਰ-ਵਟਾਂਦਰੇ ਨਾਲ ਸਫਲਤਾ ਪ੍ਰਾਪਤ ਕਰਨ ਦੀ ਕੋਈ ਸੰਭਾਵਨਾ ਨਹੀਂ ਹੈ। ਸਰਕਾਰ ਭਾਰਤ ਦੇ ਪੂਰਨ ਸਵਰਾਜ ਵੱਲ ਵਧਣ ਵਿਚ ਰੁਕਾਵਟ ਨਹੀਂ ਬਣਨਾ ਚਾਹੁੰਦੀ, ਕਿਉਂਕਿ ਸਰਕਾਰ ਦੋ ਮੁੱਖ ਧਿਰਾਂ (ਪਾਰਟੀਆਂ) ਵਿਚ ਸਮਝੌਤਾ ਕਰਾਉਣ ਵਿਚ ਅਸਫਲ ਰਹੀ ਹੈ, ਇਸ ਲਈ ਸਰਕਾਰ ਦਾ ਇਹ ਵਿਚਾਰ ਹੈ ਕਿ ਬਰਤਾਨੀਆ ਅਤੇ ਭਾਰਤੀ ਲੋਕਾਂ ਦੀ ਭਲਾਈ ਇਸੇ ਗੱਲ ਵਿਚ ਹੈ ਕਿ ਭਾਰਤ ਵਿੱਚੋਂ ਬਰਤਾਨੀਆ ਸ਼ਾਸਨ ਜਲਦੀ ਹਟਾ ਲਿਆ ਜਾਵੇ। ਸਰਕਾਰ ਦੇ ਵਿਚਾਰ ਅਨੁਸਾਰ ਦੋਹਾਂ ਧਿਰਾਂ ਨੂੰ ਇਹ ਗਿਆਨ ਹੋ ਜਾਵੇਗਾ ਕਿ ਬਰਤਾਨੀਆ ਛੇਤੀ ਹੀ ਭਾਰਤ ਛੱਡ ਰਿਹਾ ਹੈ ਤਾਂ ਦੋਨਾਂ ਵਿਚ ਕਿਸੇ ਸਮਝੌਤੇ 'ਤੇ ਪੁੱਜਣ ਦੇ ਆਸਾਰ ਵੱਧ ਸਕਦੇ ਹਨ।

(3) ਭਾਰਤ ਤੋਂ ਚਲੇ ਜਾਣ ਲਈ ਬਰਤਾਨੀਆ ਸਰਕਾਰ ਜਿਥੇ ਆਪਣੇ ਹਿੱਤਾਂ ਅਤੇ ਨਾਲ ਨਾਲ ਭਾਰਤ ਦੇ ਹਿੱਤਾਂ ਨੂੰ ਧਿਆਨ ਵਿਚ ਰੱਖਦੀ ਹੈ। ਭਾਰਤ ਛੱਡਣ ਦਾ ਸਮਾਂ ਅਤੇ ਢੰਗ ਤਰੀਕਾ ਉਹ ਆਪ ਉਲੀਕੇਗੀ ਅਤੇ ਇਸ ਬਾਰੇ ਭਾਰਤੀ ਰਾਜਨੀਤਕ ਲੀਡਰਾਂ ਨਾਲ ਇਸ ਵਿਉਂਤ ਦੇ ਮੁੱਖ ਪੱਖਾਂ ਉੱਤੇ ਹੋਰ ਵਿਚਾਰ-ਵਟਾਂਦਰਾ ਨਹੀਂ ਕੀਤਾ ਜਾਵੇਗਾ। ਹਾਂ, ਪਰ ਭਾਰਤੀ ਰਾਜਨੀਤਕ ਲੀਡਰਾਂ ਨਾਲ ਇਸ ਦੌਰਾਨ ਭਾਰਤ ਵਿਚ ਨਵੀਂ ਰਾਜਨੀਤਕ ਪ੍ਰਣਾਲੀ ਦੇ ਵਿਕਾਸ ਅਤੇ ਸੱਤਾ ਛੱਡਣ ਦੇ ਹੋਰ ਮਾਮਲਿਆਂ ਸੰਬੰਧੀ ਸੰਭਵ ਹੱਦ ਤਕ ਨੇੜੇ ਦਾ ਰਾਬਤਾ ਕਾਇਮ ਰੱਖਿਆ ਜਾਵੇਗਾ।

(4) ਭਾਰਤ ਛੱਡਣ ਦੀ ਕ੍ਰਿਆ ਸਮਾਂ-ਬੱਧ ਅਤੇ ਵੱਖ-ਵੱਖ ਪੜਾਵਾਂ ਵਿਚ ਕੀਤੀ ਜਾਵੇਗੀ। ਇਸ ਵਿਚ ਬਰਤਾਨੀਆ ਭਾਰਤ ਦੇ ਉੜੀਸਾ, ਕੇਂਦਰੀ ਭਾਰਤ ਦੇ ਪ੍ਰਾਂਤ, ਮਦਰਾਸ ਅਤੇ ਬੰਬਈ ਦੇ ਪ੍ਰਾਂਤ ਇਸੇ ਕ੍ਰਮ ਅਨੁਸਾਰ ਪਹਿਲਾਂ ਸੌਂਪੇ ਜਾਣਗੇ। ਉੱਤਰੀ ਭਾਰਤ ਦੇ ਪ੍ਰਾਂਤ ਉਸ ਤੋਂ ਪਿੱਛੋਂ ਛੇਤੀ ਹੀ ਸੌਂਪੇ ਜਾਣਗੇ।

(5) ਇਹਨਾਂ ਪ੍ਰਾਂਤਾਂ ਵਿੱਚੋਂ ਬਰਤਾਨਵੀ ਕੰਟਰੋਲ ਹੇਠ ਲਿਖਿਆ ਲੀਹਾਂ 'ਤੇ ਹੋਵੇਗਾ। ਗਵਰਨਰ ਹਟਾਏ ਜਾਣਗੇ (ਜਦੋਂ ਤਕ ਕਿ ਇਹਨਾਂ ਸੂਬਿਆਂ ਦੀਆਂ ਵਜ਼ਾਰਤਾਂ ਗਵਰਨਰਾਂ ਨੂੰ ਕਾਇਮ ਰੱਖਣ ਲਈ ਨਹੀਂ ਕਹਿੰਦੀਆਂ) ਸੈਕਟਰੀ ਆਫ਼ ਸਟੇਟ ਦੀਆਂ ਸੇਵਾਵਾਂ ਖ਼ਤਮ ਹੋਣਗੀਆਂ, ਪਰ ਜਿਹਨਾਂ ਅਫ਼ਸਰਾਂ ਨੂੰ ਪ੍ਰਾਂਤਕ ਸਰਕਾਰਾਂ ਸੇਵਾ ਵਿਚ

ਟਿਕੇ ਰਹਿਣ ਲਈ ਕਹਿੰਦੀਆਂ ਹਨ ਤੇ ਉਹ ਇਸ ਲਈ ਤਿਆਰ ਹਨ ਤਾਂ ਉਹ ਕੰਮ ਕਰਦੇ ਰਹਿਣਗੇ। ਇਹਨਾਂ ਪ੍ਰਾਂਤਾਂ ਦੀ ਸੱਤਾ ਵਰਤਮਾਨ ਸਰਕਾਰਾਂ ਨੂੰ ਸੌਂਪੀ ਜਾਵੇਗੀ। ਇਹਨਾਂ ਪ੍ਰਾਂਤਾਂ ਦੀ ਸੱਤਾ ਸੌਂਪਣ ਦਾ ਕੰਮ ਮਿਤੀ......ਤੋਂ ਸ਼ੁਰੂ ਹੋ ਜਾਵੇਗਾ ਅਤੇ ਤਿੰਨ ਮਹੀਨਿਆਂ ਵਿਚ ਮੁੱਕ ਜਾਵੇਗਾ।

(6) ਦੱਖਣੀ ਸੂਬਿਆਂ ਨੂੰ ਸੱਤਾ ਸੰਭਾਲਣ ਤੋਂ ਝੱਟ ਪਿੱਛੋਂ ਉੱਤਰੀ ਭਾਰਤ ਦੇ ਸੂਬਿਆਂ ਦੀ ਸੱਤਾ ਬਦਲੀ ਦਾ ਕੰਮ ਸ਼ੁਰੂ ਹੋਵੇਗਾ ਅਤੇ 31 ਮਾਰਚ, 1948 ਤਕ ਪੂਰਨ ਰੂਪ ਵਿਚ ਸੱਤਾ ਬਦਲੀ ਹੋ ਜਾਵੇਗੀ।

(7) ਬਰਤਾਨਵੀ ਸਰਕਾਰ ਇਸ ਗੱਲ ਨੂੰ ਮੰਨਦੀ ਹੈ ਕਿ ਜਿਹਨਾਂ ਸੂਬਿਆਂ ਦੀ ਸੱਤਾ ਸੂਬਿਆਂ ਦੀਆਂ ਸਰਕਾਰਾਂ ਨੂੰ ਸੰਭਾਲ ਦਿੱਤੀ ਗਈ ਹੈ, ਉਹਨਾਂ ਨੂੰ ਹੁਣ ਵਾਲੇ ਸੰਵਿਧਾਨ ਅਤੇ ਕੇਂਦਰ ਸਰਕਾਰ ਨਾਲ ਹੁਣ ਵਾਲੇ ਸੰਬੰਧ ਕਾਇਮ ਰੱਖਣ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ। ਫਿਰ ਵੀ ਬਰਤਾਨਵੀ ਸਰਕਾਰ ਦੀ ਇਹ ਧਾਰਨਾ ਹੈ ਕਿ ਇਸ ਕਾਲ ਦੌਰਾਨ ਇਹਨਾਂ ਦੋਹਾਂ ਹਾਲਤਾਂ ਨੂੰ ਕਾਇਮ ਰੱਖਣਾ ਸੂਬਿਆਂ ਦੇ ਲਾਭ ਵਿਚ ਹੋਵੇਗਾ।

(8) ਇਸ ਗੱਲ ਦੀ ਆਸ਼ਾ ਰੱਖੀ ਜਾਂਦੀ ਹੈ ਕਿ ਸੱਤਾ ਬਦਲੀ ਦੇ ਸਮੇਂ ਦੌਰਾਨ ਕੇਂਦਰ ਸਰਕਾਰ ਬਣੀ ਰਹੇਗੀ, ਪਰ ਜੇ ਇਹ ਕਾਇਮ ਰਹਿਣ ਲਈ ਤਿਆਰ ਨਹੀਂ ਤਾਂ ਇਸਦੀ ਥਾਂ ਗਵਰਨਰ ਜਨਰਲ ਦੀ ਥਾਪੀ ਨਵੀਂ ਸਰਕਾਰ ਲੈ ਲਵੇਗੀ।

(9) ਕੇਂਦਰ ਸਰਕਾਰ ਵਰਤਮਾਨ ਸੰਵਿਧਾਨ ਅਧੀਨ ਕੰਮ ਕਰਨਾ ਜਾਰੀ ਰੱਖੇਗੀ ਅਤੇ ਜਿਵੇਂ ਜਿਵੇਂ ਸੂਬਿਆਂ ਨੂੰ ਸੱਤਾ ਦੇ ਅਧਿਕਾਰ ਮਿਲਣਗੇ, ਉਹ ਖ਼ੁਦ ਇਸ ਗੱਲ ਦਾ ਫ਼ੈਸਲਾ ਕਰਨਗੇ ਕਿ ਉਹ ਕਿਸ ਹੱਦ ਤਕ ਕੇਂਦਰ ਸਰਕਾਰ ਦੇ ਕੰਟਰੋਲ ਹੇਠ ਰਹਿਣ ਲਈ ਤਿਆਰ ਹਨ।

(10) ਕਿਉਂਕਿ ਸੱਤਾ ਬਦਲੀ ਹੋ ਰਹੀ ਹੈ, ਇਸ ਲਈ ਬਰਤਾਨਵੀ ਸ਼ਹਿਰੀਆਂ ਨੂੰ ਜੇ ਉਹ ਹਿੰਦੁਸਤਾਨ ਛੱਡਣਾ ਚਾਹੁਣ ਤਾਂ ਸਾਰੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ।

(11) ਸੂਬਿਆਂ ਦੀ ਸੱਤਾ ਹਵਾਲੇ ਕਰਨ ਦੇ ਨਾਲ ਹੀ ਸੂਬਿਆਂ ਵਿੱਚੋਂ ਬਰਤਾਨਵੀ ਫ਼ੌਜ ਵੀ ਹਟਾ ਲਈ ਜਾਵੇਗੀ, ਪਰ ਭਾਰਤੀ ਫ਼ੌਜ ਹੁਣ ਵਾਂਗ ਭਾਰਤ ਦੇ ਕਮਾਂਡਰ-ਇਨ-ਚੀਫ਼ ਦੀ ਕਮਾਨ ਹੇਠ ਕਾਇਮ ਰਹੇਗੀ। ਬਰਤਾਨਵੀ ਅਫ਼ਸਰ ਅਤੇ ਗ਼ੈਰ-ਅਫ਼ਸਰ ਸੈਨਿਕ (other ranks) ਜੋ ਭਾਰਤੀ ਫ਼ੌਜ ਵਿਚ ਹਨ, ਉਹ ਨਹੀਂ ਹਟਾਏ ਜਾਣਗੇ ਤੇ ਨੌਕਰੀ ਵਿਚ ਬਣੇ ਰਹਿਣਗੇ।

(12) ਸੱਤਾ ਬਦਲੀ ਦੇ ਸਾਰੇ ਕਾਲ ਦੌਰਾਨ ਬਰਤਾਨਵੀ ਸਰਕਾਰ ਦੋਹਾਂ ਮੁੱਖ ਪੌਲੀਟੀਕਲ ਪਾਰਟੀਆਂ ਦੀ ਸਾਂਝ ਬਣਾਉਣ ਦੇ ਯਤਨ ਜਾਰੀ ਰੱਖੇਗੀ ਤਾਂ ਜੋ ਸਾਂਝੀ ਭਾਵਨਾ ਨਾਲ ਬਣੀ ਕੇਂਦਰੀ ਸਰਕਾਰ ਨੂੰ ਅੰਤ ਵਿਚ ਭਾਰਤ ਦੀ ਸੱਤਾ ਸੰਭਾਲੀ ਜਾ ਸਕੇ।

(13) ਭਾਵੇਂ ਇਹ ਕਾਨੂੰਨ ਘੜਨੀ ਸਭਾ ਪੂਰੀ ਪ੍ਰਤਿਨਿਧ ਸਭਾ ਨਹੀਂ ਹੋ ਸਕਦੀ, ਪਰ ਇਹ ਸੰਭਵ ਹੈ ਕਿ ਭਾਰਤ ਉੱਤੇ ਪਾਰਲੀਮੈਂਟ ਦੇ ਅਧਿਕਾਰ ਖ਼ਤਮ ਹੋਣ ਤੋਂ ਜਲਦੀ ਹੀ ਪਿੱਛੋਂ ਕਾਨੂੰਨ ਘੜਨੀ ਸਭਾ ਦੁਆਰਾ ਤਿਆਰ ਕੀਤਾ ਨਵਾਂ ਸੰਵਿਧਾਨ, ਜਿਹੜੇ ਸੂਬੇ ਚਾਹੁਣ ਉਹਨਾਂ ਵਿਚ ਲਾਗੂ ਕਰ ਦਿੱਤਾ ਜਾਵੇ। ਬਰਤਾਨਵੀ ਸਰਕਾਰ ਆਸ ਕਰਦੀ ਹੈ ਕਿ ਆਖ਼ਰ ਵਿਚ ਅਜਿਹਾ ਸੰਵਿਧਾਨ ਤਿਆਰ ਕੀਤਾ ਜਾ ਸਕੇਗਾ, ਜਿਹੜਾ ਸਾਰੇ ਦੇਸ਼ ਨੂੰ ਪ੍ਰਵਾਨ ਹੋਵੇ। ਬਰਤਾਨਵੀ ਸਰਕਾਰ ਫਿਰ ਪਹਿਲਾਂ ਵਾਲਾ ਆਪਣਾ ਬਿਆਨ ਦੁਹਰਾਉਂਦੀ ਹੈ ਕਿ ਕਾਨੂੰਨ ਘੜਨੀ ਸਭਾ ਵਿਚ ਤਿਆਰ ਕੀਤਾ ਸੰਵਿਧਾਨ ਜਿਸ ਵਿਚ ਵੱਡੀ ਪੱਧਰ 'ਤੇ ਲੋਕਾਂ ਦੀ ਪ੍ਰਤਿਨਿਧਤਾ ਨਹੀਂ, ਉਸ ਨੂੰ ਨਾ ਚਾਹੁਣ ਵਾਲੇ ਦੇਸ਼ ਦੇ ਭਾਗਾਂ ਵਿਚ ਲਾਗੂ ਕਰਨ ਦਾ ਕਿਆਸ ਵੀ ਨਹੀਂ ਕੀਤਾ ਜਾ ਸਕਦਾ।

(14) ਜਿਵੇਂ ਜਿਵੇਂ ਨਾਲ ਲੱਗਦੇ ਬਰਤਾਨਵੀ ਭਾਰਤ ਦੇ ਭਾਗ ਖ਼ਾਲੀ ਹੋਣਗੇ, ਤਿਵੇਂ ਰਿਆਸਤਾਂ (ਦੇਸੀ ਰਾਜਿਆਂ ਦੇ ਇਲਾਕਿਆਂ) ਨੂੰ ਖ਼ੁਦਮੁਖ਼ਤਿਆਰੀ ਪੜਾਵਾਂ ਵਿਚ ਮਿਲੇਗੀ। ਜਿਥੋਂ ਤਕ ਸੰਭਵ ਹੋਵੇਗਾ, ਹਰ ਸਟੇਟ ਨੂੰ ਖ਼ੁਦਮੁਖ਼ਤਿਆਰੀ ਦੀ ਪ੍ਰਾਪਤੀ ਉਸ ਸਟੇਟ ਦੀ ਇੱਛਾ ਅਨੁਸਾਰ ਹੋਵੇਗੀ, ਪਰ ਜੇ ਕੋਈ ਦ੍ਰਿਸ਼ਟੀਕੋਣ ਵਿਚ ਫ਼ਰਕ ਹੋਵੇਗਾ ਤਾਂ ਬਰਤਾਨਵੀ ਸਰਕਾਰ ਦਾ ਨੁਮਾਇੰਦਾ ਖ਼ੁਦਮੁਖ਼ਤਿਆਰੀ ਦੀ ਤਾਰੀਖ਼ ਬਾਰੇ ਫ਼ੈਸਲਾ ਕਰੇਗਾ।

(15) ਜਦੋਂ ਕਿਸੇ ਸੂਬੇ ਨੂੰ ਸੱਤਾ ਸੰਭਾਲੀ ਜਾਂਦੀ ਹੈ ਤਾਂ ਉਸ ਸੂਬੇ ਵਿਚ ਸੈਕਟਰੀ ਆਫ਼ ਸਟੇਟਸ ਸਰਵਿਸ ਦੇ ਮੈਂਬਰ ਜੇ ਉਹ ਇੱਛਾ ਅਨੁਸਾਰ ਉਸ ਸੂਬੇ ਦੀ ਸਰਕਾਰ ਅਧੀਨ ਨਹੀਂ ਆ ਗਏ, ਉਹ ਉਦੋਂ ਤਕ ਸੈਕਟਰੀ ਆਫ਼ ਸਟੇਟਸ ਅਤੇ ਗਵਰਨਰ ਜਨਰਲ ਦੀਆਂ ਹਦਾਇਤਾਂ ਅਨੁਸਾਰ ਕਾਰਜ ਚਲਾਉਂਦੇ ਰਹਿਣ ਲਈ ਉਪਲਬਧ ਹੋਣਗੇ, ਜਦੋਂ ਤਕ ਕਿ ਸੱਤਾ ਬਦਲੀ ਦਾ ਕਾਰਜ ਪੂਰਾ ਹੋਣ 'ਤੇ ਸੈਕਟਰੀ ਆਫ਼ ਸਟੇਟਸ ਦਾ ਮਹਿਕਮਾ ਖ਼ਤਮ ਨਹੀਂ ਹੋ ਜਾਂਦਾ।[9]

ਪੈਂਡਰਿਲ ਮੂਨ ਲਿਖਦਾ ਹੈ :

ਵੇਵਲ ਵਾਇਸਰਾਇ ਦੇ ਸ਼ਾਸਨ-ਕਾਲ ਦੀ ਵਿਸ਼ੇਸ਼ਤਾ ਉਹ ਭਾਵੀ ਫ਼ੈਸਲਾ ਹੈ, ਜਿਸ ਦੁਆਰਾ ਭਾਰਤ ਨੂੰ 18 ਮਹੀਨਿਆਂ ਵਿਚ ਆਜ਼ਾਦ ਕਰਨ ਦਾ ਫ਼ੈਸਲਾ ਲਿਆ ਗਿਆ ਅਤੇ ਉਸਦੇ ਭਾਰਤ ਛੱਡਣ ਤੋਂ ਪਹਿਲਾਂ ਇਸ ਦਾ ਐਲਾਨ ਕਰ ਦਿੱਤਾ ਗਿਆ। ਦੂਜਾ ਫ਼ੈਸਲਾ ਭਾਰਤ ਦੇ ਬਟਵਾਰੇ ਦਾ ਸੀ, ਭਾਵੇਂ ਇਹ ਫ਼ੈਸਲਾ ਨਾ ਬਰਤਾਨਵੀ ਸਰਕਾਰ ਨੇ ਕੀਤਾ, ਨਾ ਹੀ ਐਲਾਨਿਆ। ਅਸਲ ਵਿਚ ਇਹ ਫ਼ੈਸਲਾ ਤਾਂ ਸੱਤਾ ਪ੍ਰਾਪਤ ਕਰਨ ਤੋਂ ਪਹਿਲਾਂ ਭਾਰਤ ਦੀਆਂ ਰਾਜਸੀ ਪਾਰਟੀਆਂ ਨੇ ਆਪ ਹੀ ਕੀਤਾ ਸੀ।[10]

ਲਾਰਡ ਵੇਵਲ ਵੱਲੋਂ ਸੱਤਾ ਬਦਲੀ ਦੀਆਂ ਤਜਵੀਜ਼ਾਂ ਦੀ ਰੂਪ-ਰੇਖਾ ਭਾਰਤ ਦੇ ਹੋਣ ਵਾਲੇ ਬਟਵਾਰੇ ਨੂੰ ਸਨਮੁੱਖ ਰੱਖ ਕੇ ਤਿਆਰ ਕੀਤੀਆਂ ਗਈਆਂ ਸਨ। ਸੱਤਾ ਬਦਲੀ ਲਈ ਉਸਨੇ ਭਾਰਤ ਨੂੰ ਦੋ ਖਿੱਤਿਆਂ ਵਿਚ ਵੰਡਿਆ : ਉੱਤਰ ਭਾਰਤ ਅਤੇ ਦੱਖਣੀ ਭਾਰਤ, ਜਿਹੜੇ ਕਿ ਹਿੰਦੂ ਬਹੁ-ਗਿਣਤੀ ਵਾਲੇ ਸੂਬੇ ਸਨ ਤੇ ਉਹਨਾਂ ਨੂੰ ਵੰਡਿਆ ਨਹੀਂ ਜਾਣਾ ਸੀ। ਇਹ ਸੂਬੇ ਸਨ, ਕੇਂਦਰੀ ਪ੍ਰਾਂਤ ਮਦਰਾਸ ਅਤੇ ਬੰਬਈ।[11] ਇਹਨਾਂ ਸੂਬਿਆਂ ਨੂੰ ਪਹਿਲਾਂ ਆਜ਼ਾਦ ਕੀਤਾ ਜਾਣਾ ਸੀ, ਬਰਤਾਨਵੀ ਪ੍ਰਸ਼ਾਸਕਾਂ ਅਤੇ ਹੋਰ ਬਰਤਾਨਵੀ ਮੂਲ ਦੇ ਲੋਕਾਂ ਨੇ ਇਹਨਾਂ ਸੂਬਿਆਂ ਵਿੱਚੋਂ ਚਲੇ ਜਾਣਾ ਸੀ। ਇਹਨਾਂ ਸੂਬਿਆਂ ਨੇ ਬਰਤਾਨੀਆ ਦੇ ਸੈਕਟਰੀ ਆਫ਼ ਸਟੇਟ ਇਨ ਇੰਡੀਆ ਨਾਲ ਸੰਬੰਧ ਉਸਾਰਨੇ ਸਨ। ਉਹਨਾਂ ਦੀ ਮਰਜ਼ੀ ਸੀ ਤਾਂ ਉਹ ਵਾਇਸਰਾਇ ਦੀਆਂ ਸੇਵਾਵਾਂ ਹਾਸਲ ਕਰ ਸਕਦੇ ਸਨ। ਸੱਤਾ ਬਦਲੀ ਦਾ ਕਾਰਜ ਤਜਵੀਜ਼ਾਂ ਦੇ ਲਾਗੂ ਹੋਣ ਦੀ ਤਾਰੀਖ਼ ਤੋਂ ਚਾਰ ਮਹੀਨਿਆਂ ਵਿਚ ਸਮਾਪਤ ਹੋ ਜਾਣਾ ਸੀ।[12]

ਬਾਕੀ ਸਮਾਂ, ਘੱਟੋ-ਘੱਟ ਛੇ ਮਹੀਨੇ ਉੱਤਰੀ ਭਾਰਤ ਦੇ ਸੂਬਿਆਂ ਲਈ ਰੱਖਿਆ

---

9. Public Record Office, London, Premier 8/541, Part 7.
10. Wavell, *Viceroy's Journal,* Edited Penderal Moon, p. xi.
11. ਤਜਵੀਜ਼ਾਂ ਦਾ ਪੈਰਾ 4, Public Record Office, London, Premier 8/541.
12. *ਉਹੀ,* ਤਜਵੀਜ਼ਾਂ ਦੇ ਪੈਰੇ ਦੇਖੋ।

ਗਿਆ ਸੀ, ਜਿਥੇ ਪਾਕਿਸਤਾਨ ਬਣਾਇਆ ਜਾਣਾ ਸੀ। ਵੱਖ-ਵੱਖ ਫ਼ਿਰਕਿਆਂ ਨੂੰ ਤਸੱਲੀ ਕਰਾਉਣ ਦੀ ਲੋੜ ਸੀ। ਪਾਕਿਸਤਾਨ ਦੇ ਮੁੱਦੇ ਨਾਲ ਸੰਬੰਧਿਤ ਮਾਮਲਿਆਂ ਨੂੰ ਨਜਿੱਠਣ ਲਈ ਘੱਟੋ-ਘੱਟ ਛੇ ਮਹੀਨੇ ਲੱਗਣੇ ਸਨ।

ਪੈਂਡਰਿਲ ਮੂਨ ਲਿਖਦਾ ਹੈ :

...ਜੇ ਉਸਨੂੰ (ਲਾਰਡ ਵੇਵਲ) ਪੂਰੀ ਖੁੱਲ੍ਹ ਦਿੱਤੀ ਗਈ ਹੁੰਦੀ ਜਾਂ ਬਰਤਾਨਵੀ ਸਰਕਾਰ ਨੇ ਉਸ ਦੇ ਪ੍ਰਸਤਾਵ ਮੰਨ ਕੇ ਉਸ ਦੇ ਕਹੇ ਅਨੁਸਾਰ ਫ਼ੈਸਲੇ ਲੈ ਕੇ ਦ੍ਰਿੜ੍ਹਤਾ ਨਾਲ ਅਮਲ ਕੀਤਾ ਹੁੰਦਾ ਤਾਂ ਸੱਤਾ ਬਦਲੀ ਦਾ ਕਾਰਜ ਤਬਾਹੀ ਅਤੇ ਅਰਾਜਕਤਾ ਤੋਂ ਬਿਨਾਂ ਹੋ ਜਾਣਾ ਸੰਭਵ ਸੀ।[13]

ਲਾਰਡ ਵੇਵਲ ਪਾਕਿਸਤਾਨ ਵਿਚ ਜਾਣ ਵਾਲਿਆਂ ਸੂਬਿਆਂ ਵਿੱਚੋਂ ਗ਼ੈਰ-ਮੁਸਲਿਮ ਵੱਸੋਂ ਨੂੰ ਅੱਡ ਕਰਨ ਦੇ ਅਸੂਲ ਦੀ ਵਕਾਲਤ ਕਰਦਾ ਸੀ। ਉਸ ਨੇ ਸੈਕਟਰੀ ਆਫ਼ ਸਟੇਟ ਨੂੰ 27 ਦਸੰਬਰ, 1946 ਵਿਚ ਭੇਜੇ ਮੈਮੋਰੰਡਮ ਵਿਚ ਲਿਖਿਆ :

ਜੇ ਕਿਸੇ ਪੜਾਅ 'ਤੇ ਮੁਸਲਮਾਨਾਂ ਨੇ ਆਪਣੀ ਅੱਖੜਵੀਂ ਪਾਕਿਸਤਾਨ ਦੀ ਮੰਗ ਬਾਰੇ ਗਤੀਰੋਧ ਪੈਦਾ ਕੀਤਾ ਤਾਂ ਉਹ ਜਿਨਾਹ ਨੂੰ ਇਸ ਗੱਲ ਤੋਂ ਜਾਣੂੰ ਕਰਵਾ ਦੇਂਦੇ ਕਿ ਜੇ ਉਹ ਅੜਿਕਾ ਜਾਰੀ ਰੱਖਦੇ ਰਹੇ ਤਾਂ ਬਰਤਾਨਵੀ ਸਰਕਾਰ ਨੂੰ ਖ਼ੁਦ ਫ਼ੈਸਲਾ ਕਰਨਾ ਪਵੇਗਾ ਅਤੇ ਇਹ ਫ਼ੈਸਲਾ ਇਸ ਅਸੂਲ ਤੋਂ ਹੋਵੇਗਾ ਕਿ ਵੱਡੀ ਗਿਣਤੀ ਵਿਚ ਗ਼ੈਰ-ਮੁਸਲਿਮ ਵੱਸੋਂ ਨੂੰ ਉਹਨਾਂ ਦੀ ਇੱਛਾ ਦੇ ਵਿਰੁੱਧ ਪਾਕਿਸਤਾਨ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਦਾ। ਇਸਦਾ ਮਤਲਬ ਇਹ ਹੋਣਾ ਸੀ ਕਿ ਪੱਛਮੀ ਬੰਗਾਲ, ਜਿਸ ਵਿਚ ਕਲਕੱਤਾ ਵੀ ਸ਼ਾਮਲ ਹੈ ਅਤੇ ਘੱਟੋ-ਘੱਟ 2/5 (ਪੰਜਾਬ ਦੇ ਪੰਜਾਂ ਵਿੱਚੋਂ ਦੋ ਹਿੱਸਿਆਂ ਨੂੰ) ਪੰਜਾਬ ਨੂੰ ਪਾਕਿਸਤਾਨ ਵਿੱਚੋਂ ਬਾਹਰ ਕੱਢਣਾ ਪਵੇਗਾ।[14]

ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਜੇ ਵੇਵਲ ਦੀਆਂ ਤਜਵੀਜ਼ਾਂ ਮੰਨ ਲਈਆਂ ਜਾਂਦੀਆਂ ਤਾਂ ਪਾਕਿਸਤਾਨ ਦੀ ਸਥਾਪਤੀ ਦੇ ਪ੍ਰਸੰਗ ਵਿਚ ਪੰਜਾਬ ਅਤੇ ਬੰਗਾਲ ਦੀ ਵੰਡ ਉੱਤੇ ਅਸਰ ਜ਼ਰੂਰ ਪੈਂਦਾ।

ਐਲਨ ਕੈਂਪਬੈਲ ਦਾ ਕਹਿਣਾ[15] ਬਿਲਕੁਲ ਸਹੀ ਹੈ ਕਿ ਸੱਤਾ ਬਦਲੀ ਦੇ ਪ੍ਰਸੰਗ ਵਿਚ ਪੰਜਾਬ ਸੂਬੇ ਦੀ ਬਹੁਤ ਅਹਿਮੀਅਤ ਸੀ। ਇਸ ਸੂਬੇ ਨੂੰ ਬਰੀਕੀ ਤੇ ਸੂਝ-ਬੂਝ ਨਾਲ ਹੱਥ ਪਾਉਣ ਦੀ ਲੋੜ ਸੀ। ਲਾਰਡ ਵੇਵਲ ਤੋਂ ਪਿੱਛੋਂ ਇਸ ਮਾਮਲੇ ਨਾਲ ਨਜਿੱਠਣ ਦੀ ਵਾਗ-ਡੋਰ ਜਿਨ੍ਹਾਂ ਨੇ ਸੰਭਾਲੀ, ਉਹਨਾਂ ਕੋਲ ਪੰਜਾਬ ਦੀ ਸਮੱਸਿਆ ਨੂੰ ਡੂੰਘੀ ਤਰ੍ਹਾਂ ਸਮਝਣ ਲਈ ਨਾ ਜਗਿਆਸਾ ਤੇ ਨਾ ਹੀ ਸਮਾਂ ਸੀ। ਮੈਲਕਾਮ ਡਾਰਲਿੰਗ ਨੇ ਠੀਕ ਆਖਿਆ ਹੈ :

ਪੰਜਾਬ ਦੇ ਦੁਖਾਂਤ ਨੂੰ ਪਹਿਲਾਂ ਭਾਂਪਿਆ ਜਾ ਸਕਦਾ ਸੀ ਅਤੇ ਸਾਨੂੰ ਲੱਖਾਂ ਬੇਬੱਸ ਕਿਸਾਨਾਂ ਨੂੰ, ਜਿਨ੍ਹਾਂ ਦੀ ਭਲਾਈ ਸਾਡੀ ਜ਼ਿੰਮੇਦਾਰੀ ਸੀ, ਆਪੋ-ਧਾਪੀ ਤੇ ਤਬਾਹੀ ਵੱਲ ਨਹੀਂ ਧਕੇਲਣਾ ਚਾਹੀਦਾ ਸੀ।[16]

---

13. Wavell, *Viceroy's Journal,* Edited Penderal Moon, p. xiii.
14. *ਉਹੀ,* ਪੰਨਾ 199.
15. Alan Camphell Johnson, *Mission with Mountbatten,* London, p. 40.
16. Malcolm Darling, 'The Punjab Disorder', *The Hindu,* ਮਦਰਾਸ, 11 ਅਕਤੂਬਰ, 1947.

ਪੈਂਡਰਿਲ ਮੂਨ ਨੇ ਵੀ ਆਪਣਾ ਦੁੱਖ ਪ੍ਰਗਟ ਕਰਦਿਆਂ ਠੀਕ ਹੀ ਲਿਖਿਆ ਹੈ :

ਇਹ 'ਬਰਤਾਨਵੀ ਰਾਜ ਦਾ ਖ਼ਾਤਮਾ', ਜਿਸ ਦਾ ਅਸਾਂ ਪਹਿਲਾਂ ਹੀ ਬੜੇ ਚਿਰ ਤੋਂ ਅਨੁਭਵ ਕਰ ਲਿਆ ਸੀ ਤੇ ਜਿਸ ਬਾਰੇ ਸਾਡਾ ਮੰਤਵ ਤੇ ਨਿਸ਼ਾਨਾ ਐਲਾਨਿਆਂ ਜਾ ਚੁੱਕਾ ਸੀ, ਐਨ ਆਖ਼ਰੀ ਵਕਤ 'ਤੇ ਦੇਸ਼ ਦੇ ਬਟਵਾਰੇ ਵਿਚ ਕਿਉਂ ਹੋਇਆ ਅਤੇ ਇਕ ਕਰੋੜ ਤੋਂ ਵੱਧ ਲੋਕਾਂ ਦਾ ਉਜੜਨਾ ਅਤੇ ਦੋ ਲੱਖ ਤੋਂ ਵੱਧ ਲੋਕਾਂ ਦਾ ਮਾਰੇ ਜਾਣਾ ਕਿਉਂ ਵਾਪਰਿਆ ? ਉਹ ਇਸ ਨੂੰ ਸੂਝ-ਬੂਝ ਦੀ ਘਾਟ ਅਤੇ ਨੀਤੀਵਾਨਤਾ ਦੀ ਅਣਹੋਂਦ ਦੱਸਦਾ ਹੈ।[17]

ਇਹ ਇਕ ਜਾਇਜ਼ ਪ੍ਰਸ਼ਨ ਹੈ ਕਿ 1947 ਵਿਚ ਬਰਤਾਨਵੀ ਭਾਰਤੀਆਂ ਦੇ ਹੱਥ ਸੱਤਾ ਸੌਂਪਣ ਲਈ ਇਤਨੇ ਕਾਹਲੇ ਕਿਉਂ ਸਨ ? ਇਹੋ ਪ੍ਰਸ਼ਨ 1947 ਵਿਚ ਮਾਊਂਟਬੇਟਨ ਦੇ ਚੀਫ਼ ਆਫ਼ ਸਟਾਫ਼ ਲੈਫ਼. ਕਰਨਲ ਵੀ.ਐਫ਼. ਇਵਾਸਕਾਈਮ ਕਰੁਮ (Lt. Col. V.F. Evaskime Crum) ਨੇ ਲਾਰਡ ਇਸਮੇ (Lord Ismay) ਤੋਂ ਪੁੱਛਿਆ ਸੀ। ਲਾਰਡ ਇਸਮੇ ਨੇ ਉੱਤਰ ਦਿੱਤਾ ਕਿ ਮੇਰੇ ਵਿਚਾਰ ਅਨੁਸਾਰ ਇਸ ਦੇ ਤਿੰਨ ਕਾਰਨ ਸਨ, ਜਿਨ੍ਹਾਂ ਕਰਕੇ ਕੋਈ ਹੋਰ ਢੰਗ ਜੇ ਅਸੰਭਵ ਨਹੀਂ ਸੀ ਤਾਂ ਖ਼ਤਰਨਾਕ ਜ਼ਰੂਰ ਸੀ :

(1) ਸਾਰੇ ਦੇਸ਼ ਵਿਚ ਫ਼ਿਰਕੂ ਖਿਚੋਤਾਣ ਸਿਖਰ 'ਤੇ ਪੁੱਜ ਚੁੱਕੀ ਸੀ।
(2) ਰਾਜ-ਗਰਦੀ ਨਾਲ ਨਜਿੱਠਣ ਲਈ ਬਰਤਾਨਵੀ ਸਰਕਾਰ ਕੋਲ ਸਮਰੱਥਾ ਲਗਪਗ ਖ਼ਤਮ ਹੋ ਚੁੱਕੀ ਸੀ (ਇਕ ਪਾਸੇ ਤਾਂ ਸਿਵਲ ਪ੍ਰਸ਼ਾਸਨ ਹੰਭਿਆ ਪਿਆ ਸੀ ਤੇ ਦੂਜੇ ਪਾਸੇ ਬਰਤਾਨਵੀ ਸੈਨਾ ਭਾਰਤ ਵਿਚ ਮੁੱਠੀ ਭਰ ਹੀ ਸਨ)।
(3) ਸਭ ਤੋਂ ਵੱਡੀ ਗੱਲ ਇਹ ਸੀ ਕਿ ਪੰਡਿਤ ਨਹਿਰੂ ਨੇ ਇਹ ਸਪੱਸ਼ਟ ਕਹਿ ਦਿੱਤਾ ਸੀ ਕਿ ਜੇ ਅੰਤ੍ਰਿਮ ਸਰਕਾਰ ਵਿੱਚੋਂ ਮੁਸਲਿਮ ਮੈਂਬਰਾਂ ਨੂੰ ਬਰਖ਼ਾਸਤ ਨਹੀਂ ਕੀਤਾ ਜਾਂਦਾ ਤਾਂ ਉਹ ਅਸਤੀਫ਼ਾ ਦੇ ਦੇਣਗੇ। ਉਪਰ ਦੱਸੇ ਦੂਜੇ ਨੁਕਤੇ ਨੂੰ ਧਿਆਨ ਵਿਚ ਰੱਖ ਕੇ ਵੇਖਿਆਂ ਸਥਿਤੀ ਅਸੰਭਵ ਕਠਿਨਾਈ ਵਾਲੀ ਬਣ ਜਾਣੀ ਸੀ।[18]

ਇਸ ਲਈ ਸੱਤਾ ਬਦਲੀ ਵਿਚ ਕਾਹਲੀ ਕਰਨ ਦਾ ਮੁੱਢਲਾ ਕਾਰਨ ਤਾਂ ਅੰਤ੍ਰਿਮ ਸਰਕਾਰ ਵਿਚ ਕਾਂਗਰਸ ਅਤੇ ਮੁਸਲਿਮ ਲੀਗ ਦੇ ਮੈਂਬਰਾਂ ਵਿਚ ਵਧਦਾ ਟਕਰਾਉ ਹੀ ਨਜ਼ਰ ਆਉਂਦਾ ਹੈ। ਇਸ ਤਨਾਅ ਭਰੀ ਹਾਲਤ ਨਾਲ ਨਜਿੱਠਣ ਲਈ ਵੇਵਲ ਨੇ ਪ੍ਰਾਂਤਕ ਖੇਤਰੀ ਢੰਗ ਵਾਲੀ ਸੱਤਾ ਬਦਲੀ ਦੀ ਸਕੀਮ ਪੇਸ਼ ਕੀਤੀ, ਜੋ ਨਾ-ਮਨਜ਼ੂਰ ਹੋਈ ਅਤੇ ਵੇਵਲ ਦੀ ਥਾਂ ਨਵੇਂ ਵਾਇਸਰਾਇ ਦੀ ਨਿਯੁਕਤੀ ਕਰ ਦਿੱਤੀ ਗਈ।

ਲਾਰਡ ਵੇਵਲ ਪੰਜਾਬ ਦੀ ਸਮੱਸਿਆ ਉੱਤੇ ਛੇ ਮਹੀਨੇ ਲਗਾਉਣਾ ਚਾਹੁੰਦਾ ਸੀ। ਅਸਲ ਵਿਚ ਇਹ ਸਮੱਸਿਆ ਸਿੱਖ ਸਮੱਸਿਆ ਸੀ। ਕੈਬਨਿਟ ਮਿਸ਼ਨ ਪਲਾਨ ਵਿਚ ਵੀ ਸੱਤਾ ਬਦਲੀ ਦੇ ਮਾਮਲੇ ਵਿਚ ਸਿੱਖਾਂ ਨੂੰ ਭਾਰਤ ਵਿਚ ਵੱਸਣ ਵਾਲੀ ਇਕ ਤੀਜੀ ਮਹੱਤਵਪੂਰਨ ਕੌਮ ਵਜੋਂ ਮਾਨਤਾ ਮਿਲ ਚੁੱਕੀ ਸੀ।[19]

---

17. Penderal Moon, *Divide and Quit*, London, 1961, p. 283.
18. Ismay Papers III/7/140, Military Archives, King College, London; and also Kirpal Singh, *Select Documents on Partition of Punjab*, p. 716.
19. ਦੇਖੋ ਕੈਬਨਿਟ ਮਿਸ਼ਨ ਪਲਾਨ, ਧਾਰਾ 18-C;
V.P. Menon, *Transfer of Power*, Orient Longman, Madras, p. 471.

ਪਰ ਮਾਊਂਟਬੇਟਨ ਸਿੱਖਾਂ ਵੱਲ ਕੋਈ ਧਿਆਨ ਨਹੀਂ ਦੇਂਦਾ ਸੀ ਅਤੇ ਸਿੱਖਾਂ ਬਾਰੇ ਜਿਹੜੀ ਵੀ ਤਜਵੀਜ਼ ਹੁੰਦੀ, ਉਹ ਪੰਡਿਤ ਨਹਿਰੂ ਅਤੇ ਜਿਨਾਹ ਦੇ ਮੂੰਹ ਵੱਲ ਵੇਖਦਾ ਸੀ। ਫ਼ੈਸਲੇ ਕਰਨ ਵੇਲੇ ਵੀ ਉਹ ਡੱਟਦਾ ਨਹੀਂ ਸੀ। ਉਦਾਹਰਣ ਲਈ ਜਦੋਂ ਸਿੱਖਾਂ ਨੇ ਵੱਸੋਂ ਦੇ ਤਬਾਦਲੇ ਜਾਂ ਅਦਲਾ-ਬਦਲੀ ਬਾਰੇ ਮੰਗ ਕੀਤੀ ਤਾਂ ਉਸਨੇ ਇਹ ਮਾਮਲਾ ਪੰਡਿਤ ਨਹਿਰੂ ਅਤੇ ਜਿਨਾਹ ਦੇ ਹਵਾਲੇ ਕਰ ਦਿੱਤਾ। ਜਿਨਾਹ ਤਾਂ ਚੁੱਪ ਰਿਹਾ ਪਰ ਨਹਿਰੂ ਦਾ ਉੱਤਰ ਟਾਲਵਾਂ ਸੀ।[20] ਇਸ ਲਈ ਇਸ ਮਾਮਲੇ ਬਾਰੇ ਕੁਝ ਨਾ ਕੀਤਾ ਗਿਆ। ਵੇਵਲ ਦੀਆਂ ਤਜਵੀਜ਼ਾਂ ਵਿਚ ਫ਼ੈਸਲੇ ਲੈਣ ਲਈ ਵਿਚਾਰ-ਵਟਾਂਦਰੇ ਵਾਸਤੇ ਸਮਾਂ ਤੇ ਸੰਭਾਵਨਾ ਬਹੁਤ ਸੀ।

ਮੈਕਲਾਮ ਡਾਰਲਿੰਗ ਨੇ ਲਿਖਿਆ ਹੈ: "ਇਹ ਮਾਮਲਾ ਜੇ ਸਿਰਫ਼ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਹੁੰਦਾ ਤਾਂ ਪੰਜਾਬ ਦਾ ਬਟਵਾਰਾ ਬਿਨਾਂ ਖ਼ੂਨ-ਖ਼ਰਾਬੇ ਤੋਂ ਹੋ ਜਾਂਦਾ।"[21] ਜਿਵੇਂ ਮੁਸਲਮਾਨ ਹਿੰਦੂਆਂ ਦੇ ਦਬੇਲ ਨਹੀਂ ਬਣਨਾ ਚਾਹੁੰਦੇ ਸਨ, ਉਵੇਂ ਹੀ ਸਿੱਖ ਵੀ ਮੁਸਲਮਾਨਾਂ ਦੇ ਦਬੇਲ ਨਾ ਬਣਨ ਲਈ ਦ੍ਰਿੜ ਸਨ। ਜਿਵੇਂ ਕਿ ਨਹਿਰੂ ਦੀ ਰਿਪੋਰਟ ਵਿਚ ਦਰਜ ਹੈ: "ਭਾਰਤ ਵਿਚ ਫ਼ਿਰਕੂ ਸਮੱਸਿਆ ਮੁੱਢਲੇ ਰੂਪ ਵਿਚ ਹਿੰਦੂਆਂ ਤੇ ਮੁਸਲਮਾਨਾਂ ਵਿਚਾਲੇ ਹੈ। ਪੰਜਾਬ ਵਿਚਲੇ ਘੱਟ-ਗਿਣਤੀ ਵਾਲੇ, ਸਾਂਝ ਵਿਚ ਪਰੁਤੇ ਮਹੱਤਵਪੂਰਨ ਸਿੱਖ ਫ਼ਿਰਕੇ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ।"[22]

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਅਤੇ ਸਿੱਖ ਪ੍ਰਤਿਨਿਧ ਬੋਰਡ ਨੇ ਸਾਂਝੇ ਤੌਰ 'ਤੇ 14 ਜੂਨ, 1947 ਨੂੰ ਇਕ ਮਤਾ ਪਾਸ ਕੀਤਾ, ਜਿਸ ਵਿਚ ਇਸ ਗੱਲ ਉੱਤੇ ਜ਼ੋਰ ਦਿੱਤਾ ਗਿਆ ਕਿ "ਜੇਕਰ ਵੱਸੋਂ ਅਤੇ ਮਿਲਖਾਂ ਦੇ ਤਬਾਦਲੇ ਸੰਬੰਧੀ ਕੋਈ ਨਿਰਣਾ ਨਹੀਂ ਹੁੰਦਾ ਤਾਂ ਬਟਵਾਰੇ ਦੀ ਕੋਈ ਤੁੱਕ ਹੀ ਨਹੀਂ ਬਣਦੀ।"[23] ਇਸ ਤੋਂ ਪਹਿਲਾਂ 16 ਅਪਰੈਲ, 1947 ਨੂੰ ਪਾਸ ਕੀਤੇ ਸ਼੍ਰੋਮਣੀ ਅਕਾਲੀ ਦਲ ਦੇ ਇਕ ਮਤੇ ਵਿਚ ਵੀ ਕਿਹਾ ਗਿਆ ਸੀ: "ਸ਼੍ਰੋਮਣੀ ਅਕਾਲੀ ਦਲ ਇਹ ਮੰਗ ਕਰਦਾ ਹੈ ਕਿ ਜੂਨ 1948 ਵਿਚ ਭਾਰਤੀ ਹੱਥਾਂ ਵਿਚ ਸੱਤਾ ਸੌਂਪਣ ਤੋਂ ਪਹਿਲਾਂ (ਜਿਹੜੀ ਕਿ ਪਹਿਲਾਂ ਤਾਰੀਖ਼ ਮਿੱਥੀ ਗਈ ਸੀ) ਪੰਜਾਬ ਨੂੰ ਦੋ ਸੂਬਿਆਂ ਵਿਚ ਵੰਡ ਦਿੱਤਾ ਜਾਵੇ। ਸ਼੍ਰੋਮਣੀ ਦਲ ਇਹ ਵੀ ਮੰਗ ਕਰਦਾ ਹੈ ਕਿ ਆਬਾਦੀ ਅਤੇ ਜਾਇਦਾਦਾਂ ਦੇ ਤਬਾਦਲੇ ਦੀ ਸਹੂਲਤ ਵੀ ਦਿੱਤੀ ਜਾਵੇ।"[24] ਸਮਝੌਤੇ ਲਈ ਬਣਾਈ ਗਈ ਸਪਰੂ ਕਮੇਟੀ ਨੂੰ ਸਿੱਖ ਲੀਡਰਾਂ ਨੇ ਇਕ ਮੈਮੋਰੰਡਮ ਰਾਹੀਂ ਕਿਹਾ ਸੀ: "ਸਾਨੂੰ ਪੁੱਛਿਆ ਗਿਆ ਹੈ ਕਿ ਜੇਕਰ ਸਾਡੇ ਉੱਤੇ ਕਿਸੇ ਐਸੀ ਸ਼ਕਤੀ, ਜਿਸ ਨੂੰ ਅਸੀਂ ਵੰਗਾਰ ਨਹੀਂ ਸਕਦੇ, ਜਿਵੇਂ ਕਿ ਬਰਤਾਨਵੀ ਸਰਕਾਰ ਜਾਂ ਭਾਰਤ ਦੇ ਮੁਸਲਮਾਨ ਅਤੇ ਹਿੰਦੂਆਂ ਦੀ ਸਾਂਝੀ ਇੱਛਾ

---

20. Kirpal Singh, *Partition on Punjab,* Patiala, 1989, pp. 203-204.
21. Malcolm Darling, 'The Punjab Disorder', *The Hindu,* ਮਦਰਾਸ, 11 ਅਕਤੂਬਰ, 1947.
22. *All Parties Conference,* ਅਲਾਹਾਬਾਦ, 1928, ਪੰਨਾ 27.
23. *Civil and Military Gazette,* ਲਾਹੌਰ, 15 ਜੂਨ, 1947.
24. *The Hindu,* ਮਦਰਾਸ, 11 ਜੁਲਾਈ, 1947, I.O.R. Dat 1947, G.G. 23.4.47 ਫ਼ਾਈਲ ਨੰ: 120, ਇੰਡੀਆ ਆਫ਼ਿਸ, ਲੰਡਨ।

ਸ਼ਕਤੀ ਦੁਆਰਾ ਪਾਕਿਸਤਾਨ ਦੀ ਸਕੀਮ ਨੂੰ ਥੋਪ ਦਿੱਤਾ ਜਾਂਦਾ ਹੈ ਤਾਂ ਇਸ ਬਾਰੇ ਆਪਣਾ ਨਜ਼ਰੀਆ ਪ੍ਰਗਟ ਕਰੀਏ। ਅਜਿਹੀ ਹਾਲਤ ਵਿਚ ਅਸੀਂ ਇਕ ਵੱਖਰੀ ਸਿੱਖ ਸਟੇਟ ਬਣਾਉਣ ਉੱਤੇ ਜ਼ੋਰ ਦਿਆਂਗੇ...ਜਿਸ ਵਿਚ ਵੱਸੋਂ ਦੇ ਤਬਾਦਲੇ 'ਤੇ ਆਪਸੀ ਵਟਾਂਦਰੇ ਦੀ ਸਹੂਲਤ ਹੋਵੇ।"[25]

ਜੇ ਵਾਇਸਰਾਇ ਪੰਜਾਬ ਦੀ ਇਸ ਗੁੰਝਲਦਾਰ ਸਮੱਸਿਆ ਨੂੰ ਹਰ ਪੱਖੋਂ ਸੁਲਝਾਉਣ ਦੀ ਕੋਸ਼ਿਸ਼ ਕਰਦਾ ਤਾਂ ਉਹ ਯਕੀਨਨ ਹੀ ਮੁਸਲਿਮ ਲੀਗ ਅਤੇ ਸਿੱਖਾਂ ਵਿਚਾਲੇ ਕਿਸੇ ਰਾਜਨੀਤਕ ਸਮਝੌਤੇ ਲਈ ਰਾਹ ਪੱਧਰਾ ਕਰ ਸਕਦਾ ਸੀ, ਜਿਵੇਂ ਕਿ ਪਿੱਛੋਂ ਵਾਪਰੀਆਂ ਘਟਨਾਵਾਂ ਤੋਂ ਸਪੱਸ਼ਟ ਹੁੰਦਾ ਹੈ। ਜਿਨਾਹ ਨੇ ਆਬਾਦੀ ਦੇ ਤਬਾਦਲੇ ਨੂੰ ਪ੍ਰਵਾਨ ਕਰ ਲੈਣਾ ਸੀ। ਇਹ ਅਨੁਮਾਨ ਹੇਠ ਲਿਖੇ ਤੱਥਾਂ 'ਤੇ ਆਧਾਰਤ ਹੈ:

(1) ਜਦੋਂ ਲਾਰਡ ਇਸਮੇ ਨੇ ਅਗਸਤ 1947 ਦੇ ਸ਼ੁਰੂ ਵਿਚ ਜਿਨਾਹ ਨੂੰ ਇਕ ਬਿਆਨ ਰਾਹੀਂ ਸਿੱਖਾਂ ਨੂੰ ਇਹ ਯਕੀਨ ਦੁਆਉਣ ਲਈ ਕਿਹਾ ਕਿ ਉਹਨਾਂ ਨੂੰ ਪੂਰੀ ਧਾਰਮਿਕ ਖੁੱਲ੍ਹ ਹੋਵੇਗੀ ਅਤੇ ਪਾਕਿਸਤਾਨ ਸਿੱਖਾਂ ਤੇ ਮੁਸਲਮਾਨਾਂ ਦੋਹਾਂ ਲਈ ਇੱਕੋ ਜਿਹਾ ਹੈ ਤਾਂ ਜਿਨਾਹ ਨੇ ਅਜਿਹਾ ਬਿਆਨ ਦੇਣ ਤੋਂ ਇਨਕਾਰ ਕਰ ਦਿੱਤਾ।[26]

(2) ਸਰ ਫ਼ਰਾਂਸਿਸ ਮੂਡੀ, ਗਵਰਨਰ ਪੱਛਮੀ ਪੰਜਾਬ ਦੀ ਜਿਨਾਹ ਵੱਲ ਇਹ ਚਿੱਠੀ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦੇਂਦੀ ਕਿ ਪਾਕਿਸਤਾਨ ਵਿਚ ਸਿੱਖਾਂ ਲਈ ਕੋਈ ਥਾਂ ਨਹੀਂ। ਸਰ ਫ਼ਰਾਂਸਿਸ ਨੇ ਲਿਖਿਆ: "ਮੈਂ ਸਭ ਨੂੰ ਇਹ ਦੱਸ ਰਿਹਾ ਹਾਂ ਕਿ ਮੈਨੂੰ ਕੋਈ ਪ੍ਰਵਾਹ ਨਹੀਂ ਕਿ ਸਿੱਖ ਸਰਹੱਦੋਂ ਪਾਰ ਕਿਵੇਂ ਜਾਂਦੇ ਹਨ, ਵੱਡੀ ਗੱਲ ਤਾਂ ਉਹਨਾਂ ਨੂੰ ਜਲਦੀ ਤੋਂ ਜਲਦੀ ਮਗਰੋਂ ਲਾਹੁਣ ਦੀ ਹੈ।"[27]

(3) ਗਿਆਨੀ ਕਰਤਾਰ ਸਿੰਘ ਨੇ ਇਸ ਲੇਖਕ ਨੂੰ ਦੱਸਿਆ ਕਿ ਉਹਨਾਂ ਨੂੰ 1947 ਵਿਚ ਇਹ ਸੂਚਨਾ ਮਿਲੀ ਸੀ ਕਿ ਜਿਨਾਹ ਨੇ ਸਰ ਫ਼ਰਾਂਸਿਸ ਮੂਡੀ ਨੂੰ ਸਿੱਖਾਂ ਨੂੰ ਪੱਛਮੀ ਪੰਜਾਬ ਤੋਂ ਬਾਹਰ ਕੱਢਣ ਦੀ ਹਿਦਾਇਤ ਕੀਤੀ ਹੈ। ਇਸੇ ਲਈ ਉਹ ਲਾਇਲਪੁਰ ਦੇ ਸਿੱਖਾਂ ਨੂੰ ਭਾਰਤ ਚਲੇ ਜਾਣ ਦੀ ਪ੍ਰੇਰਣਾ ਦੇਣ ਲਈ ਉਥੇ ਗਏ ਸਨ।[28]

(4) ਜਿਨਾਹ ਨੇ 15 ਅਗਸਤ, 1947 ਤੋਂ ਪਿੱਛੋਂ ਸਰ ਫ਼ਰਾਂਸਿਸ ਨੂੰ ਦੱਸਿਆ ਸੀ ਕਿ ਜਦੋਂ ਉਸ ਨੇ ਆਬਾਦੀ ਦੇ ਤਬਾਦਲੇ ਦੀ ਤਜਵੀਜ਼ ਪੇਸ਼ ਕੀਤੀ ਸੀ ਤਾਂ ਲੋਕ ਉਸ ਉੱਤੇ ਹੱਸਦੇ ਸਨ। ਜਿਹੜੀ ਗੱਲ ਉਸ ਕਈ ਸਾਲ ਪਹਿਲੋਂ ਕਹੀ ਸੀ, ਉਹੀ ਹੁਣ ਵਾਪਰ ਰਹੀ ਹੈ।[29]

---

25. *Constitutional Proposals of Sapru Committee,* 2nd Edition, 1946, p. LX.
26. ਲਾਰਡ ਇਸਮੇ ਦੀ ਲੇਖਕ ਨਾਲ ਗੱਲਬਾਤ, *Punjab Past and Present* ਵਿਚ ਦਰਜ ਕੀਤੀ ਗਈ। ਅਪਰੈਲ 1982, ਪੰਨਾ 216.
27. Kirpal Singh, 'Nature and Causes of Migration', *Partition of Punjab,* Patiala, 1989, Punjabi University.
28. ਗਿਆਨੀ ਕਰਤਾਰ ਸਿੰਘ ਨਾਲ ਹੋਈ ਲੇਖਕ ਦੀ ਗੱਲਬਾਤ।
29. ਸਰ ਫ਼ਰਾਂਸਿਸ ਮੂਡੀ ਦੀ ਲੇਖਕ ਨਾਲ ਹੋਈ ਗੱਲਬਾਤ, *Punjab Past and Present*, ਅਪਰੈਲ 1981, ਪੰਨਾ 81.

(5) ਜਿਵੇਂ ਕਿ ਪਹਿਲੇ ਦੱਸਿਆ ਜਾ ਚੁੱਕਾ ਹੈ, ਜਿਨਾਹ ਫ਼ਿਰਕਿਆਂ 'ਤੇ ਆਧਾਰਤ ਆਬਾਦੀ ਦੇ ਤਬਾਦਲੇ ਦੇ ਹੱਕ ਵਿਚ ਸੀ ਅਤੇ ਉਸਨੇ ਇਸ ਸੰਬੰਧ ਵਿਚ ਬਿਆਨ ਵੀ ਦਿੱਤਾ ਸੀ।[30]

ਜੇਕਰ 3 ਜੂਨ ਦੀ ਬਟਵਾਰਾ ਯੋਜਨਾ ਵਿਚ ਸਿੱਖ ਵੱਸੋਂ ਦੀ ਪੱਛਮੀ ਪੰਜਾਬ ਤੇ ਪੂਰਬੀ ਪੰਜਾਬ ਵਿਚ ਤਬਾਦਲੇ ਦੀ ਕੋਈ ਵਿਵਸਥਾ ਕੀਤੀ ਜਾਂਦੀ ਜਾਂ ਫਿਰ ਆਬਾਦੀ ਅਤੇ ਜਾਇਦਾਦਾਂ ਦੇ ਤਬਾਦਲੇ ਨਾਲ ਨਿਪਟਣ ਲਈ ਭਾਰਤੀ-ਪਾਕਿਸਤਾਨ ਬੋਰਡ ਦੀ ਸਥਾਪਨਾ ਕਰ ਦਿੱਤੀ ਜਾਂਦੀ ਤਾਂ ਸਿੱਖਾਂ ਨੂੰ ਕੁਝ ਹੱਦ ਤਕ ਤਸੱਲੀ ਹੋ ਜਾਣੀ ਸੀ। ਕੁਝ ਲੈਣ-ਦੇਣ ਦੀਆਂ ਤਜਵੀਜ਼ਾਂ ਆਈਆਂ ਸਨ। ਮੇਜਰ ਸ਼ਾਰਟ ਅਤੇ ਵੀ.ਪੀ. ਮੈਨਨ ਦਾ ਸੁਝਾਅ ਸੀ ਕਿ ਨਨਕਾਣਾ ਸਾਹਿਬ ਨੂੰ ਪੋਪ ਧਾਮ (Vetican Status) ਵਰਗਾ ਦਰਜਾ ਦੇ ਦਿੱਤਾ ਜਾਵੇ।[31]

ਸਰ ਈਵਾਨ ਜੈਨਕਿਨਜ਼ ਨੇ ਇਹ ਤਜਵੀਜ਼ ਰੱਖੀ ਸੀ ਕਿ ਮਿੰਟਗੁਮਰੀ (ਹੁਣ ਸਾਹੀਵਾਲ, ਪਾਕਿਸਤਾਨ) ਜ਼ਿਲ੍ਹਾ ਪੂਰਬੀ ਪੰਜਾਬ ਨੂੰ ਅਲਾਟ ਕਰ ਦਿੱਤਾ ਜਾਵੇ ਤਾਂ ਜੋ ਪੱਛਮੀ ਪੰਜਾਬ ਦੇ ਸਿੱਖ ਆਬਾਦਕਾਰਾਂ ਨੂੰ ਵਸੇਬਾ ਮਿਲ ਸਕੇ।[32] ਪਰ ਇਹਨਾਂ ਤਜਵੀਜ਼ਾਂ ਦਾ ਕੋਈ ਲਾਭ ਨਾ ਹੋਇਆ। ਇਹਨਾਂ ਤਜਵੀਜ਼ਾਂ ਦੇ ਸਿਰੇ ਨਾ ਚੜ੍ਹਨ ਦਾ ਵੱਡਾ ਕਾਰਨ ਸਮੇਂ ਦੀ ਘਾਟ ਸੀ, ਕਿਉਂਕਿ ਵੇਵਲ ਨੇ ਜੂਨ 1948 ਤਕ ਸੱਤਾ ਸੌਂਪ ਦੇਣ ਦਾ ਸਮਾਂ ਮਿੱਥ ਦਿੱਤਾ ਸੀ, ਜਿਸ ਨੂੰ 9 ਮਹੀਨੇ ਹੋਰ ਵੀ ਪਿੱਛੇ ਲੈ ਆਉਂਦਾ ਗਿਆ।

ਬਰਤਾਨਵੀ ਆਈ.ਸੀ.ਐੱਸ. ਅਫ਼ਸਰ ਪੈਂਡਰਿਲ ਮੂਨ ਨੇ ਵੀ ਸਿੱਖਾਂ ਨੂੰ ਸੰਤੁਸ਼ਟ ਕਰਨ ਲਈ ਤਜਵੀਜ਼ਾਂ ਰੱਖੀਆਂ ਸਨ। ਇਹਨਾਂ ਵਿਚ ਸਭ ਤੋਂ ਵੱਧ ਮਹੱਤਵਪੂਰਨ ਸਿੱਖਾਂ ਨੂੰ ਪੱਛਮੀ ਪੰਜਾਬ ਤੋਂ ਪੂਰਬੀ ਪੰਜਾਬ ਵਿਚ ਭੇਜਣ ਦੀ ਸੀ ਤਾਂ ਕਿ ਪੂਰਬੀ ਪੰਜਾਬ ਸਿੱਖ ਬਹੁ-ਗਿਣਤੀ ਵਾਲਾ ਇਲਾਕਾ ਬਣ ਜਾਵੇ। ਦੂਜੀ ਤਜਵੀਜ਼ ਪੰਜਾਬ ਦੇ ਉੱਤਰ ਦਿਸ਼ਾ ਦੂਜੇ ਜ਼ਿਲ੍ਹੇ ਰੋਹਤਕ, ਗੁੜਗਾਉਂ ਅਤੇ ਕਰਨਾਲ ਨੂੰ ਪੰਜਾਬ ਤੋਂ ਵੱਖ ਕਰਨ ਦੀ ਸੀ।[33] ਇਸ ਨਾਲ ਸਿੱਖਾਂ ਦੀ ਮੰਗ ਵੀ ਪੂਰੀ ਹੋ ਜਾਣੀ ਸੀ।[34] ਲਾਰਡ ਇਸਮੇਂ ਦਾ ਉੱਤਰ ਸੀ : "ਹੁਣ ਇਸ ਮੰਗ ਦੀ ਪੂਰਤੀ ਲਈ ਸੂਬੇ ਦੀਆਂ ਹੱਦਾਂ ਬਦਲਣ ਦਾ ਸਮਾਂ ਨਹੀਂ ਹੈ।"[35]

ਇਕ ਹੋਰ ਮਹੱਤਵਪੂਰਨ ਤਜਵੀਜ਼ ਪੂਰਬੀ ਪੰਜਾਬ ਨੂੰ ਹਿੰਦੁਸਤਾਨ ਜਾਂ ਪਾਕਿਸਤਾਨ ਵਿਚ ਸ਼ਾਮਲ ਹੋਣ ਦੀ ਖੁੱਲ੍ਹ ਦੇਣੀ ਸੀ।[36]

---

30. Kirpal Singh, 'Nature and Causes of Migration', *Partition of Punjab,* 1989, Punjabi University, Patiala, p. 143.
31. Lonald Mosleey, *The Last Days of British Raj,* London, 1961; I.O.R. M.B. ਫ਼ਾਈਲ ਨੰ: 130, ਇੰਡੀਆ ਆਫ਼ਿਸ ਰਿਕਾਰਡਜ਼, ਲੰਡਨ।
32. *ਉਹੀ,* ਪੰਨਾ 212; *Transfer of Power,* ਜਿਲਦ XII, ਡਾਕੂਮੈਂਟ ਨੰ: 56.
33. *Transfer of Power,* ਜਿਲਦ XI, ਲੰਡਨ, 1982, ਪੰਨਾ 692, ਡਾਕੂਮੈਂਟ ਨੰ: 371.
34. *ਉਹੀ,* ਪੰਨਾ 846, ਡਾਕੂਮੈਂਟ ਨੰ: 373.
35. *ਉਹੀ*।
36. *ਉਹੀ,* ਡਾਕੂਮੈਂਟ ਨੰ: 371.

ਵੇਵਲ ਦੀਆਂ ਸੱਤਾ ਬਦਲੀ ਦੀਆਂ ਤਜਵੀਜ਼ਾਂ ਵਿਚ ਉਪਰ ਦਿੱਤੇ ਸੁਝਾਵਾਂ ਨੂੰ ਵਿਚਾਰਨ ਅਤੇ ਅਮਲ ਵਿਚ ਲਿਆਉਣ ਦੀ ਕਾਫ਼ੀ ਗੁੰਜਾਇਸ਼ ਸੀ। ਵੇਵਲ ਦੀਆਂ ਤਜਵੀਜ਼ਾਂ ਮੰਨ ਲੈਣ ਨਾਲ ਨਿਸਚੇ ਹੀ ਪੰਜਾਬ ਦੇ ਦੁਖਾਂਤ ਤੋਂ ਬਚਿਆ ਜਾ ਸਕਦਾ ਸੀ।[37] ਪੰਜਾਬ ਦੀ ਹੋਣੀ ਵਿਚ ਦੁਖਾਂਤ ਵਾਪਰਣਾ ਹੀ ਸੀ, ਇਸੇ ਲਈ ਇਹ ਤਜਵੀਜ਼ਾਂ ਰੱਦ ਹੋਈਆਂ। ਲਾਰਡ ਐਟਲੀ ਲਿਖਦਾ ਹੈ ਕਿ ਵੇਵਲ ਅਤੇ ਉਸਦੇ ਮੁੱਖ ਸਲਾਹਕਾਰ ਉਪਰਾਮ ਹੋਏ ਸਨ ਅਤੇ ਕੇਵਲ ਸੂਬਾ ਦਰ ਸੂਬਾ ਛੱਡਣ ਦੀ ਤਜਵੀਜ਼ ਹੀ ਦੇ ਸਕੇ, ਜਿਹੜੀ ਕਿ ਮੇਰੇ ਵਿਚਾਰ ਅਨੁਸਾਰ ਉਪਰਾਮਤਾ ਵਾਲੀ ਸਲਾਹ ਹੀ ਸੀ। ਮੇਰੇ ਖ਼ਿਆਲ ਵਿਚ ਅਜਿਹੇ ਸੁਝਾਅ ਨੂੰ ਵਿਨਸਟਨ ਚਰਚਲ ਘਿਣਾਉਣਾ, ਨਿਕੰਮਾ ਅਤੇ ਘਬਰਾਉਣ ਵਾਲੇ ਵਿਹਾਰ ਕਹੇਗਾ ਅਤੇ ਇਸ ਵੱਲ ਵੇਖੇਗਾ ਵੀ ਨਹੀਂ।[38] ਵਾਇਸਰਾਇ ਨੂੰ ਬਦਲਣ ਦੀ ਲੋੜ ਵੀ ਸਮਝੀ ਗਈ। ਬਰਤਾਨਵੀ ਪ੍ਰਾਇਮ ਮਨਿਸਟਰ ਨੇ ਕਿਹਾ, "ਮੈਂ ਲਾਰਡ ਵੇਵਲ ਦਾ ਬਹੁਤ ਪ੍ਰਸੰਸਕ ਰਿਹਾ ਹਾਂ, ਕਿਉਂਕਿ ਉਹ ਇਕ ਚੰਗਾ ਇਨਸਾਨ ਤੇ ਚੰਗਾ ਸਿਪਾਹੀ ਹੈ, ਪਰ ਮੇਰੇ ਖ਼ਿਆਲ ਵਿਚ ਉਸ ਕੋਲੋਂ ਕੋਈ ਹੱਲ ਲੱਭਿਆ ਨਹੀਂ ਜਾਣਾ। ਮੇਰੇ ਵਿਚਾਰ ਅਨੁਸਾਰ ਭਾਰਤੀ ਅਤੇ ਵੇਵਲ ਇਕ ਦੂਜੇ ਨੂੰ ਸਮਝਣ ਤੋਂ ਅਸਮਰੱਥ ਹਨ, ਇਸ ਲਈ ਨਵੀਂ ਪਾਲਸੀ ਲਈ ਨਵੇਂ ਆਦਮੀ ਦੀ ਲੋੜ ਸੀ।[39] ਸੋ ਵਾਇਸਰਾਇ ਦੀ ਤਬਦੀਲੀ ਦੀ ਲੋੜ ਹੈ।"

ਲਾਰਡ ਮਾਊਂਟਬੇਟਨ ਨੂੰ ਭਾਰਤ ਦਾ ਵਾਇਸਰਾਇ ਲਗਾ ਕੇ ਬਰਤਾਨਵੀ ਪ੍ਰਧਾਨ ਮੰਤਰੀ ਨੇ ਸੰਸਦ ਵਿਚ ਇਕ ਮਹੱਤਵਪੂਰਨ ਤਕਰੀਰ ਕੀਤੀ। ਉਸ ਨੇ ਕਿਹਾ, "ਬਰਤਾਨਵੀ ਸਰਕਾਰ ਸਪੱਸ਼ਟ ਕਰ ਦੇਣਾ ਚਾਹੁੰਦੀ ਹੈ ਕਿ ਉਸਦਾ ਇਹ ਨਿਸਚਿਤ ਫ਼ੈਸਲਾ ਹੈ ਕਿ ਵੱਧ ਤੋਂ ਵੱਧ ਜੂਨ 1948 ਤਕ ਰਾਜਸੀ ਵਾਗਡੋਰ ਭਾਰਤ ਦੇ ਜ਼ਿੰਮੇਵਾਰ ਹੱਥਾਂ ਵਿਚ ਸੌਂਪਣ ਲਈ ਜ਼ਰੂਰੀ ਕਦਮ ਪੁੱਟੇ ਜਾਣ। ਬਰਤਾਨਵੀ ਸਰਕਾਰ ਨੂੰ ਇਸ ਗੱਲ ਦਾ ਫ਼ੈਸਲਾ ਕਰਨਾ ਪਵੇਗਾ ਕਿ ਭਾਰਤ ਦੀ ਕੇਂਦਰੀ ਸਰਕਾਰ ਦੇ ਅਧਿਕਾਰ ਨਿਸਚਿਤ ਮਿਤੀ 'ਤੇ ਕਿਸ ਨੂੰ ਸੌਂਪੇ। ਸਮੁੱਚੇ ਰੂਪ ਵਿਚ ਕੇਂਦਰੀ ਸਰਕਾਰ ਨੂੰ ਜਾਂ ਵਰਤਮਾਨ ਸੂਬਿਆਂ ਦੇ ਰੂਪ ਵਿਚ ਕੁਝ ਇਲਾਕਿਆਂ ਨੂੰ ਜਾਂ ਕਿਸੇ ਅਜਿਹੇ ਤਰੀਕੇ ਨਾਲ ਜੋ ਸਰਕਾਰ ਨੂੰ ਸਭ ਤੋਂ ਵੱਧ ਉਚਿਤ ਜਾਪੇ ਅਤੇ ਜੋ ਪੂਰੀ ਤਰ੍ਹਾਂ ਭਾਰਤੀ ਲੋਕਾਂ ਦੇ ਹਿਤਾਂ ਵਿਚ ਹੋਵੇ।"[40]

ਐਂਡਰਿਊ ਮੈਲਰ ਅਨੁਸਾਰ : "ਇਸ ਬਿਆਨ ਨੇ ਇਤਿਹਾਸ ਵਿਚ ਇਕ ਨਵਾਂ ਮੋੜ ਲਿਆਂਦਾ, ਇਸ ਮਹੱਤਵਪੂਰਨ ਐਲਾਨ ਦੀ ਸਾਰੇ ਭਾਰਤ ਵਿਚ ਧੁੰਮ ਪੈ ਗਈ।"[41] ਪਹਿਲੀ ਵਾਰ ਭਾਰਤੀਆਂ ਮਹਿਸੂਸ ਕੀਤਾ ਕਿ ਬਰਤਾਨੀਆ ਭਾਰਤ ਛੱਡਣਾ ਚਾਹੁੰਦਾ ਹੈ। ਇਸ ਨਾਲ ਬਟਵਾਰੇ ਦਾ ਰਾਹ ਸਾਫ਼ ਹੋ ਗਿਆ ਅਤੇ ਇਸਦਾ ਇਹ ਮਤਲਬ

37. Wavell, *Viceroy's Journal,* Edited Penderal Moon, p. xiii.
38. C.R. Attlee, *As it Happened,* London, p. 183.
39. *ਉਹੀ*।
40. Maurice Gwyer and Appadorai, *Speeches and Documents on Indian Constitution,* Vol. II, p. 668.
41. Andrew Mellor, *India Since Partition,* London, 1956, p. 9.

ਵੀ ਸੀ ਕਿ ਲੀਗ ਦੀ ਪਾਕਿਸਤਾਨ ਦੀ ਮੰਗ ਅਸਿੱਧੇ ਤੌਰ 'ਤੇ ਪ੍ਰਵਾਨ ਕਰ ਲਈ ਗਈ ਹੈ।[42] ਗਾਂਧੀ ਜੀ ਨੇ ਇਸ ਦੇ ਠੀਕ ਅਰਥ ਸਮਝ ਕੇ ਪੰਡਿਤ ਨਹਿਰੂ ਨੂੰ ਲਿਖਿਆ ਸੀ : "ਇਸ ਦਾ ਸਿੱਟਾ ਪਾਕਿਸਤਾਨ ਦੇ ਰੂਪ ਵਿਚ ਹੋ ਸਕਦਾ ਹੈ, ਜਿਹੜੇ ਸੂਬੇ ਜਾਂ ਸੂਬਿਆਂ ਦੇ ਹਿੱਸੇ ਪਾਕਿਸਤਾਨ ਚਾਹੁੰਦੇ ਹਨ, ਉਹ ਉਸ ਵਿਚ ਚਲੇ ਜਾਣਗੇ।"[43]

ਇਸ ਐਲਾਨ ਅਤੇ ਮੁਸਲਿਮ ਲੀਗ ਦੀ ਹਰ ਥਾਂ ਅੜਿਕਾ ਡਾਹੁਣ ਦੀ ਪਾਲਸੀ ਕਾਰਨ ਦੁਖੀ ਹੋਈ ਕਾਂਗਰਸ ਦੇਸ਼ ਦੇ ਬਟਵਾਰੇ ਲਈ ਤਿਆਰ ਹੋ ਗਈ। ਪਿੱਛੋਂ ਪੰਡਿਤ ਨਹਿਰੂ ਨੇ ਲਿਖਿਆ : "ਅੰਤ੍ਰਿਮ ਸਰਕਾਰ ਦੇ ਦਿਨਾਂ ਵਿਚ ਮੁਸਲਿਮ ਲੀਗ ਦੀ ਉਲਟ ਦਿਸ਼ਾਵਾਂ ਵੱਲ ਖਿੱਚ-ਧੂਹ ਕਾਰਨ ਟਕਰਾਉ ਦੀ ਭਾਵਨਾ ਵਧੀ ਹੋਈ ਸੀ। ਇਸ ਲਈ ਇਹ ਮਹਿਸੂਸ ਕੀਤਾ ਗਿਆ ਕਿ ਬਟਵਾਰੇ ਨੂੰ ਰੋਕਣ ਲਈ ਕਿਸੇ ਤਰ੍ਹਾਂ ਦੀ ਆਪਸੀ ਸਹਿਮਤੀ ਹੋ ਵੀ ਜਾਂਦੀ ਹੈ ਤਾਂ ਵੀ ਇਹ ਵਿਘਨ ਤੇ ਟਕਰਾਉ ਜਾਰੀ ਰਹਿਣੇ ਹਨ, ਜਿਸ ਨਾਲ ਭਵਿੱਖ ਵਿਚ ਕੀਤੇ ਜਾਣ ਵਾਲੇ ਆਰਥਿਕ ਵਿਕਾਸ ਤੇ ਹੋਰ ਯੋਜਨਾਵਾਂ ਵਿਚ ਇਹ ਰਾਹ ਦਾ ਰੋੜਾ ਬਣ ਜਾਣਗੇ, ਜਿਸ ਨਾਲ ਕੇਂਦਰੀ ਸਰਕਾਰ ਕਮਜ਼ੋਰ ਹੋ ਜਾਵੇਗੀ।"[44]

ਆਪਣੇ ਤੋਂ ਪਹਿਲੇ ਵਾਇਸਰਾਇ ਦੇ ਉਲਟ ਲਾਰਡ ਮਾਊਂਟਬੇਟਨ ਨੇ ਬਰਤਾਨਵੀ ਸਰਕਾਰ ਨੂੰ ਤੇ ਹੋਮ ਵਿਭਾਗ ਨੂੰ ਭਰੋਸੇ ਵਿਚ ਲੈਣ ਤੋਂ ਬਿਨਾਂ ਭਾਰਤੀ ਮਸਲੇ ਨੂੰ ਨਜਿੱਠਣ ਦੀ ਖੁੱਲ੍ਹ ਮੰਗੀ ਸੀ ਤੇ ਉਸਨੂੰ ਇਹ ਖੁੱਲ੍ਹ ਦੇ ਦਿੱਤੀ ਗਈ ਸੀ।

ਕਿਸੇ ਵੀ ਸਮਝੌਤੇ ਦੇ ਮਾਮਲੇ ਬਾਰੇ ਹੋਮ ਸਰਕਾਰ ਨੂੰ ਅਪੀਲ ਕਰਨ ਦੀ ਲੋੜ ਨਹੀਂ ਸੀ, ਇਸ ਲਈ ਉਹ ਪਾਰਟੀਆਂ ਨਾਲ ਕੀਤੇ ਸਮਝੌਤੇ ਦੀ ਵਚਨਬੱਧਤਾ ਉੱਤੇ ਜ਼ੋਰ ਦੇਂਦਾ ਸੀ।[45]

•

42. *ਉਹੀ*।
43. Nehru Brecher, *A Political Biography,* London, 1956, p. 336.
44. Pyare Lal, *Last Phase,* Vol. II, Ahmedabad, p. 566.
45. ਨਹਿਰੂ ਦਾ ਬਿਆਨ, 'India Wins Freedom', *The Tribune,* ਅੰਬਾਲਾ, ਫ਼ਰਵਰੀ 8, 1959; H.V. Hudson, *Great Divide,* London, 1969, p. 201.

## ਅਧਿਆਇ ਛੇਵਾਂ

# ਮਾਊਂਟਬੇਟਨ ਬਟਵਾਰਾ ਯੋਜਨਾ

ਵੱਖ-ਵੱਖ ਲੀਡਰਾਂ ਨਾਲ ਸੰਵਿਧਾਨ ਸਮੱਸਿਆਵਾਂ ਬਾਰੇ ਵਿਚਾਰ-ਵਟਾਂਦਰੇ ਪਿੱਛੋਂ ਲਾਰਡ ਮਾਊਂਟਬੇਟਨ ਹੇਠ ਲਿਖੇ ਨਤੀਜਿਆਂ 'ਤੇ ਪੁੱਜਿਆ :

(1) ਜੇ ਜਿਨਾਹ ਦੀ ਸ਼ਕਤੀ ਅਤੇ ਮੰਤਵ ਦੀ ਪੂਰਤੀ ਕਰਨੀ ਪੈਂਦੀ ਹੈ ਤਾਂ ਦੇਸ਼ ਦਾ ਬਟਵਾਰਾ ਕਰਨਾ ਹੀ ਪਵੇਗਾ।

(2) ਜਿਨ੍ਹਾਂ ਸੂਬਿਆਂ ਵਿਚ ਦੋਵੇਂ ਫ਼ਿਰਕੇ ਬਰਾਬਰ ਬਰਾਬਰ ਹਨ, ਉਥੇ ਕੇਂਦਰ ਦੇ ਬਟਵਾਰੇ ਵਾਲੀ ਗੱਲ ਲਾਗੂ ਹੁੰਦੀ ਹੈ।[1]

ਜਿਵੇਂ ਕਿ ਖ਼ੁਦ ਲਾਰਡ ਮਾਊਂਟਬੇਟਨ ਨੇ ਕਿਹਾ ਹੈ ਕਿ ਅਗਲੀ ਸਮੱਸਿਆ ਇਹ ਸੀ ਕਿ ਕਾਂਗਰਸ ਜੋ ਅਖੰਡ ਭਾਰਤ ਦੀ ਮੁੱਦਈ ਹੈ, ਸ਼ਾਂਤੀ ਸਥਾਪਤੀ ਤੇ ਜਲਦੀ ਸੱਤਾ ਬਦਲੀ ਲਈ ਦੇਸ਼ ਦੇ ਬਟਵਾਰੇ ਦੀ ਗੱਲ ਨੂੰ ਮੰਨ ਲਵੇਗੀ ਜਾਂ ਭਾਰਤ ਦੀ ਆਜ਼ਾਦੀ ਲਈ ਇਸ ਪ੍ਰਸਤਾਵ ਨੂੰ ਮੁੱਲ ਸਮਝ ਕੇ ਕੀਮਤ ਤਾਰਨ ਲਈ ਤਿਆਰ ਹੋਵੇਗੀ ? ਪੰਜਾਬ ਅਤੇ ਬੰਗਾਲ ਦੇ ਮਾਮਲੇ ਵਿਚ ਤਾਂ ਬਟਵਾਰਾ ਕਰਨਾ ਹੀ ਪਵੇਗਾ। ਮੁਸਲਮਾਨ ਬਹੁ-ਗਿਣਤੀ ਵਾਲੇ ਪੰਜਾਬ ਅਤੇ ਬੰਗਾਲ ਦੋਵੇਂ ਸੂਬੇ ਸਾਰੇ ਦੇ ਸਾਰੇ ਪਾਕਿਸਤਾਨ ਨੂੰ ਚਲੇ ਜਾਣ ਦੀ ਗੱਲ ਉੱਤੇ ਕਾਂਗਰਸ ਕਦੇ ਵੀ ਬਟਵਾਰੇ ਲਈ ਤਿਆਰ ਨਹੀਂ ਹੋਵੇਗੀ। ਭਾਰਤ ਦਾ ਬਟਵਾਰਾ ਤਾਂ ਕਾਂਗਰਸ ਕੇਵਲ ਇਸੇ ਸੂਰਤ ਵਿਚ ਮੰਨ ਸਕਦੀ ਸੀ, ਜੇਕਰ ਪੰਜਾਬ ਅਤੇ ਬੰਗਾਲ ਦੇ ਗ਼ੈਰ-ਮੁਸਲਿਮ ਬਹੁ-ਸੰਖਿਅਕ ਖੰਡ ਭਾਰਤ ਵਿਚ ਰੱਖੇ ਜਾਣ। ਜਦੋਂ ਇਹ ਗੱਲ ਜਿਨਾਹ ਨੂੰ ਦੱਸੀ ਗਈ ਤਾਂ ਉਸਨੇ ਸੂਬਿਆਂ ਦੀ ਚੀਰ-ਫਾੜ, ਜੋ ਇਤਿਹਾਸਕ ਤੌਰ 'ਤੇ ਸਦੀਆਂ ਤੋਂ ਇਕ ਸਨ, ਦਾ ਵਿਰੋਧ ਕੀਤਾ। ਲਾਰਡ ਮਾਊਂਟਬੇਟਨ ਨੇ ਜਿਨਾਹ ਨੂੰ ਦਲੀਲ ਦਿੱਤੀ ਕਿ ਜਿਵੇਂ ਇਹਨਾਂ ਸੂਬਿਆਂ ਦੀ ਬਟਵਾਰੇ ਦੀ ਗੱਲ ਨੇ ਤੁਹਾਡੇ ਦਿਲ ਵਿਚ ਕੁਝ ਹਲਚਲ ਮਚਾਈ ਹੈ, ਉਵੇਂ ਹੀ ਮੇਰੇ ਅਤੇ ਕਾਂਗਰਸ ਦੇ ਦਿਲ ਵਿਚ ਹਿੰਦੁਸਤਾਨ ਦੇ ਬਟਵਾਰੇ ਦੀ ਗੱਲ ਨੇ ਹਲਚਲ ਮਚਾਈ ਹੈ ਅਤੇ ਅਸੀਂ ਸਾਰੀ ਰਾਤ ਮੁੜ ਘਿੜ ਕੇ ਇਸੇਂ ਗੱਲ ਦੇ ਦੁਆਲੇ ਘੁੰਮਦੇ ਰਹੇ ਅਤੇ ਮੁੜ ਮੁੜ ਉਸੇ ਨੁਕਤੇ 'ਤੇ ਵਾਪਸ ਆਉਂਦੇ ਰਹੇ।[2] ਆਖ਼ਰ ਵਿਚ ਮਿਸਟਰ ਜਿਨਾਹ ਨੇ ਮੇਰੇ ਉੱਤੇ ਇਕ ਸੁਆਲ ਕੀਤਾ ਕਿ ਕੀ ਇਹ ਵੰਡ ਦਾ ਸਿਧਾਂਤ ਪੰਜਾਬ ਅਤੇ ਬੰਗਾਲ ਤੋਂ ਬਾਹਰਲੇ ਸੂਬਿਆਂ ਉੱਤੇ ਵੀ ਲਾਗੂ ਕੀਤਾ ਜਾ ਸਕਦਾ ਹੈ, ਜਿਸ

---

1. Alan Campbell Johnson, *Mission with Mountbatten,* London, 1951, p. 55.
2. *Asiatic Review,* ਲੰਡਨ, ਅਕਤੂਬਰ 1948, ਲਾਰਡ ਮਾਊਂਟਬੇਟਨ ਦੀ ਤਕਰੀਰ।

ਦਾ ਮਤਲਬ ਹੈ ਕਿ ਆਸਾਮ ਨੂੰ ਵੀ ਵੰਡਿਆ ਜਾ ਸਕਦਾ ਹੈ ਤਾਂ ਲਾਰਡ ਮਾਊਂਟਬੇਟਨ ਝੱਟ ਇਸ ਗੱਲ ਨੂੰ ਮੰਨ ਗਿਆ।[3]

ਬਟਵਾਰਾ ਪਲਾਨ ਦੇ ਆਧਾਰ-ਨੁਕਤੇ ਇਹ ਸਨ, ਜਿਨ੍ਹਾਂ ਬਾਰੇ ਵੱਖ-ਵੱਖ ਸੂਬਿਆਂ ਦੇ ਗਵਰਨਰਾਂ ਨੂੰ ਸੂਚਿਤ ਕੀਤਾ ਗਿਆ:

(1) ਸੂਬਿਆਂ ਨੂੰ ਖ਼ੁਦਮੁਖ਼ਤਿਆਰੀ ਦਾ ਹੱਕ ਹੋਵੇਗਾ।
(2) ਪੰਜਾਬ ਅਤੇ ਬੰਗਾਲ ਦੀ ਵੀ ਵੋਟਾਂ ਦੇ ਪੱਖੋਂ ਸੰਕਲਪੀ ਵੰਡ ਕੀਤੀ ਜਾਵੇਗੀ।
(3) ਆਸਾਮ ਦੇ ਮੁਸਲਿਮ ਬਹੁ-ਗਿਣਤੀ ਵਾਲੇ ਸਿਲਹਟ ਜ਼ਿਲ੍ਹੇ ਨੂੰ ਬੰਗਾਲ ਦੀ ਵੰਡ ਪਿੱਛੋਂ ਬਣੇ ਮੁਸਲਿਮ ਸੂਬੇ ਵਿਚ ਰਿਫ਼ਰੈਂਡਮ ਰਾਹੀਂ ਸ਼ਾਮਲ ਹੋਣ ਦਾ ਅਧਿਕਾਰ ਦਿੱਤਾ ਜਾਵੇਗਾ।
(4) ਉੱਤਰ-ਪੱਛਮੀ ਸਰਹੱਦੀ ਸੂਬੇ ਵਿਚ ਵੀ ਇਸ ਮੁੱਦੇ 'ਤੇ ਰਿਫ਼ਰੈਂਡਮ ਕਰਵਾ ਲਿਆ ਜਾਵੇਗਾ ਕਿ ਉਹ ਸੂਬਿਆਂ ਦੇ ਕਿਸ ਸੰਘ ਵਿਚ ਸ਼ਾਮਲ ਹੋਣਾ ਚਾਹੁੰਦਾ ਹੈ।[4]

ਉਹਨਾਂ ਦਿਨਾਂ ਵਿਚ ਪੰਜਾਬ ਦਾ ਗਵਰਨਰ ਸਰ ਈਵਾਨ ਐਮ. ਜੈਨਕਿਨਜ਼ ਸੀ, ਜਿਸ ਨੇ ਆਪਣੀ ਨੌਕਰੀ ਦੇ 17 ਸਾਲ ਪੰਜਾਬ ਵਿਚ ਬਿਤਾਏ ਸਨ।[5] ਉਸਨੇ ਇਸ ਪਲਾਨ ਬਾਰੇ ਆਪਣੀ ਨਿਰਾਸ਼ਾ ਪ੍ਰਗਟਾਈ। ਉਸਦੀ ਦਲੀਲ ਸੀ ਕਿ ਨਾ ਇਹ ਪਲਾਨ ਜਿਨਾਹ ਨੂੰ ਮਨਜ਼ੂਰ ਹੋਵੇਗੀ ਅਤੇ ਨਾ ਹੀ ਸਿੱਖਾਂ ਦੀ ਤਸੱਲੀ ਕਰਾ ਸਕੇਗੀ, ਕਿਉਂਕਿ ਇਸ ਨਾਲ ਜਿਨਾਹ ਨੂੰ ਕੱਟਿਆ ਵੱਢਿਆ ਪਾਕਿਸਤਾਨ ਮਿਲਦਾ ਹੈ ਅਤੇ ਇਹ ਸਿੱਖਾਂ ਨੂੰ ਬਰਾਬਰ ਦੋ ਟੁਕੜਿਆਂ ਵਿਚ ਵੰਡ ਦੇਂਦਾ ਹੈ। ਮਾਊਂਟਬੇਟਨ ਨੂੰ ਦੋ ਗੱਲਾਂ ਕਰਕੇ ਇਹ ਪਲਾਨ ਬਹੁਤ ਆਸ਼ਾਵਾਦੀ ਲੱਗਦੀ ਸੀ। ਉਸਦਾ ਕਹਿਣਾ ਸੀ ਕਿ "ਆਖ਼ਰ ਵਿਚ ਜਿਨਾਹ ਇਸ ਨੂੰ ਕਬੂਲ ਕਰ ਲਵੇਗਾ ਅਤੇ ਸਿੱਖ ਸਿਰਫ਼ ਗੱਲਬਾਤ ਰਾਹੀਂ ਹੀ ਆਪਣੀ ਪੋਜ਼ੀਸ਼ਨ ਵਿਚ ਸੁਧਾਰ ਕਰ ਸਕਣਗੇ।"[6]

ਇਸ ਪਿੱਛੋਂ ਜਿਨਾਹ, ਲਿਆਕਤ ਅਲੀ ਖ਼ਾਨ ਅਤੇ ਮਹਾਰਾਜਾ ਪਟਿਆਲਾ ਅਤੇ ਸਰਦਾਰ ਬਲਦੇਵ ਸਿੰਘ, ਜੋ ਅੰਤ੍ਰਿਮ ਸਰਕਾਰ ਦੇ ਡਿਫ਼ੈਂਸ ਮੈਂਬਰ ਸਨ, ਵਿਚਕਾਰ ਇਕ ਮਿਲਣੀ ਦਾ ਪ੍ਰਬੰਧ ਕੀਤਾ ਗਿਆ। ਸਿੱਖਾਂ ਨੇ ਕਿਉਂਕਿ ਪਹਿਲਾਂ ਹੀ ਸਿੱਖ ਸਟੇਟ ਦੀ ਮੰਗ ਰੱਖੀ ਹੋਈ ਸੀ, ਇਸ ਲਈ ਸਾਰੀ ਗੱਲਬਾਤ ਇਸ ਨੁਕਤੇ ਦੁਆਲੇ ਹੀ ਘੁੰਮਦੀ ਰਹੀ। ਮਿਸਟਰ ਜਿਨਾਹ ਅਤੇ ਲਿਆਕਤ ਅਲੀ ਖ਼ਾਨ ਇਸ ਸੂਰਤ 'ਤੇ ਪਾਕਿਸਤਾਨ

---

3. *Times only to Look Forward* (ਮਾਊਂਟਬੇਟਨ ਦੀ ਤਕਰੀਰ) ਪੰਨੇ 20-21, ਲੰਡਨ, 1949; Hodson, *Great Divide*, p. 216.
4. *Asiatic Review*, ਅਕਤੂਬਰ 1948, ਲੰਡਨ।
5. ਸਰ ਈਵਾਨ ਜੈਨਕਿਨਜ਼ 2 ਫ਼ਰਵਰੀ, 1896 ਨੂੰ ਪੈਦਾ ਹੋਇਆ। 1920 ਵਿਚ ਉਹ ਇੰਡੀਅਨ ਸਿਵਲ ਸਰਵਿਸ ਵਿਚ ਆਇਆ ਤੇ ਪੰਜਾਬ ਵਿਚ ਲੱਗਾ ਰਿਹਾ। ਉਹ 1937 ਵਿਚ ਦਿੱਲੀ ਦਾ ਚੀਫ਼ ਕਮਿਸ਼ਨਰ ਸੀ। ਸਪਲਾਈ ਵਿਭਾਗ ਦਾ ਸਕੱਤਰ 1940 ਤੋਂ 1943 ਤਕ ਰਿਹਾ। 1943 ਤੋਂ 1946 ਤਕ ਪ੍ਰਾਈਵੇਟ ਸਕੱਤਰ ਵਾਇਸਰਾਇ ਅਤੇ ਉਪਰੰਤ ਗਵਰਨਰ ਜਨਰਲ (ਪਰਸਨਲ) ਰਿਹਾ। ਉਹ 1946 ਤੋਂ 15 ਅਗਸਤ, 1947 ਤਕ ਪੰਜਾਬ ਦਾ ਗਵਰਨਰ ਸੀ।
6. *Mission with Mountbatten*, p. 85.

ਦੇ ਅੰਦਰ ਵੱਖਰੀ ਸਿੱਖ ਸਟੇਟ, ਜਿਸ ਦੀ ਆਪਣੀ ਫ਼ੌਜ ਹੋਵੇਗੀ, ਬਣਾਉਣ ਲਈ ਮੰਨ ਗਏ ਕਿ ਸਿੱਖ ਪੰਜਾਬ ਦੇ ਬਟਵਾਰੇ ਉੱਤੇ ਜ਼ੋਰ ਨਾ ਦੇਣ ਅਤੇ ਪਾਕਿਸਤਾਨ ਵਿਚ ਸ਼ਾਮਲ ਹੋਣ ਲਈ ਸਹਿਮਤ ਹੋ ਜਾਣ।[7] ਸਿੱਖ ਲੀਡਰਾਂ ਨੇ ਸਿੱਖ ਸਟੇਟ ਦੇ ਪਾਕਿਸਤਾਨ ਵਿੱਚੋਂ ਬਾਹਰ ਜਾਣ ਦਾ ਹੱਕ ਮੰਗਿਆ, ਪਰ ਮੁਸਲਿਮ ਲੀਗ ਇਸ ਨਾਲ ਸਹਿਮਤ ਨਾ ਹੋਈ।[8] ਮਾਸਟਰ ਤਾਰਾ ਸਿੰਘ ਨੇ ਲੇਖਕ ਨੂੰ ਦੱਸਿਆ ਸੀ ਕਿ ਜੇ ਜਿਨਾਹ ਮੰਨ ਵੀ ਜਾਂਦਾ ਤਾਂ ਉਹ ਕਾਂਗਰਸ ਕੋਲੋਂ ਵੱਧ ਚੰਗੀਆਂ ਸ਼ਰਤਾਂ ਗੱਲਬਾਤ ਰਾਹੀਂ ਮੰਨਵਾ ਸਕਦੇ ਸਨ। ਇਸ ਗੱਲ ਦਾ ਅਨੁਮਾਨ ਲਗਾਉਣਾ ਔਖਾ ਹੈ ਕਿ ਕਾਂਗਰਸ ਹਿੰਦੁਸਤਾਨ ਵਿਚ ਸ਼ਾਮਲ ਹੋਏ ਪੰਜਾਬ ਵਿਚ ਇਕ ਸੁਤੰਤਰ ਸਿੱਖ ਸਟੇਟ ਬਣਾਉਣ ਤੋਂ ਹੋਰ ਵੱਧ ਕੀ ਦੇ ਦੇਂਦੀ। ਪਰ ਮਾਸਟਰ ਤਾਰਾ ਸਿੰਘ ਜਾਂ ਸ: ਬਲਦੇਵ ਸਿੰਘ ਜਾਂ ਮਹਾਰਾਜਾ ਪਟਿਆਲਾ ਨੇ ਜਿਨਾਹ ਦੇ ਨਾਂਹ ਕਰਨ ਪਿੱਛੋਂ ਆਪਣੀ ਮੰਗ ਮਨਾਉਣ ਲਈ ਕਾਂਗਰਸ ਨਾਲ ਕੋਈ ਸੰਪਰਕ ਨਾ ਕੀਤਾ।

ਅਕਾਲੀਆਂ ਅਤੇ ਮੁਸਲਿਮ ਲੀਗ ਵਿਚ ਗੱਲਬਾਤ ਟੁੱਟ ਜਾਣ ਦੇ ਕਈ ਕਾਰਨ ਸਨ। ਦੋਵਾਂ ਵਿਚ ਪਹਿਲਾਂ ਵੀ ਕੋਈ ਸਾਂਝ ਨਹੀਂ ਸੀ ਅਤੇ ਕਾਂਗਰਸ ਨੇ 1946 ਵਿਚ ਮੁਸਲਿਮ ਲੀਗ ਨੂੰ ਸਰਕਾਰ ਬਣਾਉਣ ਦਾ ਹੱਕ ਹੋਣ ਦੇ ਬਾਵਜੂਦ ਕਾਂਗਰਸ ਨੇ ਉਸ ਨੂੰ ਰੋਕ ਦਿੱਤਾ ਸੀ। ਅਕਾਲੀ ਲੀਡਰ ਗਿਆਨੀ ਕਰਤਾਰ ਸਿੰਘ ਨੇ ਅਪਰੈਲ 1947 ਵਿਚ ਮੁਸਲਮਾਨ ਐਮ.ਐਲ.ਏਜ਼. ਦੀ ਦਿੱਲੀ ਵਿਚ ਹੋਈ ਕਾਨਫ਼ਰੰਸ ਵਿਚ ਸ਼ਮੂਲੀਅਤ ਕੀਤੀ ਸੀ ਅਤੇ ਪਾਕਿਸਤਾਨ ਬਣਨ ਦੀ ਸੂਰਤ ਵਿਚ ਮੁਸਲਿਮ ਲੀਗ ਦੇ ਸਿੱਖਾਂ ਪ੍ਰਤਿ ਵਤੀਰੇ ਨੂੰ ਘੋਖਣ ਦੀ ਕੋਸ਼ਿਸ਼ ਕੀਤੀ ਸੀ। ਉਸ ਨੂੰ ਸਿਰਫ਼ ਚੰਗੇ ਵਰਤਾਰੇ ਦੇ ਭਰੋਸੇ ਤੋਂ ਇਲਾਵਾ ਹੋਰ ਕੁਝ ਨਹੀਂ ਦੱਸਿਆ ਗਿਆ ਸੀ।[9] ਇਹ ਠੀਕ ਹੀ ਕਿਹਾ ਗਿਆ ਹੈ ਕਿ "ਜਿਤਨਾ ਨੇਵਲੀ ਚੈਂਬਰਲੇਨ (Noville Chamberlain) ਚੈਕੋਸਲਵਾਕੀਆ ਬਾਰੇ ਜਾਣਦਾ ਸੀ, ਉਸ ਤੋਂ ਵੱਧ ਜਿਨਾਹ ਪੰਜਾਬ ਬਾਰੇ ਕੁਝ ਨਹੀਂ ਜਾਣਦਾ ਸੀ।"[10] ਪਰ ਇਸ ਗੱਲ ਨਾਲ ਜਿਨਾਹ ਨੂੰ ਕੋਈ ਫ਼ਰਕ ਨਹੀਂ ਪੈਂਦਾ ਸੀ, ਉਹ ਤਾਂ ਮੁਸਲਮਾਨ ਕੌਮ ਲਈ ਪਾਕਿਸਤਾਨ ਦੇ ਰੂਪ ਵਿਚ ਇਕ ਇਸਲਾਮਿਕ ਰਾਜ ਸਥਾਪਿਤ ਕਰ ਰਿਹਾ ਸੀ। ਉਹ ਸਿੱਖਾਂ ਨੂੰ ਸਿੱਖ ਅਨੁਭਵ ਵਾਲੀ ਸਿੱਖ ਸਟੇਟ ਦੇਣ ਦਾ ਚਾਹਵਾਨ ਨਹੀਂ ਸੀ। ਉਸਦਾ ਸਰੋਕਾਰ ਤਾਂ ਸਿਰਫ਼ ਇਤਨਾ ਸੀ ਕਿ ਸਿੱਖਾਂ ਨੂੰ ਮੂਰਖ ਬਣਾ ਕੇ ਪੰਜਾਬ ਦਾ ਵੱਧ ਤੋਂ ਵੱਧ ਹਿੱਸਾ ਪਾਕਿਸਤਾਨ ਵਿਚ ਰੱਖਣ ਦਾ ਆਪਣਾ ਉੱਲੂ ਸਿੱਧਾ ਕਰ ਸਕੇ। ਸਿੱਖ ਦ੍ਰਿਸ਼ਟੀਕੋਣ ਤੋਂ ਮੁਸਲਿਮ ਸਿੱਖ ਸਮਝੌਤੇ ਨਾਲ, ਉਸ ਕਤਲੋਗਾਰਤ, ਤਬਾਹੀ ਤੋਂ ਤੇ ਘਰ ਛੱਡਣ ਦੇ ਸੰਤਾਪ ਤੋਂ ਬਚਿਆ ਜਾ ਸਕਦਾ ਸੀ, ਜਿਹੜਾ ਫ਼ਿਰਕੂ ਦੰਗਿਆਂ ਕਾਰਨ ਸਿੱਖਾਂ ਨੂੰ ਭੋਗਣਾ ਪਿਆ। ਇਹ ਵੀ ਇਕ ਪੱਕੀ

---

7. 'Mr. Jinnah's is offer of Sikh State Maharaja Patiala's', *The Tribune,* ਅੰਬਾਲਾ, 19 ਜੁਲਾਈ, 1959 ਦਾ ਲੇਖ। ਇਸ ਨਾਲ ਪੰਜਾਬ ਦੇ ਹਿੰਦੂ ਪਾਕਿਸਤਾਨ ਦੇ ਪੰਜਾਬ ਵਾਲੇ ਹਿੱਸੇ ਵਿਚ ਹੀ ਰਹਿ ਜਾਂਦੇ ਜਾਂ ਪਾਕਿਸਤਾਨ ਦੇ ਨਵੇਂ ਬਣੇ ਸਿੱਖ ਸੂਬੇ ਵਿਚ ਆ ਜਾਂਦੇ।
8. 'Statement of Master Tara Singh', *The Tribune,* ਅੰਬਾਲਾ, 23 ਜੁਲਾਈ, 1959.
9. Ian Stephens, *Pakistan,* London, 1963, p. 1940.
10. P. Moon, *Divide and Quit,* London, 1961, p. 37.

ਗੱਲ ਹੈ ਕਿ ਜਿਨਾਹ ਦੀ ਇਸਲਾਮਿਕ ਸਟੇਟ ਵਿਚ ਸਿੱਖਾਂ ਨੂੰ ਆਪਣੇ ਹਾਲ 'ਤੇ ਛੱਡ ਦਿੱਤਾ ਜਾਣਾ ਸੀ। ਮੁਸਲਿਮ ਕੱਟੜਪੁਣੇ ਤੋਂ ਉਹਨਾਂ ਨੂੰ ਕੋਈ ਬਚਾ ਨਹੀਂ ਸਕਦਾ ਸੀ। ਪਿੱਛੋਂ ਵਾਪਰੀਆਂ ਘਟਨਾਵਾਂ ਨੇ ਸਿੱਧ ਕਰ ਦਿੱਤਾ ਕਿ ਮੁਸਲਮਾਨ, ਕਾਫ਼ਰ ਕਹਿ ਕੇ ਮੁਸਲਮਾਨਾਂ ਦੇ ਖ਼ਿਲਾਫ਼ ਵੀ ਜਹਾਦ ਛੇੜ ਦੇਂਦੇ ਹਨ, ਜਿਵੇਂ ਕਿ ਉਹਨਾਂ ਕਾਦਿਆਨੀ ਮੁਸਲਮਾਨਾਂ ਦੇ ਖ਼ਿਲਾਫ਼ ਕੀਤਾ। ਜਿਨਾਹ ਨੇ ਨਨਕਾਣਾ ਸਾਹਿਬ ਤਕ ਫੈਲੇ ਸਿੱਖ ਸੂਬੇ ਲਈ ਕਦੀ ਵੀ ਸਹਿਮਤ ਨਹੀਂ ਹੋਣਾ ਸੀ। ਇਸ ਤੋਂ ਘੱਟ ਸਿੱਖਾਂ ਦੀ ਤਸੱਲੀ ਨਹੀਂ ਸੀ ਹੋਣੀ। ਜਿਨਾਹ ਸਿੱਖਾਂ ਨੂੰ ਪਾਕਿਸਤਾਨ ਵਿਚ ਸ਼ਾਮਲ ਹੋਣ ਲਈ ਕਹਿੰਦਾ ਸੀ ਅਤੇ ਉਸਨੇ ਸਿੱਖਾਂ ਨੂੰ ਚੰਗੇ ਵਿਹਾਰ ਦਾ ਭਰੋਸਾ ਵੀ ਦਿੱਤਾ ਸੀ। ਸਿੱਖ ਲੀਡਰ ਜਦੋਂ ਜਿਨਾਹ ਨੂੰ 1946 ਅਤੇ 1947 ਵਿਚ ਮਿਲੇ ਤਾਂ ਉਹਨਾਂ ਨੇ ਕੁਝ ਸੰਵਿਧਾਨਕ ਹੱਕਾਂ ਦੀ ਜ਼ਾਮਨੀ ਮੰਗ ਕੀਤੀ, ਜੋ ਉਸਨੇ ਨਾ ਮੰਨੀ। ਪਿੱਛੋਂ ਮੂਨ ਮਿਸ਼ਨ ਦੇ ਫ਼ੇਲ੍ਹ ਹੋ ਜਾਣ ਬਾਰੇ ਤਾਂ ਪਹਿਲੇ ਹੀ ਕਿਆਸ ਲਾਇਆ ਜਾ ਚੁੱਕਾ ਸੀ। ਜਿਨਾਹ ਦੀ ਇਸਲਾਮਿਕ ਸਟੇਟ ਵਿਚ ਉਤਸ਼ਾਹੀ ਤੇ ਪੁਰਜੋਸ਼ ਗ਼ੈਰ-ਮੁਸਲਮਾਨਾਂ ਲਈ ਕੋਈ ਥਾਂ ਨਹੀਂ ਸੀ। ਸ: ਬਲਦੇਵ ਸਿੰਘ ਨੇ ਜਿਨਾਹ ਦੇ ਇਸ ਰਵੱਈਏ ਦੀ ਠੀਕ ਹੀ ਉਸ ਵਿਕ੍ਰੇਤਾ (Salesman) ਨਾਲ ਤੁਲਨਾ ਕੀਤੀ, ਜੋ ਘੋੜਾ ਤਾਂ ਵੇਚਣਾ ਚਾਹੁੰਦਾ ਸੀ, ਪਰ ਖ਼ਰੀਦਣ ਵਾਲੇ ਨੂੰ ਪਰਖ ਰਾਹੀਂ ਘੋੜੇ ਦੇ ਗੁਣਾਂ ਨੂੰ ਜਾਂਚਣ ਦੀ ਖੁੱਲ੍ਹ ਨਹੀਂ ਦੇਂਦਾ ਸੀ ਤੇ ਬਾਰ ਬਾਰ ਘੋੜਾ ਬਹੁਤ ਚੰਗਾ ਹੈ, ਦਾ ਗੁਣਗਾਣ ਹੀ ਕਰੀ ਜਾਂਦਾ ਸੀ।[11]

ਜਦੋਂ ਲਾਰਡ ਇਸਮੇ ਨੇ ਅਗਸਤ 1947 ਦੇ ਸ਼ੁਰੂ ਵਿਚ ਜਿਨਾਹ ਨੂੰ ਮਿਲ ਕੇ, ਇਹ ਗੱਲ ਕਹੀ ਕਿ ਉਹ ਇਕ ਬਿਆਨ ਦੇਵੇ, ਜਿਸ ਰਾਹੀਂ ਸਿੱਖਾਂ ਨੂੰ ਇਹ ਭਰੋਸਾ ਦਿੱਤਾ ਗਿਆ ਕਿ ਸਿੱਖਾਂ ਨੂੰ ਧਾਰਮਿਕ ਖੁੱਲ੍ਹ ਹੋਵੇਗੀ ਅਤੇ ਸਪੱਸ਼ਟ ਕਰੇ ਕਿ ਪਾਕਿਸਤਾਨ ਸਿੱਖਾਂ ਦਾ ਉਤਨਾ ਹੀ ਹੱਕ ਹੋਵੇਗਾ, ਜਿਤਨਾ ਮੁਸਲਮਾਨਾਂ ਦਾ ਹੈ, ਤਾਂ ਜਿਨਾਹ ਨੇ ਕੋਰੀ ਨਾਂਹ ਕਰ ਦਿੱਤੀ।[12]

ਸਿੱਖਾਂ ਤੇ ਮੁਸਲਮਾਨਾਂ ਵਿਚ ਸਮਝੌਤਾ ਤਾਂ ਹੀ ਸੰਭਵ ਹੋ ਸਕਦਾ ਸੀ, ਜੇਕਰ ਸਿੱਖ ਮੁਸਲਿਮ ਜਬਰ ਹੇਠ ਆਪਣੀਆਂ ਪਿਛਲੀਆਂ ਕੌੜੀਆਂ ਯਾਦਾਂ ਨੂੰ ਭੁੱਲ ਜਾਂਦੇ। ਜਿਨਾਹ ਦੇ ਸੁਪਨਿਆਂ ਵਾਲੇ ਪਾਕਿਸਤਾਨ ਵਿਚ ਸ਼ਾਮਲ ਹੋਣਾ ਤਾਂ ਸਿੱਖ ਲੀਡਰਾਂ ਦੀ ਮੂਰਖਤਾ ਦੀ ਹੱਦ ਹੀ ਹੁੰਦੀ, ਕਿਉਂਕਿ ਮੁਸਲਿਮ ਲੀਗ ਵੱਲੋਂ ਉਹਨਾਂ ਦੇ ਪਾਕਿਸਤਾਨ ਵਿਚ ਸ਼ਾਮਲ ਹੋਣ ਲਈ ਕੁਝ ਵੀ ਹੱਥ ਪੱਲੇ ਨਹੀਂ ਪਾਇਆ ਜਾ ਰਿਹਾ ਸੀ। ਮਾਰਚ 1947 ਦੇ ਫ਼ਿਰਕੂ ਫ਼ਸਾਦਾਂ ਵਿਚ ਕੱਟੜਪੰਥੀ ਮੁਸਲਿਮ ਵਹੀਰਾਂ ਨੇ ਵੱਡੀ ਗਿਣਤੀ ਵਿਚ ਸਿੱਖਾਂ ਦਾ ਕਤਲੇਆਮ ਕੀਤਾ, ਪਰ ਕਿਸੇ ਵੀ ਮੁਸਲਿਮ ਲੀਗੀ ਲੀਡਰ ਨੇ ਅਫ਼ਸੋਸ ਦਾ ਇਕ ਸ਼ਬਦ ਵੀ ਨਹੀਂ ਬੋਲਿਆ ਸੀ। ਗ਼ੁੱਸਾ ਤੇ ਰੋਸ ਐਨਾ ਵਧਿਆ ਸੀ ਕਿ ਮੁਸਲਮਾਨਾਂ ਤੇ ਸਿੱਖਾਂ ਵਿਚ ਕਿਸੇ ਗੱਲ 'ਤੇ ਸਹਿਮਤ ਹੋਣਾ ਅਸੰਭਵ ਜਾਪਦਾ ਸੀ।

---

11. ਲੇਖਕ ਦੀ ਮੇਜਰ ਜੇ.ਐਮ. ਸ਼ਾਰਟ ਨਾਲ ਗੱਲਬਾਤ।
12. ਲਾਰਡ ਇਸਮੇ ਨਾਲ ਲੇਖਕ ਦੀ ਮੁਲਾਕਾਤ—Kipral Singh, *Select Documents on Partition of Punjab*, 1991, p. 740.

ਆਖ਼ਰਕਾਰ ਸਿੱਖਾਂ ਨੇ ਠੀਕ ਹੀ ਰਾਹ ਚੁਣਿਆ। ਆਪਣੇ ਸਭਿਆਚਾਰਕ ਇਤਿਹਾਸ ਅਤੇ ਪੁਰਾਣੀਆਂ ਰਵਾਇਤਾਂ ਜਿਹੜੀਆਂ ਮੁਸਲਮਾਨਾਂ ਨਾਲੋਂ ਹਿੰਦੂਆਂ ਨਾਲ ਵਧੇਰੇ ਸਾਂਝੀਆਂ ਸਨ, ਨੂੰ ਧਿਆਨ ਵਿਚ ਰੱਖ ਕੇ ਉਹਨਾਂ ਪੱਕੇ ਤੌਰ 'ਤੇ ਆਪਣੀ ਕਿਸਮਤ ਹਿੰਦੁਸਤਾਨ ਨਾਲ ਜੋੜ ਲਈ। ਪਾਕਿਸਤਾਨ ਨਾਲ ਸਾਂਝ ਪਾਉਣ ਦਾ ਮਤਲਬ ਤਾਂ ਪੰਜਾਬ ਵਿਚ ਅਫ਼ਗਾਨ ਰਾਜ ਸਥਾਪਿਤ ਕਰਨ ਲਈ ਅਹਿਮਦ ਸ਼ਾਹ ਅਬਦਾਲੀ ਨਾਲ ਸਾਂਝ ਪਾਉਣ ਦੇ ਤੁੱਲ ਸੀ।

ਲਾਰਡ ਮਾਊਂਟਬੇਟਨ ਨੇ ਬਟਵਾਰਾ ਪਲਾਨ ਦਾ 3 ਜੂਨ ਨੂੰ ਐਲਾਨ ਕਰ ਦਿੱਤਾ। ਉਸ ਪਲਾਨ ਵਿਚ ਪੰਜਾਬ ਅਤੇ ਬੰਗਾਲ ਦੇ ਬਟਵਾਰੇ ਦੀਆਂ ਹੇਠ ਲਿਖੀਆਂ ਮੱਦਾਂ ਦਾ ਐਲਾਨ ਕੀਤਾ ਗਿਆ:

(1) ਬੰਗਾਲ ਅਤੇ ਪੰਜਾਬ ਦੇ ਸੂਬਿਆਂ ਦੀਆਂ ਅਸੈਂਬਲੀਆਂ ਦੋ ਹਿੱਸਿਆਂ ਵਿਚ (ਯੂਰਪੀਨ ਮੈਂਬਰਾਂ ਨੂੰ ਛੱਡ ਕੇ) ਬੈਠਣਗੀਆਂ—ਇਕ ਮੁਸਲਿਮ ਬਹੁ-ਗਿਣਤੀ ਜ਼ਿਲ੍ਹਿਆਂ ਦੀ ਪ੍ਰਤਿਨਿਧਤਾ ਕਰੇਗੀ ਅਤੇ ਦੂਜੀ ਬਾਕੀ ਜ਼ਿਲ੍ਹਿਆਂ ਦੀ। ਜ਼ਿਲ੍ਹਿਆਂ ਦੀ (ਫ਼ਿਰਕਿਆਂ ਦੀ ਗਿਣਤੀ) ਵੱਸੋਂ ਜਾਨਣ ਲਈ 1940 ਦੀ ਮਰਦਮਸ਼ੁਮਾਰੀ ਨੂੰ ਸਹੀ ਆਧਾਰ ਮੰਨਿਆ ਜਾਵੇਗਾ। ਮੁਸਲਿਮ ਬਹੁ-ਗਿਣਤੀ ਵਾਲੇ ਜ਼ਿਲ੍ਹੇ ਜੋ ਪਲਾਨ ਵਿਚ ਦਰਜ ਹਨ, ਦੀ ਸ਼ਨਾਖ਼ਤ ਹੇਠ ਲਿਖੇ ਅਨੁਸਾਰ ਕੀਤੀ ਗਈ ਹੈ:
**ਲਾਹੌਰ ਡਵੀਜ਼ਨ**: ਗੁਜਰਾਂਵਾਲਾ, ਗੁਰਦਾਸਪੁਰ, ਸ਼ੇਖ਼ੂਪੁਰਾ, ਸਿਆਲਕੋਟ, ਲਾਹੌਰ।
**ਰਾਵਲਪਿੰਡੀ ਡਵੀਜ਼ਨ**: ਅਟਕ, ਗੁਜਰਾਤ, ਜਿਹਲਮ, ਮੀਆਂਵਾਲੀ, ਰਾਵਲਪਿੰਡੀ, ਸ਼ਾਹਪੁਰ।
**ਮੁਲਤਾਨ ਡਵੀਜ਼ਨ**: ਡੇਰਾ ਗਾਜ਼ੀਖ਼ਾਨ, ਝੰਗ, ਲਾਇਲਪੁਰ, ਮਿੰਟਗੁਮਰੀ, ਮੁਲਤਾਨ ਅਤੇ ਮੁਜ਼ੱਫ਼ਰਗੜ੍ਹ।

(2) ਇਹਨਾਂ ਦੋਵੇਂ ਹਿੱਸਿਆਂ ਦੇ ਅਸੈਂਬਲੀ ਮੈਂਬਰ ਵੱਖਰੇ-ਵੱਖਰੇ ਬੈਠ ਕੇ ਵੋਟ ਦੇ ਅਧਿਕਾਰ ਰਾਹੀਂ ਫ਼ੈਸਲਾ ਕਰਨਗੇ ਕਿ ਸੂਬੇ ਦਾ ਬਟਵਾਰਾ ਕੀਤਾ ਜਾਵੇ ਕਿ ਨਾ। ਜੇ ਕਿਸੇ ਵੀ ਇਕ ਪਾਸੇ ਦੀ ਸਾਧਾਰਨ ਬਹੁ-ਗਿਣਤੀ ਬਟਵਾਰੇ ਦੇ ਹੱਕ ਵਿਚ ਫ਼ੈਸਲਾ ਦੇਂਦੀ ਹੈ ਤਾਂ ਸੂਬੇ ਦਾ ਬਟਵਾਰਾ ਹੋਵੇਗਾ ਤੇ ਉਸ ਲਈ ਉਚਿਤ ਪ੍ਰਬੰਧ ਕੀਤੇ ਜਾਣਗੇ।

(3) ਜੇ ਬਟਵਾਰੇ ਬਾਰੇ ਫ਼ੈਸਲਾ ਹੋ ਜਾਂਦਾ ਹੈ ਤਾਂ ਸੂਬਿਆਂ ਦੇ ਪੱਕੇ ਬਟਵਾਰੇ ਲਈ ਹੱਦਾਂ ਵਿਸਤਾਰ ਸਹਿਤ ਪੜਤਾਲ ਦੀ ਲੋੜ ਪਵੇਗੀ। ਇਸ ਲਈ ਗਵਰਨਰ ਜਨਰਲ ਵੱਲੋਂ ਇਕ ਹੱਦਬੰਦੀ ਕਮਿਸ਼ਨ ਸਥਾਪਿਤ ਕੀਤਾ ਜਾਵੇਗਾ।[13]

ਅਸੈਂਬਲੀ ਦੇ ਦੋਹਾਂ ਭਾਗਾਂ ਦੇ ਮੈਂਬਰ 23 ਜੂਨ ਨੂੰ ਇਕੱਠੇ ਹੋਏ। ਗ਼ੈਰ-ਮੁਸਲਿਮ ਬਹੁ-ਗਿਣਤੀ ਦੀ ਨੁਮਾਇੰਦਗੀ ਕਰਨ ਵਾਲੇ ਮੈਂਬਰਾਂ ਨੇ ਸੂਬੇ ਦੇ ਬਟਵਾਰੇ ਦਾ ਫ਼ੈਸਲਾ ਕੀਤਾ।[14]

ਸ਼੍ਰੋਮਣੀ ਅਕਾਲੀ ਦਲ ਦੀ ਵਰਕਿੰਗ ਕਮੇਟੀ ਅਤੇ ਪੰਥਕ ਪ੍ਰਤਿਨਿਧੀ ਬੋਰਡ ਨੇ 14 ਜੂਨ ਨੂੰ ਇਕ ਸਾਂਝਾ ਮਤਾ ਪਾਸ ਕੀਤਾ, ਜਿਸ ਵਿਚ ਜ਼ੋਰ ਦੇ ਕੇ ਇਹ ਗੱਲ

---

13. ਮਦ 5-9, 3 ਜੂਨ ਪਲਾਨ, Kirpal Singh, *Select Documents on Partition of Punjab*, New Delhi, 1991, pp. 94-95.
14. *The Tribune*, ਲਾਹੌਰ, ਮਿਤੀ 4 ਜੂਨ, 1947.

ਕਹੀ ਗਈ : "ਜੇ ਜਾਇਦਾਦਾਂ ਅਤੇ ਵੱਸੋਂ ਦੇ ਤਬਾਦਲੇ ਦਾ ਕੋਈ ਪ੍ਰਬੰਧ ਨਹੀਂ ਕੀਤਾ ਜਾਂਦਾ ਤਾਂ ਬਟਵਾਰੇ ਦਾ ਮਨੋਰਥ ਨਿਸਫਲ ਹੋ ਜਾਏਗਾ।"[15] ਅਕਾਲੀ ਦਲ ਦੇ ਪ੍ਰਧਾਨ ਗਿਆਨੀ ਕਰਤਾਰ ਸਿੰਘ ਨੇ 16 ਜੂਨ, 1947 ਨੂੰ ਇਹ ਗੱਲ ਕਹੀ : "ਸਿੱਖ ਉਤਨੀ ਦੇਰ ਚੈਨ ਨਾਲ ਨਹੀਂ ਬੈਠਣਗੇ, ਜਦੋਂ ਤਕ ਕਿ ਹੱਦਬੰਦੀ ਰੇਖਾ ਇਸ ਤਰ੍ਹਾਂ ਨਹੀਂ ਖਿੱਚੀ ਜਾਂਦੀ ਕਿ 85% ਸਿੱਖ ਭਾਰਤ ਵਾਲੇ ਪਾਸੇ ਆ ਜਾਣ ਅਤੇ ਬਚਦੇ 15% ਸਿੱਖਾਂ ਦੇ ਪਾਕਿਸਤਾਨ ਤੋਂ ਭਾਰਤ ਤਬਾਦਲੇ ਲਈ ਪਾਕਿਸਤਾਨ ਤੇ ਭਾਰਤ ਦੀਆਂ ਸਰਕਾਰਾਂ ਸਹੂਲਤਾਂ ਦੇਣ ਲਈ ਵਚਨ-ਬੱਧ ਨਹੀਂ ਹੁੰਦੀਆਂ।[16]

ਗਿਆਨੀ ਕਰਤਾਰ ਸਿੰਘ ਨੇ 20 ਜੂਨ, 1947 ਨੂੰ ਵਾਇਸਰਾਇ ਨੂੰ ਮਿਲ ਕੇ ਇਕ ਨੋਟ ਰਾਹੀਂ ਉਸਦਾ ਧਿਆਨ ਹੇਠ ਲਿਖੀਆਂ ਗੱਲਾਂ ਵੱਲ ਦਿਵਾਇਆ :

ਇਸ ਵੇਲੇ ਸਿੱਖ ਭਾਈਚਾਰੇ ਦੇ ਸਾਹਮਣੇ ਦਰਪੇਸ਼ ਮੁੱਖ ਸਮੱਸਿਆ ਪੂਰਬੀ ਅਤੇ ਪੱਛਮੀ ਪੰਜਾਬ ਵਿਚਕਾਰ ਹੱਦਬੰਦੀ ਰੇਖਾ ਨਿਰਧਾਰਤ ਕਰਨ ਦੀ ਹੈ। ਇਸ ਮਾਮਲੇ ਵਿਚ ਸਾਡਾ ਤੌਖ਼ਲਾ ਕਿਸੇ ਤੋਂ ਲੁਕਿਆ ਛੁਪਿਆ ਨਹੀਂ। ਪੰਜਾਬ ਦੀ ਇਸ ਸੰਭਾਵੀ ਵੰਡ ਨੇ ਸਾਡੀ ਸਭਿਆਚਾਰਕ ਭਾਸ਼ਾ ਦੀ ਅਤੇ ਅਧਿਆਤਮਿਕ ਸਾਂਝ ਅਤੇ ਆਰਥਿਕ ਖ਼ੁਸ਼ਹਾਲੀ ਅਤੇ ਸਾਰੇ ਲੋਕਾਂ ਦੀ ਏਕਤਾ ਤੇ ਅਖੰਡਤਾ ਨੂੰ ਸੰਕਟ ਵਿਚ ਪਾ ਦਿੱਤਾ ਹੈ। ਜਿਸ ਕਿਸੇ ਵੀ ਅਵਸਥਾ ਵਿਚ ਕੋਈ ਸਿੱਖ ਹੈ, ਉਹ ਇਸ ਬਾਰੇ ਚਿੰਤਿਤ ਹੈ। ਵਾਇਸਰਾਇ ਦੇ ਰੇਡੀਓ ਪ੍ਰਸਾਰਨ ਦੇ ਸ਼ਬਦਾਂ ਉੱਤੇ ਵਿਸ਼ਵਾਸ ਕਰਦਿਆਂ ਇਹ ਆਸ ਕੀਤੀ ਜਾਂਦੀ ਹੈ ਕਿ ਪੰਜਾਬ ਦਾ ਇਹ ਬਟਵਾਰਾ ਸਿੱਖਾਂ ਲਈ ਸਹੀ ਤੇ ਨਿਆਂਪੂਰਕ ਹੋਵੇਗਾ। ਇਸ ਗੱਲ ਦੀ ਵੀ ਆਸ ਕੀਤੀ ਜਾਂਦੀ ਹੈ ਕਿ ਹੱਦਬੰਦੀ ਇਸ ਢੰਗ ਨਾਲ ਕੀਤੀ ਜਾਵੇਗੀ, ਜਿਸ ਨਾਲ ਸਿੱਖਾਂ ਦੀ ਵੱਡੀ ਵੱਸੋਂ ਪੂਰਬੀ ਪੰਜਾਬ ਵਿਚ ਹੋਵੇਗੀ। ਸਿੱਖ ਉਦੋਂ ਤਕ ਸੰਤੁਸ਼ਟ ਨਹੀਂ ਹੋਣਗੇ, ਜਦੋਂ ਤਕ ਉਨ੍ਹਾਂ ਦੀ 80% ਨਵੀਂ ਨਿਰਧਾਰਤ ਹੋਣ ਵਾਲੀ ਸਰਹੱਦ ਰਾਹੀਂ ਪੂਰਬੀ ਪੰਜਾਬ ਵਿਚ ਸ਼ਾਮਲ ਨਹੀਂ ਹੁੰਦੀ। ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦਾ ਜਨਮ ਸਥਾਨ ਨਨਕਾਣਾ ਸਾਹਿਬ ਅਤੇ ਉਸਦੇ ਨਾਲ ਲੱਗਦੀ ਹਿੰਦੂ-ਸਿੱਖ ਬਹੁ-ਗਿਣਤੀ ਵੱਸੋਂ ਵਾਲੀ ਪੱਟੀ ਜੋ ਲਾਇਲਪੁਰ, ਸ਼ੇਖ਼ੂਪੁਰਾ ਅਤੇ ਗੁਜਰਾਂਵਾਲਾ ਜ਼ਿਲ੍ਹਿਆਂ ਤਕ ਫੈਲੀ ਹੋਈ ਹੈ ਅਤੇ ਕਾਲੋਨੀ ਖੇਤਰ ਦਾ ਹੱਕੀ ਖੇਤਰ ਪੂਰਬੀ ਪੰਜਾਬ ਦਾ ਹਿੱਸਾ ਬਣਨਾ ਚਾਹੀਦਾ ਹੈ, ਜਿਸ ਵਿਚ ਸਿੱਖ ਵੱਸੋਂ ਨੂੰ ਆਬਾਦ ਕੀਤਾ ਜਾ ਸਕਦਾ ਹੈ। ਰਾਵਲਪਿੰਡੀ ਡਵੀਜ਼ਨ ਵਿਚ ਹੋਏ ਸਿੱਖਾਂ ਦੇ ਕਤਲੇਆਮ ਨੂੰ ਧਿਆਨ ਵਿਚ ਰੱਖਦੇ ਹੋਏ ਸਿੱਖ ਹੁਣ ਪਾਕਿਸਤਾਨ ਨਾਲ ਆਪਣਾ ਨਾਤਾ ਨਹੀਂ ਜੋੜ ਸਕਦੇ। ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਦੀ ਹੱਦ ਰੇਖਾ ਸਿਰਜਦਿਆਂ ਦੋਵਾਂ ਪ੍ਰਾਂਤਾਂ ਦਾ ਵੱਧ ਤੋਂ ਵੱਧ ਲਾਭ ਸਾਹਮਣੇ ਰੱਖਣਾ ਚਾਹੀਦਾ ਹੈ।

ਸਰਹੱਦੀ ਰੇਖਾ ਦੇ ਮੁੱਦੇ ਤੋਂ ਅਗਲੀ ਗੱਲ ਜਿਸ ਉੱਤੇ ਸਿੱਖ ਬਲ ਦੇਂਦੇ ਹਨ, ਉਹ ਇਹ ਹੈ ਕਿ ਸਿੱਖ ਵੱਸੋਂ ਦਾ ਪਾਕਿਸਤਾਨ ਤੋਂ ਅਤੇ ਮੁਸਲਿਮ ਵੱਸੋਂ ਦਾ ਪੂਰਬੀ ਪੰਜਾਬ ਤੋਂ ਤਬਾਦਲੇ ਦਾ ਪ੍ਰਬੰਧ ਕੀਤਾ ਜਾਵੇ। ਜਦੋਂ ਤਕ ਇਹ ਨਹੀਂ ਕੀਤਾ ਜਾਂਦਾ, ਦੋਹਾਂ ਪਾਸੇ ਕੁੜਿਤਣ ਤੇ ਬੇਬਸੀ ਬਣੀ ਰਹੇਗੀ। ਬਾਰ ਬਾਰ ਹੁਕਮ ਅਦੂਲੀ ਤੇ ਵਿਰੋਧ ਦੀਆਂ ਘਟਨਾਵਾਂ ਹੋਣਗੀਆਂ, ਦੋਹਾਂ ਪਾਸੇ ਸਾਜ਼ਿਸ਼ਾਂ ਕੀਤੀਆਂ ਜਾਣਗੀਆਂ ਅਤੇ ਅਮਨ-ਅਮਾਨ ਕਾਇਮ ਰੱਖਣਾ ਅਸੰਭਵ ਹੋ ਜਾਵੇਗਾ। ਹਿੰਦੂਆਂ ਅਤੇ ਮੁਸਲਮਾਨਾਂ ਦਾ ਸਾਰੇ ਭਾਰਤ ਵਿਚ ਤਬਾਦਲਾ ਤਾਂ ਅਸੰਭਵ ਜਿਹੀ ਗੱਲ ਹੈ, ਪਰ ਪੱਛਮੀ ਤੇ ਪੂਰਬੀ ਪੰਜਾਬ ਦੇ ਸਿੱਖਾਂ-ਮੁਸਲਮਾਨਾਂ ਦਾ ਤਬਾਦਲਾ ਬਹੁਤ

---

15. C.M. Gazette, 15 ਜੂਨ, 1947.
16. *The Hindu,* ਮਦਰਾਸ, 16 ਜੁਲਾਈ, 1947.

ਵੱਡੀ ਪੱਧਰ ਦਾ ਨਹੀਂ ਹੈ। ਜਿਥੋਂ ਤਕ ਸਿੱਖਾਂ ਦਾ ਸੰਬੰਧ ਹੈ, 10 ਲੱਖ ਸਿੱਖਾਂ ਦੀ ਬਰਾਬਰ ਦੇ ਮੁਸਲਮਾਨਾਂ ਦੇ ਤਬਾਦਲੇ ਨਾਲ ਕਾਫ਼ੀ ਹੱਦ ਤਕ ਸਮੱਸਿਆ ਹੱਲ ਹੋ ਜਾਂਦੀ ਹੈ। ਜੇ ਸਰਹੱਦੀ ਰੇਖਾ ਖਿੱਚਣ ਪਿੱਛੋਂ 10 ਲੱਖ ਜਾਂ ਘੱਟ ਵੱਧ ਸਿੱਖ ਪੂਰਬੀ ਪੰਜਾਬ ਵਿਚ ਲਿਆਂਦੇ ਜਾਂਦੇ ਹਨ ਅਤੇ ਇਤਨੀ ਘੱਟ-ਗਿਣਤੀ ਦੇ ਪੂਰਬੀ ਪੰਜਾਬ ਦੇ ਮੁਲਸਮਾਨ ਪਾਕਿਸਤਾਨ ਭੇਜੇ ਜਾਂਦੇ ਹਨ ਅਤੇ ਇਸ ਪੂਰਬੀ ਪੰਜਾਬ ਦੇ ਹਿੰਦੀ ਭਾਸ਼ੀ ਲੋਕ, ਗ਼ੈਰ-ਹਿੰਦੀ ਭਾਸ਼ੀ ਲੋਕਾਂ ਨਾਲੋਂ ਵੱਖ ਕਰ ਦਿੱਤੇ ਜਾਂਦੇ ਹਨ ਤਾਂ ਸਿੱਖ ਸਮੱਸਿਆ ਦਾ ਹੱਲ ਹੋ ਜਾਂਦਾ ਹੈ। ਬਰਤਾਨਵੀ ਸਰਕਾਰ ਨੇ ਅਤੇ ਖ਼ੁਦ ਤੁਸਾਂ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਵੱਖ-ਵੱਖ ਦੇਸ਼ ਦੇਣ ਦਾ ਢੰਗ ਲੱਭ ਲਿਆ ਹੈ ਤਾਂ ਸਿੱਖਾਂ ਦੇ ਮਾਮਲੇ ਵਿਚ ਵੀ ਐਸੀ ਜੁਗਤਕਾਰੀ ਦੀ ਘਾਟ ਨਹੀਂ ਆਉਣੀ ਚਾਹੀਦੀ ਅਤੇ ਸਿੱਖਾਂ ਦੀ ਸਮੱਸਿਆ ਨੂੰ ਉਹਨਾਂ ਦੀ ਪੂਰੀ ਤਸੱਲੀ ਅਨੁਸਾਰ ਨਜਿੱਠਿਆ ਜਾਣਾ ਚਾਹੀਦਾ ਹੈ।[17]

ਸ: ਬਲਦੇਵ ਸਿੰਘ ਨੇ ਲਾਗਵੇਂ ਖਿੱਤਿਆਂ ਦੀ ਬਹੁ-ਗਿਣਤੀ ਦੇ ਸਿਧਾਂਤ ਨੂੰ ਮੰਨ ਕੇ 3 ਜੂਨ ਦੀ ਬਟਵਾਰਾ ਪਲਾਨ ਮੰਨ ਲਈ। ਪਿੱਛੋਂ ਉਸ ਨੇ ਇਕ ਬਿਆਨ ਵਿਚ ਕਿਹਾ ਕਿ ਜੇ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ ਸਿੱਖਾਂ ਵਿਰੁੱਧ ਜਾਂਦਾ ਹੈ ਤਾਂ ਉਹ ਪੰਥ ਦੀ ਮਾਣ-ਮਰਿਆਦਾ ਕਾਇਮ ਰੱਖਣ ਲਈ ਹਰ ਕੁਰਬਾਨੀ ਕਰਨ ਨੂੰ ਤਿਆਰ ਰਹਿਣ।[18] ਉਹ ਇਸ ਗੱਲ ਨੂੰ ਅਨੁਭਵ ਨਾ ਕਰ ਸਕਿਆ ਕਿ 3 ਜੂਨ ਦੀ ਪਲਾਨ ਵਿਚ ਦਿਖਾਈ ਸੰਭਾਵੀ ਹੱਦਬੰਦੀ ਰੇਖਾ ਤੋਂ ਅਸਲੀ ਰੇਖਾ ਕੋਈ ਬਹੁਤੀ ਵੱਖਰੀ ਨਹੀਂ ਹੋਣੀ ਸੀ। ਸਿੱਖ ਗੁਰਧਾਮਾਂ ਦਾ ਮਸਲਾ ਸਿੱਖਾਂ ਦੀ ਵੱਸੋਂ ਅਤੇ ਉਹਨਾਂ ਦੀਆਂ ਜਾਇਦਾਦਾਂ ਦਾ ਤਬਾਦਲਾ ਵਰਗੇ ਮਸਲਿਆਂ ਜਿਨ੍ਹਾਂ ਬਾਰੇ ਪਿੱਛੋਂ ਸਿੱਖ ਲੀਡਰਾਂ ਨੂੰ ਸੰਘਰਸ਼ ਕਰਨਾ ਪਿਆ, ਉਹਨਾਂ ਨੂੰ 3 ਜੂਨ ਦੀ ਪਲਾਨ ਮੰਨਣ ਤੋਂ ਪਹਿਲਾਂ ਹੀ ਜ਼ੋਰ ਦੇਣਾ ਚਾਹੀਦਾ ਸੀ।

ਕੈਬਨਿਟ ਮਿਸ਼ਨ ਪਲਾਨ ਵਿਚ ਸਿੱਖਾਂ ਨੂੰ ਕੌਮ ਵਜੋਂ ਮਾਨਤਾ ਦਿੱਤੀ ਗਈ। ਉਸ ਵਿਚ ਲਿਖਿਆ ਸੀ : "ਹਿੰਦੁਸਤਾਨ ਵਿਚ ਸਿਰਫ਼ ਮੁਸਲਮਾਨ, ਸਿੱਖ ਅਤੇ ਆਮ ਲੋਕ ਹੀ...। ਲੋਕ ਜੋ ਨਾ-ਮੁਸਲਿਮ ਹਨ, ਇਹ ਆਮ ਲੋਕਾਂ ਵਿਚ ਆਉਂਦੇ ਹਨ।"[19] ਪਲਾਨ ਤਿਆਰ ਕਰਦੇ ਸਮੇਂ ਦੋਹਾਂ ਮੁੱਖ ਕੌਮਾਂ ਦੇ ਸਾਰੇ ਪੱਖਾਂ ਨੂੰ ਧਿਆਨ ਵਿਚ ਰੱਖਣ ਦੀ ਕੋਸ਼ਿਸ਼ ਕੀਤੀ ਗਈ। ਵਿਰੋਧੀ ਧਿਰ ਦੇ ਲੀਡਰ ਚਰਚਲ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਸੀ ਕਿ ਜੇ ਦੋਵੇਂ ਮੁਸਲਿਮ ਲੀਗ ਅਤੇ ਕਾਂਗਰਸ ਭਲੀਭਾਂਤ ਪਲਾਨ ਨੂੰ ਮੰਨ ਲੈਂਦੇ ਹਨ ਤਾਂ ਉਹ ਇਸ ਸੰਬੰਧੀ ਲੋੜੀਂਦਾ ਐਕਟ ਪਾਸ ਕਰਵਾਉਣ ਲਈ ਆਪਣੀ ਸਾਰੀ ਸ਼ਕਤੀ ਵਰਤਣਗੇ।[20] ਪਿਛਲੀਆਂ ਘਟਨਾਵਾਂ ਤੋਂ ਸਿੱਧ ਹੁੰਦਾ ਹੈ ਕਿ ਸਿੱਖਾਂ ਦੇ ਦ੍ਰਿਸ਼ਟੀਕੋਣ ਨੂੰ ਦੂਜੀਆਂ ਦੋ ਧਿਰਾਂ ਵਾਂਗ ਹੀ ਸਮਝਣ ਦੀ ਲੋੜ ਸੀ, ਪਰ ਉਹਨਾਂ ਦੇ ਨਜ਼ਰੀਏ ਨੂੰ ਮੁੱਢ ਤੋਂ ਹੀ ਅੱਖੋਂ ਉਹਲੇ ਕੀਤਾ ਗਿਆ ਸੀ। ਜਦੋਂ ਲਾਰਡ ਮਾਊਂਟਬੇਟਨ ਨੂੰ ਭਾਰਤੀਆਂ ਹੱਥ ਸੱਤਾ ਸੌਂਪਣ ਲਈ ਨਿਯੁਕਤ ਕੀਤਾ ਗਿਆ ਤੇ

---

17. Kirpal Singh, *Select Documents on Partition of Punjab,* pp. 136-138.
18. C.M. Gazette, ਲਾਹੌਰ, 10 ਜੁਲਾਈ, 1947.
19. ਪੈਰਾ 18, ਕੈਬਨਿਟ ਮਿਸ਼ਨ ਪਲਾਨ, Maurice Gwyer and Appadorai, *Speeches and Documents on Indian Constitution,* Vol. II, p. 581.
20. *Memoirs of Lord Ismay,* p. 425.

ਉਸਨੇ ਆਪਣੇ ਸਟਾਫ਼ ਵਿਚ ਰੱਖਣ ਲਈ ਮੇਜਰ ਸ਼ਾਰਟ ਨੂੰ ਮੁਲਾਕਾਤ ਲਈ ਬੁਲਾਇਆ ਸੀ, ਪਰ ਉਸ ਨੂੰ ਚੁਣਿਆ ਨਹੀਂ ਸੀ।[21] ਮੇਜਰ ਸ਼ਾਰਟ ਨੂੰ ਸਿੱਖ ਮਾਮਲਿਆਂ ਦਾ ਮਾਹਿਰ ਗਿਣਿਆ ਜਾਂਦਾ ਸੀ ਤੇ ਉਹ ਸਿੱਖਾਂ ਦੀ ਨੁਕਤਾ-ਨਿਗਾਹ ਭਲੀਭਾਂਤ ਪੇਸ਼ ਕਰ ਸਕਦਾ ਸੀ। ਉਹ ਦੋਹਾਂ ਕ੍ਰਿਪਸ ਮਿਸ਼ਨ ਅਤੇ ਕੈਬਨਿਟ ਮਿਸ਼ਨ ਨਾਲ ਆਇਆ ਸੀ, ਫਿਰ ਵੀ ਉਸ ਨੂੰ ਨਾ ਚੁਣਿਆ ਜਾਣਾ, ਇਕ ਭੇਦ ਹੀ ਹੈ। ਇਉਂ ਲੱਗਦਾ ਹੈ ਕਿ ਜਿਵੇਂ ਮਾਊਂਟਬੇਟਨ ਦੀ ਨਜ਼ਰ ਵਿਚ ਹਿੰਦੂ ਅਤੇ ਮੁਸਲਿਮ ਕੌਮਾਂ ਹੀ ਮਹੱਤਵ ਰੱਖਦੀਆਂ ਸਨ। ਇਸੇ ਲਈ ਉਸਨੇ ਮੁੱਢ ਤੋਂ ਹੀ ਸਿੱਖਾਂ ਨੂੰ ਪਰ੍ਹੇ ਰੱਖਣ ਦਾ ਫ਼ੈਸਲਾ ਕਰ ਰੱਖਿਆ ਸੀ।

ਪਲਾਨ ਤਿੰਨ ਮਹੀਨਿਆਂ ਤੋਂ ਵੀ ਘੱਟ ਸਮੇਂ ਵਿਚ ਤਿਆਰ ਕੀਤੀ ਗਈ। ਜਿਹੜੇ ਵੀ ਸਮਝੌਤੇ ਕਾਹਲੀ ਵਿਚ ਕੀਤੇ ਗਏ, ਉਹੀ ਪਲਾਨ ਦਾ ਆਧਾਰ ਬਣੇ। ਇਸ ਪਲਾਨ ਵਿਚ ਪੰਜਾਬ ਦੀਆਂ ਕੁਝ ਮਹੱਤਵਪੂਰਨ ਸਮੱਸਿਆਵਾਂ ਨੂੰ ਪੂਰਨ ਰੂਪ ਵਿਚ ਤੇ ਡੂੰਘੀ ਨੀਝ ਨਾਲ ਪਰਖਿਆ-ਪੜਤਾਲਿਆ ਨਹੀਂ ਗਿਆ ਸੀ। ਸਿੰਧ ਦਰਿਆ ਦੇ ਸੰਚਾਈ ਦੇ ਸਿਸਟਮ ਦੀ ਠੀਕ ਢੰਗ ਨਾਲ ਵੰਡ ਕਰਨ ਲਈ ਵੀ ਕਿਸੇ ਮਸ਼ੀਨਰੀ ਦੀ ਸਥਾਪਨਾ ਨਹੀਂ ਕੀਤੀ ਗਈ ਸੀ। ਇਸ ਸੰਚਾਈ ਯੋਜਨਾ ਨਾਲ 25 ਮਿਲੀਅਨ ਏਕੜ ਭੂਮੀ ਨੂੰ ਪਾਣੀ ਮਿਲਦਾ ਸੀ ਅਤੇ 46 ਮਿਲਿਅਨ ਲੋਕਾਂ ਦੀ ਰੋਜ਼ੀ-ਰੋਟੀ ਇਸ ਨਾਲ ਜੁੜੀ ਹੋਈ ਸੀ। ਇਆਨ ਸਟੀਫ਼ਨ ਦੀ ਨੁਕਤਾਚੀਨੀ ਕਿੰਨੀ ਕੁ ਠੀਕ ਆਖੀ ਜਾ ਸਕਦੀ ਹੈ:

> ਕੁਦਰਤੀ ਤੌਰ 'ਤੇ ਇਹ ਸਵਾਲ ਪੁੱਛਿਆ ਜਾਂਦਾ ਹੈ ਕਿ ਬਰਤਾਨਵੀ ਰਾਜ ਦੇ ਸਫ਼ਰ ਦੇ ਆਖ਼ਰੀ ਗੇੜ ਦੀ ਤੇਜ਼ੀ ਤੇ ਕਾਹਲੀ ਕਾਹਲੀ ਮੋੜ ਕੱਟਣ ਦੀ ਕੀ ਜ਼ਰੂਰਤ ਸੀ ? ਕੀ ਇਹ ਬੇਤੁਕੀ ਕਾਹਲੀ ਕਿਸੇ ਹੋਰ ਤਰ੍ਹਾਂ ਮਾਨਵੀ ਤੇ ਪ੍ਰਭਾਵਸ਼ਾਲੀ ਢੰਗ ਨਾਲ ਨਹੀਂ ਹੋ ਸਕਦੀ ਸੀ। ਜੇਕਰ ਇਸ ਸੰਕਟ ਭਰੇ ਮਈ ਦੇ ਮਹੀਨੇ ਵਿਚ ਕਿਸੇ ਹੋਰ ਢੰਗ ਨਾਲ ਫ਼ੈਸਲੇ ਲਏ ਗਏ ਹੁੰਦੇ ਤਾਂ ਹਜ਼ਾਰਾਂ-ਲੱਖਾਂ ਜਾਨਾਂ ਬੱਚ ਸਕਦੀਆਂ ਸਨ। ਕੀ ਰਾਜ ਸੱਤਾ ਦੀ ਤਬਦੀਲੀ ਦੀ ਤਾਰੀਖ਼ ਨੂੰ ਦਸ ਮਹੀਨੇ ਪਹਿਲਾਂ ਕਰਨ ਦੀ ਲੋੜ ਜ਼ਰੂਰੀ ਸੀ ? ਕੀ ਇਹ ਗਤੀਸ਼ੀਲ ਅਤੇ ਬੇਰਹਿਮੀ ਭਰਿਆ ਦਬਾਅ ਹਾਲਾਤ ਦੀ ਲੋੜ ਸੀ ? ਕੀ ਇਸ ਤੋਂ ਵੱਧ ਕੋਈ ਚੰਗਾ ਰਾਹ ਨਹੀਂ ਲੱਭਿਆ ਜਾ ਸਕਦਾ ਸੀ ?[22]

ਜੇ ਵੱਖ-ਵੱਖ ਭਾਂਤ ਦੀਆਂ ਸਮੱਸਿਆਵਾਂ ਉੱਤੇ ਹੋਰ ਸਮਾਂ ਤੇ ਧਿਆਨ ਦਿੱਤਾ ਜਾਂਦਾ ਤਾਂ ਪੰਜਾਬ ਦੇ ਲੋਕਾਂ ਨੂੰ ਕਤਲੋਗਾਰਤ ਤੇ ਜਬਰੀ ਦੇਸ਼ ਨਿਕਾਲੇ ਤੋਂ ਬਚਾਇਆ ਜਾ ਸਕਦਾ ਸੀ।

ਸਰ ਪੈਂਡਰਲ ਮੂਨ, ਜੋ ਸਿੱਖਾਂ ਨੂੰ ਪਾਕਿਸਤਾਨ ਵਿਚ ਸ਼ਾਮਲ ਹੋਣ ਲਈ ਪ੍ਰੇਰ ਰਿਹਾ ਸੀ, ਨੇ ਉਸ ਸਮੇਂ ਲਾਰਡ ਇਸਮੇ ਨੂੰ ਲਿਖਿਆ ਸੀ:

> ਕੁਝ ਸਿੱਖ ਜਿਹੜੇ ਮਾਸਟਰ ਤਾਰਾ ਸਿੰਘ ਅਤੇ ਬਲਦੇਵ ਸਿੰਘ ਦੋਹਾਂ ਨਾਲ ਸੰਪਰਕ ਰੱਖ ਰਹੇ ਹਨ, ਆਪਣੇ ਤੌਰ 'ਤੇ ਹੀ ਸਿੱਖਾਂ ਦੇ ਪਾਕਿਸਤਾਨ ਵਿਚ ਸ਼ਾਮਲ ਹੋਣ ਦੀਆਂ ਸ਼ਰਤਾਂ ਗ਼ੈਰ-ਰਸਮੀ ਤੌਰ 'ਤੇ ਤਿਆਰ ਕਰ ਰਹੇ ਹਨ। ਜੇਕਰ ਇਹ ਤਜਵੀਜ਼ਾਂ, ਅਗਲੀ ਗੱਲਬਾਤ ਦਾ

21. ਮੇਜਰ ਸ਼ਾਰਟ ਨਾਲ ਲੇਖਕ ਦੀ 1964 ਵਿਚ ਮੁਲਾਕਾਤ।
22. Ian Stephen, *Pakistan*, London, 1963, p. 80.

ਆਧਾਰ ਬਣ ਸਕੀਆਂ, ਮੇਰਾ ਵਿਸ਼ਵਾਸ ਹੈ ਇਹ ਆਧਾਰ ਬਣ ਹੀ ਜਾਣਗੀਆਂ ਤਾਂ ਕੁਝ ਮੁਸਲਿਮ ਲੀਡਰਾਂ ਨਾਲ ਗ਼ੈਰ-ਰਸਮੀ ਢੰਗ ਨਾਲ ਰਾਬਤਾ ਕਾਇਮ ਕੀਤਾ ਜਾਵੇਗਾ।[23]

ਕੁਝ ਐਸੀਆਂ ਇਤਿਹਾਸਕ ਧਾਰਨਾਵਾਂ ਸਨ, ਜੋ ਸਿੱਖਾਂ ਦੇ ਪਾਕਿਸਤਾਨ ਵਿਚ ਸ਼ਾਮਲ ਹੋਣ ਤੋਂ ਰੋਕਦੀਆਂ ਸਨ। ਇਸ ਲਈ ਸਿੱਖਾਂ ਦੀ ਮਾਨਸਿਕ ਬਿਰਤੀ ਨੂੰ ਸਮਝਣ ਦੀ ਲੋੜ ਹੈ। ਹਰ ਗੁਰਦੁਆਰੇ ਵਿਚ ਸਿੱਖ ਹਰ ਰੋਜ਼ ਅਰਦਾਸ ਕਰਦੇ ਹਨ : "ਜਿਨ੍ਹਾਂ ਪਿਆਰਿਆਂ ਸਚਿਆਰਿਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਵਾਏ, ਉਬਲਦੀਆਂ ਦੇਗਾਂ ਵਿਚ ਉਬਾਲੇ ਗਏ, ਪੁੱਠੀਆਂ ਖੱਲਾਂ ਲੁਹਾਈਆਂ, ਤਿਨ੍ਹਾਂ ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਬੋਲਣਾ ਜੀ ਸ੍ਰੀ ਵਾਹਿਗੁਰੂ।" ਇਸ ਅਰਦਾਸ ਵਿਚ ਉਹਨਾਂ ਜ਼ੁਲਮਾਂ ਦੀ ਗੱਲ ਕੀਤੀ ਗਈ ਹੈ, ਜਿਹੜੇ ਪਿਛਲੇ ਮੁਗ਼ਲ ਸ਼ਾਸਕਾਂ ਨੇ ਇਸਲਾਮ ਦੇ ਨਾਂ 'ਤੇ ਸਿੱਖਾਂ ਉਪਰ ਢਾਹੇ ਤੇ ਇਹਨਾਂ ਨਾਲ ਸਿੱਖਾਂ ਦੇ ਮਨਾਂ ਉੱਤੇ ਮੁਸਲਿਮ ਰਾਜ ਦੀਆਂ ਕੋਈ ਮਿੱਠੀਆਂ ਯਾਦਾਂ ਨਹੀਂ ਜੁੜੀਆਂ ਹੋਈਆਂ ਸਨ। ਜਦੋਂ ਤੋਂ ਭਾਰਤ ਦਾ ਆਜ਼ਾਦੀ ਦੇ ਖ਼ੁਦਮੁਖ਼ਤਿਆਰੀ ਸੰਦਰਭ ਵਿਚ ਸੂਬਾਈ ਪੰਜਾਬ ਦੀ ਗੱਲ (ਐਕਟ 1935 ਦੇ ਅਧੀਨ) ਤੁਰੀ ਹੈ, ਸਿੱਖ ਮੁਸਲਿਮ ਗ਼ਲਬੇ ਬਾਰੇ ਸ਼ਿਕਾਇਤ ਕਰਦੇ ਆ ਰਹੇ ਹਨ। ਇਸ ਨਾਲ ਮੁਸਲਿਮ ਵਿਰੋਧੀ ਭਾਵਨਾ ਪ੍ਰਬਲ ਹੋ ਗਈ, ਜਿਸਦਾ ਮੂਲ ਕਾਰਨ ਪੰਜਾਬ ਦੇ ਮਾਮਲਿਆਂ ਵਿਚ ਮੁਸਲਮਾਨੀ ਗ਼ਲਬਾ ਵੀ ਸੀ। ਮਾਰਚ 1947 ਦੇ ਰਾਵਲਪਿੰਡੀ ਵਿਚ ਹੋਏ ਫ਼ਿਰਕੂ ਫ਼ਸਾਦਾਂ ਵਿਚ ਕੱਟੜਪੰਥੀ ਮੁਸਲਮਾਨਾਂ ਨੇ ਸਿੱਖਾਂ ਨੂੰ ਨਿਸ਼ਾਨਾ ਬਣਾਇਆ। ਉਸ ਸਮੇਂ ਕਿਸੇ ਵੀ ਮੁਸਲਿਮ ਨੇਤਾ ਨੇ ਸਿੱਖਾਂ ਦੇ ਬੇਰਹਿਮੀ ਨਾਲ ਹੋਏ ਕਤਲਾਂ ਉੱਤੇ ਅਫ਼ਸੋਸ ਜ਼ਾਹਿਰ ਨਾ ਕੀਤਾ। ਇਸ ਤਰ੍ਹਾਂ ਦੇ ਖਿਚਾਉ ਭਰੇ ਵਾਤਾਵਰਣ ਨੇ ਮੁਸਲਿਮ ਲੀਗ ਨਾਲ ਸਮਝੌਤੇ ਨੂੰ ਲਗਭਗ ਅਸੰਭਵ ਬਣਾ ਦਿੱਤਾ। ਸਿੱਖਾਂ ਦੇ ਮਾਮਲੇ ਵਿਚ ਲਾਰਡ ਮਾਊਂਟਬੇਟਨ ਅਤੇ ਪੰਡਿਤ ਨਹਿਰੂ ਵਿਚਾਲੇ ਹੋਈ ਚਿੱਠੀ-ਪੱਤਰ ਜੋ ਮਾਊਂਟਬੇਟਨ ਪੱਤਰਾਂ ਤੋਂ ਪ੍ਰਾਪਤ ਹੁੰਦੀ ਹੈ, ਵਿਚ ਕਈ ਗੱਲਾਂ ਸਾਹਮਣੇ ਆਈਆਂ। ਆਪਣੇ 14 ਜੁਲਾਈ, 1947 ਡੀ.ਓ. ਪੱਤਰ[24] ਵਿਚ ਲਾਰਡ ਮਾਊਂਟਬੇਟਨ ਨੇ ਪੰਡਿਤ ਨਹਿਰੂ ਨੂੰ ਲਿਖਿਆ :

(1) ਵੱਖਰੇ-ਵੱਖਰੇ ਸਮੇਂ ਤੇ ਜਿਹੜੀ ਗੱਲਬਾਤ ਮੈਂ ਸਿੱਖ ਲੀਡਰਾਂ ਨਾਲ ਕੀਤੀ ਹੈ, ਉਸ ਬਾਰੇ ਮੈਂ ਉਹਨਾਂ ਦਾ ਦ੍ਰਿਸ਼ਟੀਕੋਣ ਤੁਹਾਨੂੰ ਦੱਸਣਾ ਚਾਹੁੰਦਾ ਹਾਂ।

(2) ਉਹ ਕੁਦਰਤੀ ਤੌਰ 'ਤੇ ਇਸ ਗੱਲ ਲਈ ਫ਼ਿਕਰਮੰਦ ਹਨ ਕਿ ਜੇਕਰ ਵੱਡੀ ਪੱਧਰ 'ਤੇ ਹੱਦਬੰਦੀ ਕਮਿਸ਼ਨ ਤਬਦੀਲੀਆਂ ਕਰਦਾ ਹੈ ਤਾਂ ਸਿੱਖ ਕੌਮ ਇਸ ਤਰ੍ਹਾਂ ਵੰਡੀ ਜਾਵੇਗੀ ਕਿ ਲਗਭਗ ਅੱਧੀ ਮੁਸਲਮਾਨਾਂ ਦੇ ਗ਼ਲਬੇ ਵਾਲੇ ਪੱਛਮੀ ਪੰਜਾਬ ਵਿਚ ਚਲੀ ਜਾਵੇਗੀ।

(3) ਉਹ ਆਸ ਰੱਖਦੇ ਹਨ ਕਿ ਹੱਦਬੰਦੀ ਕਮਿਸ਼ਨ ਵੱਡੀਆਂ ਤਬਦੀਲੀਆਂ ਕਰੇਗਾ। ਪਰ ਪ੍ਰਮੁੱਖ ਰਾਜਨੀਤਕ ਪਾਰਟੀਆਂ ਨੂੰ ਇਹ ਕੋਈ ਫ਼ੌਰੀ ਧਿਆਨ ਦੇਣ ਵਾਲਾ ਮਾਮਲਾ ਨਹੀਂ ਲੱਗਦਾ। ਇਸ ਤੋਂ ਇਲਾਵਾ ਉਹ ਪੂਰਬੀ ਪੰਜਾਬ ਦੀ ਅਸੈਂਬਲੀ ਵਿਚ ਵੇਟੇਜ਼ (ਗਿਣਤੀ ਨਾਲੋਂ ਵੱਧ ਮਹੱਤਵ) ਦਾ ਭਰੋਸਾ ਮੰਗਦੇ ਹਨ। ਉਹਨਾਂ ਨੂੰ ਇਹ ਵੀ ਆਸ ਹੈ ਕਿ ਉਹਨਾਂ

---

23. *Transfer of Power,* Vol. XI (Document No. 371), p. 692.
24. I.O.R. M.B. 149. ਇੰਡੀਅਨ ਆਫ਼ਿਸ ਫ਼ੋਟੋਕਾਪੀ ਮਾਊਂਟਬੇਟਨ ਪੇਪਰਜ਼।

ਨੂੰ ਕੇਂਦਰੀ ਅਸੈਂਬਲੀ ਜਾਂ ਪਾਰਲੀਮੈਂਟ ਵਿਚ ਵੀ ਵੇਟੇਜ਼ (ਉਚੇਚਾ ਮਹੱਤਵ) ਮਿਲੇਗਾ ਅਤੇ ਕੇਂਦਰੀ ਸਰਕਾਰ ਵਿਚ ਵੀ ਇਕ ਸੀਟ ਮਿਲੇਗੀ।

(4) ਉਹਨਾਂ ਦੀ ਇਹ ਵੀ ਮੰਗ ਹੈ ਕਿ ਹੁਣ ਵਾਲੀ ਕਾਨੂੰਨ ਘੜਨੀ ਸਭਾ ਵਿਚ ਵੀ ਉਹਨਾਂ ਨੂੰ ਵਿਸ਼ੇਸ਼ ਪ੍ਰਤਿਨਿਧਤਾ ਦਿੱਤੀ ਜਾਵੇ। ਸਾਫ਼ ਹੈ ਕਿ ਮੈਂ ਇਸ ਨੁਕਤੇ 'ਤੇ ਜਾਂ ਹੋਰ ਗੱਲਾਂ 'ਤੇ ਉਹਨਾਂ ਦੀ ਕੋਈ ਸਹਾਇਤਾ ਨਹੀਂ ਕਰ ਸਕਦਾ, ਸਿਰਫ਼ ਤੁਹਾਡੇ ਤਕ ਹੀ ਪਹੁੰਚ ਕਰ ਸਕਦਾ ਹਾਂ ਤੇ ਚਾਹੁੰਦਾ ਹਾਂ ਕਿ ਤੁਸੀਂ ਇਸ 'ਤੇ ਵਿਚਾਰ ਕਰੋ।

(5) ਅਖ਼ੀਰ 'ਤੇ ਉਨ੍ਹਾਂ ਇਹ ਸੁਝਾਅ ਦਿੱਤਾ ਹੈ ਕਿ ਪੰਜਾਬ ਵਿਚ ਆਬਾਦੀ ਦੇ ਤਬਾਦਲੇ ਨੂੰ ਸੰਜੀਦਗੀ ਨਾਲ ਵਿਚਾਰਿਆ ਜਾਏ।

(6) ਮੈਂ ਇਹ ਸਾਰੀਆਂ ਗੱਲਾਂ ਤੁਹਾਡੇ ਸਾਹਮਣੇ ਰੱਖ ਦਿੱਤੀਆਂ ਹਨ, ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮੈਨੂੰ ਸਿੱਖਾਂ ਨਾਲ ਕਿਤਨੀ ਕੁ ਹਮਦਰਦੀ ਹੈ ਅਤੇ ਕਿਤਨੀ ਕੁ ਤੁਸੀਂ ਉਹਨਾਂ ਦੀ ਮਦਦ ਕਰ ਸਕੋਗੇ।

ਬਿਲਕੁਲ ਇਸੇ ਤਰ੍ਹਾਂ ਦਾ ਤੇ ਇਸ ਤਰ੍ਹਾਂ ਦੇ ਮਜ਼ਮੂਨ ਵਾਲਾ ਪੱਤਰ ਮਾਊਂਟਬੇਟਨ ਨੇ ਜਿਨਾਹ ਨੂੰ ਵੀ ਲਿਖਿਆ। ਲੱਗਦਾ ਹੈ ਕਿ ਜਿਨਾਹ ਨੇ ਮਾਊਂਟਬੇਟਨ ਦੇ ਪੱਤਰ ਦਾ ਕੋਈ ਜੁਆਬ ਨਹੀਂ ਦਿੱਤਾ, ਕਿਉਂਕਿ ਅਜਿਹਾ ਕੋਈ ਪੱਤਰ ਮਾਊਂਟਬੇਟਨ ਦੇ ਕਾਗ਼ਜ਼ਾਂ ਵਿੱਚੋਂ ਨਹੀਂ ਮਿਲਦਾ। ਪਰ ਪੰਡਿਤ ਨਹਿਰੂ ਵੱਲੋਂ 17 ਜੁਲਾਈ ਨੂੰ ਲਿਖਿਆ ਇਕ ਪੱਤਰ ਮਿਲਦਾ ਹੈ, ਜੋ ਕਿ ਹੇਠ ਲਿਖੇ ਅਨੁਸਾਰ ਹੈ:

ਪਿਆਰੇ ਲਾਰਡ ਮਾਊਂਟਬੇਟਨ,
ਸਿੱਖ ਲੀਡਰਾਂ ਨਾਲ ਕੀਤੇ ਤੁਹਾਡੇ ਵਿਚਾਰ-ਵਟਾਂਦਰੇ ਦੇ ਸੰਬੰਧ ਵਿਚ ਮਿਤੀ 4 ਜੁਲਾਈ ਦੀ ਤੁਹਾਡੀ ਚਿੱਠੀ ਲਈ ਧੰਨਵਾਦ।

ਅਸੀਂ ਸਿੱਖਾਂ ਦੀ ਫ਼ਿਕਰਮੰਦੀ ਨੂੰ ਮਹਿਸੂਸ ਕਰਦੇ ਹਾਂ। ਉਹਨਾਂ ਨੂੰ ਇਸ ਵੰਡ ਨਾਲ ਬਹੁਤ ਨੁਕਸਾਨ ਪੁੱਜਾ ਹੈ। ਹੱਦਬੰਦੀ ਕਮਿਸ਼ਨ ਦੇ ਫ਼ੈਸਲਿਆਂ ਰਾਹੀਂ ਉਹਨਾਂ ਦੀ ਮਦਦ ਕੀਤੀ ਜਾਣੀ ਚਾਹੀਦੀ ਹੈ। ਜਿਥੋਂ ਤਕ ਕੁਝ ਵਾਧੂ ਮਹੱਤਵ (weightage) ਦੇਣ ਬਾਰੇ ਭਰੋਸੇ ਦੀ ਗੱਲ ਹੈ, ਇਹ ਇਕ ਗੁੰਝਲਦਾਰ ਮਸਲਾ ਹੈ। ਸਾਡੀਆਂ ਲਗਭਗ ਸਾਰੀਆਂ ਹੀ ਗੁੰਝਲਾਂ ਮੂਲ ਰੂਪ ਵਿਚ ਮੁਸਲਮਾਨਾਂ ਨੂੰ ਵੱਖਰੇ ਚੋਣ ਹਲਕਿਆਂ ਅਤੇ ਵਾਧੂ ਮਹੱਤਵ (weightage) ਦੇਣ ਵਾਲੀ ਸਕੀਮ ਦੇ ਲਾਗੂ ਹੋਣ ਨਾਲ ਹੀ ਪਈਆਂ ਹਨ। ਇਸ ਨਾਲ ਸੰਬੰਧਿਤ ਘੱਟ-ਗਿਣਤੀ ਨੂੰ ਤਾਂ ਕੋਈ ਲਾਭ ਪੁੱਜਾ ਨਹੀਂ, ਪਰ ਵੱਖਵਾਦ ਦੀਆਂ ਰੁਚੀਆਂ ਉੱਠ ਖੜੋਤੀਆਂ ਹਨ। ਇਕ ਜਾਂ ਦੋ ਵਾਧੂ ਸੀਟਾਂ ਦੇਣ ਨਾਲ ਕੋਈ ਫ਼ਰਕ ਨਹੀਂ ਪੈਂਦਾ, ਪਰ ਇਸਦਾ ਮਤਲਬ ਮੂਲ ਰੂਪ ਵਿਚ ਗ਼ਲਤ ਅਸੂਲ ਨੂੰ ਮੰਨ ਲੈਣਾ ਹੈ। ਜਦੋਂ ਇਹ ਗ਼ਲਤ ਅਸੂਲ ਇਕ ਵਾਰੀ ਮੰਨ ਲਿਆ ਜਾਂਦਾ ਹੈ ਤਾਂ ਇਸ ਨਾਲ ਬਦਮਗ਼ਜ਼ੀ ਅਤੇ ਦੂਰ-ਰਸੀ ਸਿੱਟੇ ਨਿਕਲਦੇ ਹਨ। ਹਾਂ, ਇਹ ਸੰਭਵ ਹੈ ਕਿ ਬਿਨਾਂ ਵੱਖਰਾ ਚੋਣ ਹਲਕਾ ਅਤੇ ਵਾਧੂ ਲਾਭ ਦੇਣ ਦੀ ਥਾਂ ਕੁਝ ਹਲਕੇ ਰਿਜ਼ਰਵ ਰੱਖ ਦਿੱਤੇ ਜਾਣ ਅਤੇ ਜਨਰਲ ਸੀਟਾਂ 'ਤੇ ਚੋਣ ਲੜਨ ਦੀ ਇਜਾਜ਼ਤ ਵੀ ਦਿੱਤੀ ਜਾਵੇ। ਅਸੀਂ ਘੱਟ-ਗਿਣਤੀ ਵਾਲੇ ਇਲਾਕਿਆਂ ਨੂੰ ਜਨਰਲ ਚੋਣ ਹਲਕਿਆਂ ਵਿੱਚੋਂ ਵਾਧੂ ਸੀਟਾਂ ਲੈਣ ਵਿਚ ਮਦਦ ਕਰਨਾ ਚਾਹਵਾਂਗੇ।

ਵੱਸੋਂ ਦੇ ਤਬਾਦਲੇ ਦਾ ਤਾਂ ਕੋਈ ਫ਼ੌਰੀ ਸੁਆਲ ਹੀ ਨਹੀਂ। ਹਾਂ, ਜਿਹੜੇ ਲੋਕ ਇਹ ਚਾਹੁੰਦੇ ਹਨ, ਉਹਨਾਂ ਬਾਰੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ।[25]

---

25. *ਉਹੀ*।

ਤਿੰਨ ਜੂਨ ਦੀ ਬਟਵਾਰਾ ਪਲਾਨ ਵਿਚ ਪੰਜਾਬ ਦੀ ਸੰਕਲਪੀ ਵੰਡ ਨੂੰ ਇੰਡੀਅਨ ਇੰਡੀਪੈਂਡੈਂਸ ਐਕਟ 1947 ਵਿਚ ਸ਼ਾਮਲ ਕੀਤਾ ਗਿਆ ਸੀ। ਜਿਵੇਂ ਕਿ ਪਹਿਲਾਂ ਵੀ ਜ਼ਿਕਰ ਆ ਚੁੱਕਾ ਹੈ, ਇਸ ਸੰਕਲਪੀ ਵੰਡ ਦਾ ਮਾਮਲਾ ਇਕ ਮੁੱਢਲਾ ਆਰਜ਼ੀ ਕਦਮ ਹੀ ਸੀ, ਕਿਉਂਕਿ ਸਪੱਸ਼ਟ ਹੀ ਹੈ ਕਿ ਇਹਨਾਂ ਸੂਬਿਆਂ ਦੀ ਪੱਕੀ ਵੰਡ ਕਰਨ ਲਈ (ਆਸਾਮ, ਬੰਗਾਲ ਅਤੇ ਪੰਜਾਬ) ਹੱਦਾਂ ਬਾਰੇ ਵਿਸਤਾਰ ਭਰਪੂਰ ਖੋਜ ਪੜਤਾਲ ਦੀ ਲੋੜ ਸੀ।

ਹੱਦਬੰਦੀ ਕਮਿਸ਼ਨ ਸਾਹਮਣੇ ਸਭ ਤੋਂ ਪਹਿਲਾਂ ਮਹੱਤਵਪੂਰਨ ਮਸਲਾ ਕਮਿਸ਼ਨ ਲਈ ਚੇਅਰਮੈਨ ਚੁਣਨ ਦਾ ਸੀ। ਮਿਸਟਰ ਜਿਨਾਹ ਨੇ ਸਰ ਰੈਡਕਲਿਫ਼, ਜੋ ਕਿ ਇੰਗਲਿਸ਼ ਬਾਰ ਦੀ ਜਨਰਲ ਕੌਂਸਲ ਦਾ ਵਾਇਸ ਚੇਅਰਮੈਨ ਸੀ, ਦਾ ਬੰਗਾਲ, ਆਸਾਮ ਤੇ ਪੰਜਾਬ ਲਈ ਬਾਊਂਡਰੀ ਕਮਿਸ਼ਨ ਦੇ ਚੇਅਰਮੈਨ ਵਜੋਂ ਨਾ ਪੇਸ਼ ਕੀਤਾ।[26] ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਨੇ ਸਰ ਰੈਡਕਲਿਫ਼ ਦੇ ਨਾਂ ਦੀ ਪ੍ਰੋੜ੍ਹਤਾ ਕਰ ਦਿੱਤੀ। ਉਸਨੇ ਰੈਡਕਲਿਫ਼ ਨੂੰ ਉੱਚੇ ਇਖ਼ਲਾਕ, ਵਿਸ਼ਾਲ ਤਜਰਬੇ ਦਾ ਮਾਲਕ ਤੇ ਕਾਨੂੰਨੀ ਪ੍ਰਸਿੱਧੀ ਵਾਲਾ ਵਿਅਕਤੀ ਦਰਸਾਇਆ।[27] ਸਰ ਰੈਡਕਲਿਫ਼ ਦੀ ਨਿਯੁਕਤੀ ਸੰਬੰਧੀ ਰਸਮੀ ਨਾਂ ਭੇਜਣ ਦਾ ਕਾਰਜ ਮਾਊਂਟਬੇਟਨ ਨੇ ਆਪਣੇ 26 ਜੂਨ ਦੇ ਇਕ ਨੋਟ ਰਾਹੀਂ ਕੀਤਾ। ਇਸ ਨੂੰ ਪਾਰਟੀਸ਼ਨ ਕੌਂਸਲ ਨੇ 27 ਜੂਨ, 1947 ਨੂੰ ਕੀਤੀ ਆਪਣੀ ਪਹਿਲੀ ਮੀਟਿੰਗ ਵਿਚ ਸਰਬ-ਸੰਮਤੀ ਨਾਲ ਪ੍ਰਵਾਨ ਕਰ ਲਿਆ।[28] ਪਹਿਲਾਂ ਲਏ ਗਏ ਫ਼ੈਸਲੇ ਅਨੁਸਾਰ ਹੱਦਬੰਦੀ ਕਮਿਸ਼ਨ ਦੇ ਮੈਂਬਰਾਂ ਨੇ ਚੇਅਰਮੈਨ ਦੀ ਖ਼ੁਦ ਚੋਣ ਕਰਨੀ ਸੀ, ਜਿਸ ਵਿਚ ਇਸ ਆਧਾਰ 'ਤੇ ਤਬਦੀਲੀ ਕੀਤੀ ਗਈ ਕਿ ਇਕ ਯੂਰਪੀ ਚੇਅਰਮੈਨ ਦੀ ਨਿਯੁਕਤੀ ਨਾਲ 15 ਅਗਸਤ ਤਕ ਮੁਕਾਏ ਜਾਣ ਵਾਲੇ ਕੰਮ ਨੂੰ ਤੇਜ਼ੀ ਨਾਲ ਨਿਪਟਾਇਆ ਜਾ ਸਕੇਗਾ।[29]

ਗਵਰਨਰ ਜਨਰਲ ਦੇ 30 ਜੂਨ ਦੇ ਐਲਾਨ ਅਨੁਸਾਰ ਹੇਠ ਲਿਖੇ ਵਿਅਕਤੀ ਪੰਜਾਬ ਬਾਊਂਡਰੀ ਕਮਿਸ਼ਨ ਦੇ ਮੈਂਬਰ ਥਾਪੇ ਗਏ :

(1) ਮਿਸਟਰ ਜਸਟਿਸ ਦੀਨ ਮੁਹੰਮਦ
(2) ਮਿਸਟਰ ਜਸਟਿਸ ਮੁਹੰਮਦ ਮੁਨੀਰ
(3) ਮਿਸਟਰ ਜਸਟਿਸ ਮੇਹਰ ਚੰਦ ਮਹਾਜਨ
(4) ਮਿਸਟਰ ਜਸਟਿਸ ਤੇਜਾ ਸਿੰਘ[30]

ਪੰਜਾਬ ਹੱਦਬੰਦੀ ਕਮਿਸ਼ਨ ਨੇ ਹਾਲੇ ਕੰਮ ਸ਼ੁਰੂ ਕੀਤਾ ਹੀ ਸੀ ਕਿ ਇਸ ਦੀ ਬਣਤਰ ਵਿਚ ਇਕ ਮਹੱਤਵਪੂਰਨ ਤਬਦੀਲੀ ਹੋਈ। ਇੰਡੀਅਨ ਇੰਡੀਪੈਂਡੈਂਸ ਬਿਲ ਵਿਚ ਇਕ ਸੋਧ ਕੀਤੀ ਗਈ, ਜਿਸ ਵਿਚ ਇਹ ਅੰਕਿਤ ਸੀ ਕਿ ਸੈਕਸ਼ਨ-4 ਵਿਚ

26. Alan Campbell Johnson, *Mission with Mountbatten,* London, 1951, p. 124.
27. *Partition Proceedings,* ਜਿਲਦ VI, ਗਵਰਨਰ ਜਨਰਲ ਨੋਟ 26 ਜੂਨ, ਪੰਨਾ 6.
28. *ਉਹੀ,* ਕੇਸ ਨੰ: CC/2/1/47, ਪੰਨਾ 7.
29. *ਉਹੀ,* ਪੰਨਾ 6, ਗਵਰਨਰ ਜਨਰਲ ਦਾ ਨੋਟ ਮਿਤੀ 26 ਜੂਨ, 1947.
30. Gazette of India, Extraordinary Notification, ਮਿਤੀ 30 ਜੂਨ, 1947, *ਉਹੀ,* ਪੰਨਾ 8.

ਲਿਖੇ 'ਐਵਾਰਡ' ਤੋਂ ਭਾਵ ਹੱਦਬੰਦੀ ਕਮਿਸ਼ਨ ਨਾਲ ਜੁੜਿਆ ਫ਼ੈਸਲਾ ਹੈ, ਜੋ ਚੇਅਰਮੈਨ, ਹੱਦਬੰਦੀ ਕਮਿਸ਼ਨ ਲਵੇਗਾ ਅਤੇ ਕਾਰਵਾਈ ਦੇ ਮੁੱਕਣ ਉਪਰੰਤ ਉਹ ਗਵਰਨਰ ਜਨਰਲ ਨੂੰ ਭੇਜੀ ਜਾਣ ਵਾਲੀ ਰਿਪੋਰਟ ਵਿਚ ਭੇਜੇਗਾ।[31]

ਇਸ ਸੋਧ ਤੋਂ ਬਿਨਾਂ ਕਮਿਸ਼ਨ ਦਾ ਕੰਮ ਸੁਚਾਰੂ ਢੰਗ ਨਾਲ ਨਹੀਂ ਚੱਲ ਸਕਦਾ ਸੀ, ਕਿਉਂਕਿ ਮੁਸਲਿਮ ਅਤੇ ਗ਼ੈਰ-ਮੁਸਲਿਮ ਮੈਂਬਰ, ਭਾਵੇਂ ਕਿ ਉਹ ਹਾਈਕੋਰਟ ਦੇ ਜੱਜਾਂ ਵਿੱਚੋਂ ਹੀ ਚੁਣੇ ਹੋਏ ਸਨ, ਆਪਣੀ ਫ਼ਿਰਕੂ ਮਾਨਸਿਕਤਾ ਦੇ ਟਕਰਾਉ ਕਰਕੇ ਬਰਾਬਰ ਵੰਡੇ ਹੋਏ ਸਨ। ਕਿਸੇ ਵੀ ਮਾਮਲੇ ਵਿਚ ਸਮਝੌਤੇ ਦੀ ਘੱਟ ਹੀ ਸੰਭਾਵਨਾ ਸੀ। ਪਹਿਲੀ ਗੱਲ ਤਾਂ ਇਹ ਸੀ ਕਿ ਇਹਨਾਂ ਮੈਂਬਰਾਂ ਨੂੰ ਕਿਸੇ ਵੀ ਮੁੱਦੇ 'ਤੇ ਫ਼ੈਸਲੇ ਨੂੰ ਪ੍ਰਭਾਵਿਤ ਕਰਨ ਵਾਲੀ ਸੌਦੇਬਾਜ਼ੀ ਦੀ ਖੁੱਲ੍ਹ ਨਹੀਂ ਸੀ। ਦੂਜਾ ਰਾਜਨੀਤਕ ਵਾਤਾਵਰਣ ਵੀ ਕਿਸੇ ਸਮਝੌਤੇ ਲਈ ਸਾਜ਼ਗਾਰ ਨਹੀਂ ਸੀ। ਪਰ ਇਸ ਗੱਲ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਸ ਮੱਦ ਦੇ ਆ ਜਾਣ ਨਾਲ ਕਮਿਸ਼ਨ ਰਾਹੀਂ ਕਮਿਸ਼ਨ ਵੱਲੋਂ ਆਪਣੇ ਤੌਰ 'ਤੇ ਕਿਸੇ ਫ਼ੈਸਲੇ 'ਤੇ ਪੁੱਜਣ ਦੀ ਸਾਰੀ ਸੰਭਾਵਨਾ ਖ਼ਤਮ ਹੋ ਗਈ ਅਤੇ ਇਸ ਪ੍ਰਕਾਰ ਕਮਿਸ਼ਨ ਹਰ ਪੱਖੋਂ 'ਇਕ ਪੁਰਖੀ' ਕਮਿਸ਼ਨ ਹੀ ਬਣ ਕੇ ਰਹਿ ਗਿਆ।

ਕਮਿਸ਼ਨ ਨੇ ਅਦਾਲਤੀ ਢੰਗ (Judicial procedure) ਦਾ ਅਨੁਸਰਨ ਕੀਤਾ। ਇਸ ਦੀ ਪਹਿਲੀ ਬੈਠਕ 14 ਜੁਲਾਈ ਨੂੰ ਚੇਅਰਮੈਨ ਸਰ ਰੈਡਕਲਿਫ਼ ਦੀ ਪ੍ਰਧਾਨਗੀ ਹੇਠ ਹੋਈ ਅਤੇ ਇਹ ਐਲਾਨਿਆ ਗਿਆ ਕਿ ਸੰਬੰਧਿਤ ਸਾਰੀਆਂ ਧਿਰਾਂ ਕਮਿਸ਼ਨ ਨੂੰ ਆਪਣੇ ਮੈਮੋਰੰਡਮ 18 ਜੁਲਾਈ ਤਕ ਪੁੱਜਦੇ ਕਰਨ। ਸਰ ਰੈਡਕਲਿਫ਼ ਨੇ ਬੰਗਾਲ ਬਾਊਂਡਰੀ ਕਮਿਸ਼ਨ ਦੀ ਪਹਿਲਾਂ ਮੀਟਿੰਗ ਵਿਚ ਸ਼ਾਮਲ ਹੋਣ ਦੀ ਤਿਆਰੀ ਕੀਤੀ ਹੋਈ ਸੀ, ਇਸ ਲਈ ਉਸਨੇ ਇਹ ਤਜਵੀਜ਼ ਕੀਤਾ ਕਿ ਕਮਿਸ਼ਨ ਦੇ ਚੇਅਰਮੈਨ ਦੀ ਗ਼ੈਰ-ਹਾਜ਼ਰੀ ਵਿਚ ਜਸਟਿਸ ਦੀਨ ਮੁਹੰਮਦ ਅਤੇ ਜਸਟਿਸ ਮਿਹਰ ਚੰਦ ਮਹਾਜਨ ਕਮਿਸ਼ਨ ਦੀ ਪ੍ਰਧਾਨਗੀ ਕਰਨਗੇ, ਕਿਉਂਕਿ ਉਹ ਕਮਿਸ਼ਨ ਦੇ ਸਭ ਤੋਂ ਵੱਧ ਸੀਨੀਅਰ ਮੈਂਬਰ ਹਨ।[32]

ਪੰਜਾਬ ਹੱਦਬੰਦੀ ਕਮਿਸ਼ਨ ਨੇ 21 ਜੁਲਾਈ ਤੋਂ 31 ਜੁਲਾਈ, 1947 ਤਕ ਆਪਣੀਆਂ ਬੈਠਕਾਂ ਰੱਖੀਆਂ, ਜਿਹਨਾਂ ਵਿਚ ਪ੍ਰਸਿੱਧ ਵਕੀਲਾਂ ਨੇ ਆਪਣੇ ਕੇਸ ਪੇਸ਼ ਕੀਤੇ। ਮਿਸਟਰ ਮੁਹੰਮਦ ਜ਼ਫ਼ਰ-ਉੱਲਾ-ਖ਼ਾਨ, ਮਿਸਟਰ ਸੀਤਲਵਾਦ ਅਤੇ ਮਿਸਟਰ ਹਰਨਾਮ ਸਿੰਘ ਕ੍ਰਮਵਾਰ ਮੁਸਲਿਮ ਲੀਗ, ਕਾਂਗਰਸ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਤਰਫ਼ੋਂ ਦਲੀਲਾਂ ਦੇਣ ਲਈ ਕਮਿਸ਼ਨ ਅੱਗੇ ਪੇਸ਼ ਹੋਏ। ਡਾ. ਓ.ਐੱਚ.ਕੇ. ਸਪੇਟ, ਲੈਕਚਰਾਰ ਭੂਗੋਲ, ਸਕੂਲ ਆਫ਼ ਇਕਨਾਮਿਕਸ ਲੰਡਨ ਨੂੰ ਪੰਜਾਬ ਦੇ ਅਹਿਮਦੀਆ ਫ਼ਿਰਕੇ ਨੇ ਕਮਿਸ਼ਨ ਸਾਹਮਣੇ ਆਪਣਾ ਕੇਸ ਪੇਸ਼ ਕਰਨ ਲਈ ਬੁਲਾਇਆ ਸੀ, ਇਸ ਲਈ ਉਹ ਉਹਨਾਂ ਦੇ ਕੇਸ ਦੀ ਪੈਰਵਾਈ ਕਰਦੇ ਰਹੇ।

ਮੁਸਲਿਮ ਲੀਗ ਦੇ ਵਕੀਲਾਂ ਨੇ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿਚਾਲੇ

---

31. *Hansard,* Vol. No. 440, p. 76.
32. Mehar Chand Mahajan, *Looking Back,* p. 112.

ਸਰਹੱਦ ਦੀ ਰੇਖਾ ਸਤਲੁਜ ਦਰਿਆ ਦੇ ਨੇੜੇ ਲਈ ਦਲੀਲ ਦਿੱਤੀ। ਉਹਨਾਂ ਦੇ ਦਾਅਵੇ ਦਾ ਆਧਾਰ ਵਿਵਾਦ-ਗ੍ਰਸਤ ਖਿੱਤੇ ਵਿਚ ਬਹੁ-ਗਿਣਤੀ ਦੀ ਵੱਸੋਂ ਦੇ ਮੁੱਦੇ ਉੱਤੇ ਸੀ ਅਤੇ ਉਹਨਾਂ ਜ਼ੋਰ ਦੇ ਕੇ ਇਹ ਗੱਲ ਕੀਤੀ ਕਿ ਹੱਦਾਂ ਦੀ ਨਿਸ਼ਾਨਦੇਹੀ ਕਰਦਿਆਂ ਵੱਸੋਂ ਦੀ ਬਹੁ-ਗਿਣਤੀ ਵਾਲਾ ਮੁੱਖ ਮੁੱਦਾ ਹੀ ਵਿਚਾਰ ਅਧੀਨ ਹੋਣਾ ਚਾਹੀਦਾ ਹੈ। ਇਹ ਵੀ ਦਲੀਲ ਦਿੱਤੀ ਗਈ ਕਿ ਭਾਰਤ ਦੀਆਂ ਪ੍ਰਮੁੱਖ ਰਾਜਨੀਤਕ ਪਾਰਟੀਆਂ ਨੇ ਸੂਬਿਆਂ ਦੇ ਬਟਵਾਰੇ ਦੀ ਗੱਲ ਲਾਗਵੇਂ ਮੁਸਲਿਮ ਬਹੁ-ਗਿਣਤੀ ਖੇਤਰ ਦੇ ਆਧਾਰ 'ਤੇ ਮੰਨੀ ਹੋਈ ਹੈ ਅਤੇ ਇਸ ਆਧਾਰ ਨੂੰ ਤਿੰਨ ਜੂਨ ਦੀ ਬਟਵਾਰਾ ਪਲਾਨ ਵਿਚ ਵੀ ਸ਼ਾਮਲ ਕੀਤਾ ਗਿਆ ਹੈ। ਪਰ ਅਜਿਹਾ ਕਰਨਾ ਸੰਭਵ ਨਹੀਂ ਸੀ, ਕਿਉਂਕਿ ਜਲੰਧਰ ਡਵੀਜ਼ਨ ਦੇ ਸਾਰੇ ਜ਼ਿਲ੍ਹੇ ਗ਼ੈਰ-ਮੁਸਲਿਮ ਬਹੁ-ਗਿਣਤੀ ਵਾਲੇ ਸਨ ਤੇ ਇਹਨਾਂ ਨੂੰ ਪਾਕਿਸਤਾਨ ਵਿਚ ਨਹੀਂ ਰੱਖਿਆ ਜਾ ਸਕਦਾ ਸੀ।

ਜਸਟਿਸ ਮਿਹਰ ਚੰਦ ਮਹਾਜਨ ਨੇ ਲਾਹੌਰ ਨੂੰ ਪੂਰਬੀ ਪੰਜਾਬ ਵਿਚ ਰੱਖਣ ਅਤੇ ਹੱਦਬੰਦੀ ਰੇਖਾ ਨੂੰ ਰਾਵੀ ਦਰਿਆ ਦੇ ਨੇੜੇ ਰੱਖਣ ਦੀ ਸਿਫ਼ਾਰਸ਼ ਕੀਤੀ। ਜਸਟਿਸ ਤੇਜਾ ਸਿੰਘ ਨੇ ਹੱਦਬੰਦੀ ਰੇਖਾ ਚਨਾਬ ਦੇ ਨੇੜੇ ਰੱਖਣ ਅਤੇ ਸ਼ੇਖ਼ੂਪੁਰਾ, ਗੁਜਰਾਂਵਾਲਾ, ਮਿੰਟਗੁਮਰੀ ਅਤੇ ਲਾਇਲਪੁਰ ਜ਼ਿਲ੍ਹਿਆਂ ਨੂੰ ਪੂਰਬੀ ਪੰਜਾਬ ਵਿਚ ਰੱਖਣ ਦਾ ਪੱਖ ਪੂਰਿਆ। ਹਿੰਦੂ-ਸਿੱਖਾਂ ਦਾ ਮਾਮਲਾ ਆਰਥਿਕ ਮਾਮਲਾ ਸੀ, ਕਿਉਂਕਿ ਗ਼ੈਰ-ਮੁਸਲਮਾਨਾਂ ਨੇ ਕੇਂਦਰੀ ਪੰਜਾਬ ਦੇ ਵਿਕਾਸ ਵਿਚ ਵੱਡਾ ਯੋਗਦਾਨ ਪਾਇਆ ਸੀ। ਬਾਰੀ ਦੁਆਬ ਖ਼ਾਸ ਕਰਕੇ ਗੁਰਦਾਸਪੁਰ, ਅੰਮ੍ਰਿਤਸਰ ਅਤੇ ਲਾਹੌਰ ਦੇ ਜ਼ਿਲ੍ਹਿਆਂ ਨੂੰ ਇਤਿਹਾਸਕ ਅਤੇ ਸੈਟਲਮੈਂਟ (ਬੰਦੋਬਸਤ) ਅਫ਼ਸਰਾਂ ਨੇ 'ਸਿੱਖਾਂ ਦਾ ਹੋਮ ਲੈਂਡ' ਆਖਿਆ ਸੀ, ਜਿਨ੍ਹਾਂ ਕੋਲ ਇਲਾਕੇ ਦੀ ਤਿੰਨਾਂ ਵਿੱਚੋਂ ਦੋ ਹਿੱਸਿਆਂ ਦੀ ਮਾਲਕੀ ਸੀ ਅਤੇ ਜੋ ਇਸ ਖਿੱਤੇ ਦਾ ਤਿੰਨਾਂ ਵਿੱਚੋਂ ਦੋ ਹਿੱਸੇ ਲਗਾਨ ਭਰਦੇ ਸਨ। ਅਪਰ ਬਾਰੀ ਦੁਆਬ ਦੀ ਖੁਦਾਈ ਦੇ ਨਾਲ ਲੱਗਦੇ ਸਿੱਖ-ਕਿਸਾਨ ਮਾਲਕੀ ਵਾਲੇ ਖਿੱਤੇ ਨੂੰ ਇਕ ਇਕਾਈ ਦੇ ਰੂਪ ਵਿਚ ਹੀ ਵਿਕਸਿਤ ਕੀਤਾ ਗਿਆ ਸੀ। ਇਹ ਵੀ ਦਾਅਵਾ ਕੀਤਾ ਗਿਆ ਕਿ ਅੰਗਰੇਜ਼-ਸਿੱਖ ਜੰਗਾਂ ਪਿੱਛੋਂ ਬਰਖ਼ਾਸਤ ਕੀਤੇ ਗਏ ਸਿੱਖ ਸਿਪਾਹੀਆਂ ਦੇ ਮੁੜ ਵਸੇਬੇ ਲਈ ਇਹ ਇਲਾਕਾ ਆਬਾਦ ਕੀਤਾ ਗਿਆ ਸੀ। ਲਾਇਲਪੁਰ ਅਤੇ ਮਿੰਟਗੁਮਰੀ ਦੇ ਜ਼ਿਲ੍ਹਿਆਂ ਵਿਚ ਅੰਮ੍ਰਿਤਸਰ, ਜਲੰਧਰ, ਅੰਬਾਲਾ ਜ਼ਿਲ੍ਹਿਆਂ ਦੇ ਸਖ਼ਤ ਜਾਨ ਸਿੱਖਾਂ ਨੇ ਕਾਲੋਨੀਆਂ ਬਣਾਈਆਂ ਸਨ। ਉਹ ਖੇਤਰ ਜਿਸ ਨੂੰ ਸ਼ਹੀਦੀ ਬਾਰ ਆਖਿਆ ਜਾਂਦਾ ਹੈ ਤੇ ਜਿਸ ਵਿਚ ਗੁਜਰਾਂਵਾਲਾ, ਸ਼ੇਖ਼ੂਪੁਰਾ ਅਤੇ ਲਾਇਲਪੁਰ ਦੇ ਜ਼ਿਲ੍ਹਿਆਂ ਦੇ ਕੁਝ ਹਿੱਸੇ ਸ਼ਾਮਲ ਹਨ ਅਤੇ ਬਹੁਤੇ ਮਾਲਕ ਸਿੱਖ-ਕਿਸਾਨ ਸਨ ਅਤੇ ਉਹ ਮੁਲਸਮਾਨਾਂ ਨਾਲੋਂ ਦੁਗਣਾ ਮਾਲੀਆ ਸਰਕਾਰ ਨੂੰ ਦੇਂਦੇ ਸਨ। ਇਤਿਹਾਸਕ ਮਹੱਤਵ ਦੇ ਪੱਖੋਂ ਵੀ ਇਹ ਇਲਾਕਾ ਸਿੱਖਾਂ ਲਈ ਸਭ ਤੋਂ ਵੱਧ ਮਹੱਤਵਪੂਰਨ ਇਲਾਕਾ ਸੀ, ਕਿਉਂਕਿ ਸਿੱਖਾਂ ਦਾ ਸਭ ਤੋਂ ਵੱਧ ਪਵਿੱਤਰ ਗੁਰਧਾਮ ਨਨਕਾਣਾ ਸਾਹਿਬ ਇਸ ਇਲਾਕੇ ਵਿਚ ਸੀ।[33]

33. ਹੋਰ ਵਿਸਥਾਰ ਲਈ ਪੁਸਤਕ Kirpal Singh, *Partition of Punjab,* 1989, Patiala, pp. 80-86 and Kirpal Singh, *Select Documents on Partition of Punjab,* 1991, New Delhi, ਡਾਕੂਮੈਂਟ ਨੰ: 102, 103, 104 ਵੇਖੋ।

ਭਾਰਤ ਨੂੰ ਸੱਤਾ ਸੌਂਪਣ ਸੰਬੰਧੀ ਮਾਊਂਟਬੇਟਨ ਨੇ ਜਿਹੜੀ ਪਲਾਨ ਤਿਆਰ ਕੀਤੀ, ਉਸ ਵਿਚ ਸਭ ਤੋਂ ਵੱਡਾ ਵਿਵਾਦ ਵਾਲਾ ਮਸਲਾ ਪੰਜਾਬ ਦਾ ਹੱਦਬੰਦੀ ਫ਼ੈਸਲਾ ਸੀ।

ਇਸ ਫ਼ੈਸਲੇ ਦੇ ਛਪਣ ਤੋਂ ਪਹਿਲਾਂ ਸਰ ਈਵਾਨ ਜੈਨਕਿਨਜ਼, ਗਵਰਨਰ ਪੰਜਾਬ, ਵਾਇਸਰਾਇ ਦੇ ਸਕੱਤਰ ਨਾਲ ਸੰਪਰਕ ਕੀਤਾ ਅਤੇ ਪੰਜਾਬ ਦੀ ਹੱਦਬੰਦੀ ਬਾਰੇ ਅਗੇਤੀ ਸੂਚਨਾ ਮੰਗੀ। ਉਸ ਨੇ ਸ਼ਾਇਦ ਇਹ ਮੰਗ ਇਸ ਲਈ ਕੀਤੀ ਸੀ ਕਿ ਭਾਰਤ ਸਰਕਾਰ ਦੇ ਪ੍ਰਸ਼ਾਸਕ ਰਵਾਇਤ ਅਨੁਸਾਰ ਉਸ ਫ਼ੈਸਲੇ ਨਾਲ ਪ੍ਰਭਾਵਿਤ ਹੋਣ ਵਾਲੇ ਇਲਾਕਿਆਂ ਦੀਆਂ ਸਰਕਾਰਾਂ ਨੂੰ ਲੋੜੀਂਦੇ ਪ੍ਰਬੰਧ ਕਰਨ ਲਈ ਅਗਾਊਂ ਸੂਚਨਾ ਦੇਂਦੇ ਆਏ ਸਨ। ਪਰ ਸਰ ਈਵਾਨ ਇਹ ਸੂਚਨਾ ਮੰਗਣ ਤੋਂ ਪਹਿਲਾਂ ਇਹ ਗੱਲ ਭੁੱਲ ਗਿਆ ਸੀ ਕਿ ਮੰਗੀ ਸੂਚਨਾ ਦਾ ਸੰਬੰਧ ਕੌਮਾਂਤਰੀ ਸਰਹੱਦ ਨਾਲ ਹੈ ਅਤੇ ਇਹ ਹੁਣ ਉਸ ਸੂਬੇ, ਜਿਸ ਦਾ ਉਹ ਮੁਖੀ ਹੈ, ਦਾ ਸਿਰਫ਼ ਅੰਦਰੂਨੀ ਮਾਮਲਾ ਨਹੀਂ ਰਿਹਾ ਸੀ।

ਸਰ ਈਵਾਨ ਜੈਨਕਿਨਜ਼ ਨੇ ਵਾਇਸਰਾਇ ਦੇ ਜਿਸ ਸਕੱਤਰ ਨਾਲ ਸੰਪਰਕ ਕੀਤਾ, ਉਹ ਸਰ ਲਾਰਡ ਐਬਲ ਸੀ, ਜੋ ਕਿ ਬਰਤਾਨਵੀ ਆਈ.ਸੀ.ਐੱਸ. ਦੇ ਬਹੁਤ ਸੀਨੀਅਰ ਅਫ਼ਸਰਾਂ ਵਿੱਚੋਂ ਇਕ ਸੀ। ਵਾਇਸਰਾਇ ਦਾ ਸਕੱਤਰ ਹੋਣ ਦੇ ਨਾਤੇ ਉਹ ਗਵਰਨਰਾਂ ਨਾਲ ਚਿੱਠੀ-ਪੱਤਰ ਕਰਦਾ ਸੀ। ਵਾਇਸਰਾਇ ਦੇ ਅਮਲੇ ਵਿਚ ਉਸ ਨੇ ਸਰ ਈਵਾਨ ਜੈਨਕਿਨਜ਼ ਤੋਂ ਪਿੱਛੋਂ ਇਹ ਅਹੁਦਾ ਸੰਭਾਲਿਆ ਸੀ ਤੇ ਜੈਨਕਿਨਜ਼ ਨਾਲ ਉਸਦੇ ਮਿੱਤਰਾਂ ਵਾਲੇ ਸੰਬੰਧ ਸਨ। ਇਸ ਲਈ ਸਰ ਜਾਰਜ ਨੇ ਹੱਦਬੰਦੀ ਕਮਿਸ਼ਨ ਦੇ ਸਕੱਤਰੇਤ ਨਾਲ ਸੰਪਰਕ ਕੀਤਾ। ਬਰੈਸ਼ਰ ਅਨੁਸਾਰ ਐਬਲ ਨੇ ਰੈਡਕਲਿਫ਼ ਕਮਿਸ਼ਨ ਨਾਲ ਸੰਪਰਕ ਕਰਕੇ ਨਕਸ਼ਾ ਪ੍ਰਾਪਤ ਕਰ ਲਿਆ। ਇਹ ਬਰਤਾਨਵੀ ਪੰਜਾਬ ਦਾ ਛਪਿਆ ਹੋਇਆ ਨਕਸ਼ਾ ਸੀ ਤੇ ਇਸ ਉੱਤੇ ਪ੍ਰਸਤਾਵਿਤ ਹੱਦ ਦੀ ਰੇਖਾ ਦਰਸਾਈ ਹੋਈ ਸੀ। ਇਹ ਨਕਸ਼ਾ ਤੇ ਚਿੱਠੀ ਪੰਜਾਬ ਦੇ ਗਵਰਨਰ ਨੂੰ ਭੇਜ ਦਿੱਤੀ ਗਈ। ਜਿਸ ਚਿੱਠੀ ਰਾਹੀਂ ਸੂਚਨਾ ਭੇਜੀ ਗਈ, ਉਹ ਲਾਹੌਰ ਵਿਚ 9 ਜਾਂ 10 ਅਗਸਤ, 1947 ਨੂੰ ਜ਼ਰੂਰ ਪ੍ਰਾਪਤ ਹੋ ਗਈ ਹੈ।[34] ਰਾਜ ਸੱਤਾ ਦੀ ਤਬਦੀਲੀ ਦੀ ਮਿੱਥੀ ਗਈ 15 ਅਗਸਤ, 1947 ਦੀ ਤਾਰੀਖ਼ ਤੋਂ ਪਹਿਲਾਂ ਇਹ ਫ਼ੈਸਲਾ ਕੀਤਾ ਗਿਆ ਸੀ ਕਿ 15 ਅਗਸਤ, 1947 ਨੂੰ ਆਪਣਾ ਅਹੁਦਾ ਛੱਡਣ ਤੋਂ ਪਹਿਲਾ ਬਰਤਾਨਵੀ ਪੰਜਾਬ ਦੇ ਗਵਰਨਰ ਸਰ ਈਵਾਨ ਜੈਨਕਿਨਜ਼ ਨਾਲ, ਪੱਛਮੀ ਪੰਜਾਬ ਤੇ ਪੂਰਬੀ ਪੰਜਾਬ ਦੇ ਬਣਨ ਵਾਲੇ ਗਵਰਨਰ ਮਿਲ ਕੇ ਕੰਮ ਕਰਨਗੇ। ਖ਼ੈਰ ਕਿਸੇ ਤਰ੍ਹਾਂ ਪੱਛਮੀ ਪੰਜਾਬ ਦੇ ਬਣਨ ਵਾਲੇ ਗਵਰਨਰ ਨੇ ਐਬਲ ਦੀ ਇਹ ਚਿੱਠੀ ਤੇ ਹੱਦਾਂ ਸੰਬੰਧੀ ਨਕਸ਼ਾ ਦੇਖ ਲਿਆ। ਜਦੋਂ ਜੈਨਕਿਨਜ਼ 15 ਅਗਸਤ ਨੂੰ ਇੰਗਲੈਂਡ ਚਲਾ ਗਿਆ ਤਾਂ ਉਹ ਚਿੱਠੀ ਅਤੇ ਨਕਸ਼ਾ ਗਵਰਨਰ ਦੀ ਅਲਮਾਰੀ ਵਿਚ ਹੀ ਛੱਡ ਗਿਆ। ਇਹ ਚਿੱਠੀ ਤੇ ਨਕਸ਼ਾ ਜੋ ਈਵਾਨ ਜੈਨਕਿਨਜ਼ ਪਿੱਛੋਂ ਪੱਛਮੀ ਪੰਜਾਬ ਦੇ ਨਵੇਂ ਥਾਪੇ ਗਏ ਗਵਰਨਰ

34. Michael Brecher, *Nehru : A Political Biography,* Oxford University Press, London, p. 36.

ਫ਼ਰਾਂਸਿਸ ਮੂਡੀ ਦੇ ਹੱਥ ਆ ਗਿਆ। ਸਰ ਜੈਨਕਿਨਜ਼ ਨੇ ਇਸ ਲੇਖਕ ਨੂੰ ਜ਼ਾਤੀ ਤੌਰ 'ਤੇ ਇਹ ਦੱਸਿਆ ਕਿ ਇਹ ਸੰਭਾਵਿਤ ਨਕਸ਼ੇ ਨੂੰ ਉਹ ਨਾ ਤਾਂ ਛੁਪਾ ਸਕਦਾ ਸੀ ਅਤੇ ਨਾ ਹੀ ਨਸ਼ਟ ਕਰ ਸਕਦਾ ਸੀ, ਕਿਉਂਕਿ ਇਸ ਨੂੰ ਫ਼ਰਾਂਸਿਸ ਮੂਡੀ ਨੇ ਦੇਖ ਲਿਆ ਸੀ।

ਇਸ ਨਕਸ਼ੇ ਬਾਰੇ ਕੋਈ ਚਰਚਾ ਨਹੀਂ ਹੋਣੀ ਸੀ, ਜੇਕਰ ਇਸ ਵਿਚ ਜੋ ਕੁਝ ਸੀ ਤੇ ਜੋ ਕੁਝ ਪਿੱਛੋਂ ਫ਼ੈਸਲੇ ਵਿਚ ਆਇਆ, ਵਿਚਕਾਰ ਫ਼ਰਕ ਨਾ ਹੁੰਦਾ। ਇਸੇ ਨਕਸ਼ੇ ਵਿਚ ਫ਼ਿਰੋਜ਼ਪੁਰ ਅਤੇ ਜ਼ੀਰਾ ਤਹਿਸੀਲਾਂ ਪਾਕਿਸਤਾਨ ਵਿਚ ਦਿਖਾਈਆਂ ਗਈਆਂ ਸਨ, ਪਰ ਐਵਾਰਡ ਨੇ ਇਹ ਤਹਿਸੀਲਾਂ ਹਿੰਦੁਸਤਾਨ ਵਿਚ ਦਿੱਤੀਆਂ ਸਨ।[35] ਸਰ ਫ਼ਰਾਂਸਿਸ ਮੂਡੀ (ਪੱਛਮੀ ਪੰਜਾਬ ਦੇ ਗਵਰਨਰ) ਨੇ ਐਬਲ ਦਾ ਭੇਜਿਆ ਨਕਸ਼ਾ ਦੇਖਿਆ ਹੋਇਆ ਸੀ। ਜਦੋਂ 16 ਅਗਸਤ ਨੂੰ ਐਵਾਰਡ ਐਲਾਨਿਆ ਗਿਆ ਤਾਂ ਉਸਨੇ ਇਹ ਗੱਲ ਆਖੀ : "ਸਰ ਰੈਡਕਲਿਫ਼ ਨੇ ਆਪਣੇ ਅਸਲੀ ਐਵਾਰਡ ਵਿਚ ਤਬਦੀਲੀ ਕੀਤੀ ਹੈ।"

ਪਾਕਿਸਤਾਨ ਦੇ ਲੀਡਰਾਂ ਦਾ ਖ਼ਿਆਲ ਸੀ ਕਿ ਹਿੰਦੁਸਤਾਨ ਨੂੰ ਲਾਭ ਪਹੁੰਚਾਉਣ ਲਈ ਐਵਾਰਡ ਵਿਚ ਤਬਦੀਲੀ ਕੀਤੀ ਗਈ ਹੈ। ਪਾਕਿਸਤਾਨ ਦੇ ਲੀਡਰਾਂ ਨੇ ਲਾਰਡ ਮਾਊਂਟਬੇਟਨ 'ਤੇ ਇਹ ਇਲਜ਼ਾਮ ਲਾਇਆ ਕਿ ਉਸਨੇ ਪੰਜਾਬ ਦੇ ਹੱਦਬੰਦੀ ਐਵਾਰਡ ਵਿਚ ਤਬਦੀਲੀ ਲਈ ਆਪਣਾ ਨਿੱਜੀ ਪ੍ਰਭਾਵ ਵਰਤਿਆ ਹੈ। ਇਸ ਘਟਨਾ ਉੱਤੇ ਪ੍ਰਤਿਕਰਮ ਦੇਂਦਿਆਂ ਲਾਰਡ ਮਾਊਂਟਬੇਟਨ ਨੇ ਕਿਹਾ ਕਿ ਉਹ ਇਸ ਸੰਬੰਧੀ ਕੋਈ ਸਫ਼ਾਈ ਪੇਸ਼ ਕਰਨਾ ਆਪਣੀ ਹੱਤਕ ਸਮਝਦਾ ਹੈ।[36] ਇਸ ਸਾਰੀ ਗ਼ਲਤ-ਫ਼ਹਿਮੀ ਦਾ ਕਾਰਨ ਵਾਇਸਰਾਇ ਮਾਊਂਟਬੇਟਨ ਦੇ ਪ੍ਰਾਈਵੇਟ ਸਕੱਤਰ ਜਾਰਜ ਐਬਲ ਦੀ ਦਿੱਤੀ ਸੂਚਨਾ ਹੈ। ਇਹ ਚਿੱਠੀ ਈਵਾਨ ਜੈਨਕਿਨਜ਼, ਗਵਰਨਰ ਪੰਜਾਬ ਨੂੰ ਉਸਦੇ ਪ੍ਰਾਈਵੇਟ ਸਕੱਤਰ ਐਬਟ ਦੇ ਸਿਰਨਾਵੇਂ 'ਤੇ ਭੇਜੀ ਗਈ ਸੀ। 8 ਅਗਸਤ, 1947 ਨੂੰ ਲਿਖੀ ਚਿੱਠੀ ਵਿਚ ਇਹ ਦਰਜ ਸੀ :

ਮੈਂ ਤੁਹਾਡਾ ਨਕਸ਼ਾ ਭੇਜ ਰਿਹਾ ਹਾਂ, ਜਿਸ ਵਿਚ ਹੱਦਾਂ ਦਾ ਪ੍ਰਸਤਾਵਿਤ ਨਕਸ਼ਾ ਦਿਖਾਇਆ ਗਿਆ ਹੈ, ਜੋ ਸਰ ਰੈਡਕਲਿਫ਼ ਆਪਣੇ ਐਵਾਰਡ ਵਿਚ ਦੇਣਾ ਚਾਹੁੰਦੇ ਹਨ। ਇਸ ਦੇ ਨਾਲ ਹੀ ਕ੍ਰਿਸਟੋਫ਼ਰ ਬਿਊਮਾਂਟ ਵੱਲੋਂ ਇਸ ਦੀ ਵਿਆਖਿਆ ਕਰਦਾ ਇਕ ਨੋਟ ਵੀ ਭੇਜਿਆ ਜਾ ਰਿਹਾ ਹੈ। ਇਸ ਹੱਦ ਵਿਚ ਕੋਈ ਵੱਡੀਆਂ ਤਬਦੀਲੀਆਂ ਨਹੀਂ ਹੋਣਗੀਆਂ, ਪਰ ਲਾਹੌਰ ਜ਼ਿਲ੍ਹੇ ਦੇ ਸੰਬੰਧ ਵਿਚ ਜ਼ਿਲ੍ਹੇ ਅਤੇ ਪਿੰਡਾਂ ਦੀ ਹੱਦ ਦਾ ਸਹੀ ਨਿਸਤਾਰਾ ਕਰਨ ਦੀ ਲੋੜ ਪਏਗੀ। ਇਹ ਐਵਾਰਡ ਅਗਲੇ 48 ਘੰਟਿਆਂ ਵਿਚ ਦਿੱਤੇ ਜਾਣ ਦੀ ਸੰਭਾਵਨਾ ਹੈ ਅਤੇ ਮੈਂ ਤੁਹਾਨੂੰ ਇਸ ਦੇ ਸੰਭਾਵੀ ਐਲਾਨ ਦੇ ਸਮੇਂ ਬਾਰੇ ਖ਼ਬਰ ਕਰਾਂਗਾ। ਜੇ ਇਸ ਸੰਬੰਧੀ ਗਵਰਨਰ ਸਾਹਿਬ ਦੀ ਕੋਈ ਰਾਏ ਹੋਵੇ ਤਾਂ ਤੁਸੀਂ ਮੈਨੂੰ ਟੈਲੀਫ਼ੋਨ 'ਤੇ ਦੱਸ ਦੇਣਾ।[37]

---

35. This map has been published in the book *Partition of Punjab,* Vol. IV, Document Centre Lahore (Pakistan), 1983, p. 2.
36. Michael Brecher, *Nehru : A Political Biography,* p. 36.
37. T.O.P., Vol. XII, Document Nos. 377 and 139.

ਇਹ ਚਿੱਠੀ ਜੈਨਕਿਨਜ਼ ਦੀ ਚਿੱਠੀ ਦੇ ਉੱਤਰ ਵਿਚ ਲਿਖੀ ਗਈ ਸੀ, ਜਿਸ ਰਾਹੀਂ ਉਸ ਨੇ ਹੱਦਬੰਦੀ ਐਵਾਰਡ ਬਾਰੇ ਅਗਾਊਂ ਸੂਚਨਾ ਮੰਗੀ ਸੀ। ਉਸਦੇ ਪ੍ਰਾਈਵੇਟ ਸਕੱਤਰ ਨੇ ਇਸ ਅਗਾਊਂ ਸੂਚਨਾ ਸੰਬੰਧੀ ਜਾਰਜ ਐਬਲ ਨਾਲ ਸੰਪਰਕ ਕੀਤਾ ਸੀ। ਉਸਨੇ ਇਹ ਕਿਹਾ ਹੋਣਾ ਹੈ ਕਿ ਭਾਰਤ ਦੇ ਬਰਤਾਨਵੀ ਪ੍ਰਸ਼ਾਸਕ, ਫ਼ੈਸਲੇ ਨਾਲ ਰਵਾਇਤਨ ਪ੍ਰਭਾਵਿਤ ਹੋਣ ਵਾਲੇ ਇਲਾਕਿਆਂ ਨੂੰ ਯੋਗ ਸੁਰੱਖਿਆ ਪ੍ਰਬੰਧ ਕਰਨ ਲਈ ਅਗਾਊਂ ਸੂਚਨਾ ਦੇਂਦੇ ਆਏ ਸਨ। ਈਵਾਨ ਜੈਨਕਿਨਜ਼ ਨੇ ਇਹ ਚਿੱਠੀ ਤੇ ਨਕਸ਼ਾ ਆਪਣੇ ਉਤਰਾਧਿਕਾਰੀ ਸਰ ਫ਼ਰਾਂਸਿਸ ਮੂਡੀ ਦੇ ਹਵਾਲੇ ਕਰ ਦਿੱਤਾ।

ਇਹ ਦਸਤਾਵੇਜ਼ ਮਿਸਟਰ ਜਿਨਾਹ ਅਤੇ ਲਿਆਕਤ ਅਲੀ ਖ਼ਾਨ, ਗਵਰਨਰ ਜਨਰਲ ਅਤੇ ਵਜ਼ੀਰ-ਇ-ਆਜ਼ਮ, ਪਾਕਿਸਤਾਨ ਨੂੰ ਦਿਖਾ ਕੇ ਸਰ ਫ਼ਰਾਂਸਿਸ ਮੂਡੀ ਸ਼ਾਇਦ ਇਹ ਸਿੱਧ ਕਰਨਾ ਚਾਹੁੰਦਾ ਸੀ ਕਿ ਮੂਲ ਐਵਾਰਡ ਵਿਚ ਤਬਦੀਲੀ ਲਾਰਡ ਮਾਊਂਟਬੇਟਨ ਨੇ ਕੀਤੀ ਸੀ ਅਤੇ ਇਸੇ ਲਈ ਇਸ ਦਾ ਪੱਛੜ ਕੇ ਐਲਾਨ ਹੋਇਆ ਸੀ। ਐਲਾਨ ਵਿਚ ਮਾਊਂਟਬੇਟਨ ਨੇ ਸਪੱਸ਼ਟ ਕੀਤਾ ਸੀ ਕਿ ਕਿਉਂਕਿ 14 ਅਗਸਤ ਪਾਕਿਸਤਾਨ ਦੀ ਆਜ਼ਾਦੀ ਦਾ ਦਿਨ ਸੀ ਅਤੇ 15 ਅਗਸਤ ਹਿੰਦੁਸਤਾਨ ਦੀ ਆਜ਼ਾਦੀ ਦਾ ਦਿਨ ਸੀ, ਇਸ ਲਈ ਐਵਾਰਡ ਪਹਿਲਾਂ ਨਹੀਂ ਐਲਾਨਿਆ ਜਾ ਸਕਦਾ ਸੀ। ਵਾਇਸਰਾਇ ਨੇ ਦੋਹਾਂ ਹੀ ਸਮਾਗਮਾਂ ਵਿਚ ਸ਼ਾਮਲ ਹੋਣਾ ਸੀ ਅਤੇ ਉਹ ਦੋਹਾਂ ਦੇਸ਼ਾਂ ਦੀਆਂ ਖ਼ੁਸ਼ੀਆਂ ਦੇ ਰੰਗ ਵਿਚ ਭੰਗ ਨਹੀਂ ਪਾਉਣਾ ਚਾਹੁੰਦਾ ਸੀ। ਇਸੇ ਲਈ ਐਵਾਰਡ ਦਾ ਐਲਾਨ 16 ਅਗਸਤ, 1947 ਨੂੰ ਕੀਤਾ ਗਿਆ। ਲਾਰਡ ਮਾਊਂਟਬੇਟਨ ਨੇ ਲਾਰਡ ਇਸਮੇਂ ਨੂੰ ਐਬਲ ਦੀ ਉਪਰ ਦੱਸੀ ਚਿੱਠੀ ਦੇ ਸੰਬੰਧ ਵਿਚ 2 ਅਪਰੈਲ, 1948 ਨੂੰ ਇਹ ਲਿਖਿਆ:

ਜਿਥੋਂ ਤਕ ਮੇਰੀ ਯਾਦਾਸ਼ਤ ਕੰਮ ਕਰਦੀ ਹੈ ਸਭ ਤੋਂ ਪਹਿਲਾਂ ਕਿ ਐਵਾਰਡ ਲਗਭਗ ਤਿਆਰ ਹੈ, ਦਾ ਓਦੋਂ ਪਤਾ ਚੱਲਿਆ ਜਦੋਂ ਐਬਲ ਨੇ ਮੈਨੂੰ ਇਸ ਬਾਰੇ ਸੂਚਿਤ ਕੀਤਾ (ਸ਼ਾਇਦ ਇਹ 9 ਅਗਸਤ ਦੀ ਗੱਲ ਹੋਵੇਗੀ) ਕਿ ਉਸਨੇ ਪਿਛਲੀ ਰਾਤ ਜੈਨਕਿਨਜ਼ ਨੂੰ ਸੰਭਾਵਿਤ ਹੱਦਾਂ ਦੀ ਰੂਪ-ਰੇਖਾ ਬਾਰੇ ਇਕ ਨੋਟ ਭੇਜਿਆ ਹੈ। ਉਸਨੇ ਇਨ੍ਹਾਂ ਹੱਦਾਂ ਦੀ ਪੇਸ਼ੀਨਗੋਈ ਵਾਲੇ ਨੋਟ ਭੇਜਣ ਬਾਰੇ ਨਾ ਤਾਂ ਮੈਨੂੰ ਪੁੱਛਿਆ ਤੇ ਨਾ ਹੀ ਕੁਝ ਦਿਖਾਇਆ, ਕਿਉਂਕਿ ਉਸਨੇ ਇਹ ਕਿਹਾ ਕਿ ਇਹ ਅਮਲੇ ਦੀ ਪੱਧਰ 'ਤੇ ਹੀ ਕੀਤਾ ਗਿਆ ਹੈ ਅਤੇ ਇਸ ਨੂੰ ਬਿਊਮਾਊਂਟ (ਰੈਡਕਲਿਫ਼ ਦੇ ਸਕੱਤਰ) ਤੋਂ ਜੈਨਕਿਨਜ਼ ਨੂੰ ਇਸ ਬਾਰੇ ਅਗੇਤੀ ਸੂਚਨਾ ਦੇਣ ਲਈ ਪ੍ਰਾਪਤ ਕੀਤਾ ਹੈ। ਮੈਂ ਇਹ ਵੀ ਦੱਸ ਦਿਆਂ ਕਿ ਜਾਹਨ ਕ੍ਰਿਸਟੀ, ਜਿਸ ਨਾਲ ਮੈਂ ਸਲਾਹ ਮਸ਼ਵਰਾ ਕੀਤਾ ਸੀ, ਤੋਂ ਬਿਨਾਂ ਨਿੱਜੀ ਅਮਲੇ ਦੇ ਕਿਸੇ ਵੀ ਮੈਂਬਰ ਨੂੰ ਇਸ ਪੇਸ਼ੀਨਗੋਈ ਦੇ ਭੇਜੇ ਜਾਣ ਦਾ ਪਤਾ ਨਹੀਂ ਸੀ। ਜਿਥੋਂ ਤਕ ਮੈਨੂੰ ਯਾਦ ਹੈ ਮੈਂ ਇਹ ਹੱਦਾਂ ਸੰਬੰਧੀ ਪੇਸ਼ੀਨਗੋਈ ਨਹੀਂ ਵੇਖੀ ਸੀ।[38]

ਲਾਰਡ ਇਸਮੇ ਨੂੰ ਭੇਜੀ ਤਾਰ ਵਿਚ ਮਾਊਂਟਬੇਟਨ ਨੇ ਇਸ ਚਿੱਠੀ 'ਤੇ ਸਰ ਜਾਰਜ ਐਬਲ ਬਾਰੇ ਹੇਠ ਲਿਖੀਆਂ ਟਿਪਣੀਆਂ ਕੀਤੀਆਂ:

ਜਿਹੜਾ ਨੁਕਤਾ ਉਘੜ ਕੇ ਸਾਹਮਣੇ ਆਉਂਦਾ ਹੈ, ਉਹ ਇਹ ਹੈ ਕਿ ਐਬਲ ਨੇ ਸੰਬੰਧਿਤ ਚਿੱਠੀ ਮੇਰੇ ਗਿਆਨ ਤੋਂ ਬਾਹਰੀ ਭੇਜੀ। ਉਸ ਨੇ ਇਹ ਕਿਉਂ ਕੀਤਾ ਇਸ ਬਾਰੇ ਲੋਕਾਂ ਦੀ

---

38. Ismay 117/246, Centre for Military Archives, King's College, London.

ਤਸੱਲੀ ਕਰਵਾਉਣੀ ਔਖੀ ਗੱਲ ਹੋਵੇਗੀ। ਇਹ ਵਰਤਿਆ ਗਿਆ ਤਰੀਕਾ ਬੜਾ ਅਜੀਬ ਲੱਗਦਾ ਹੈ।[39]

ਸਰ ਈਵਾਨ ਜੈਨਕਿਨਜ਼ ਵੱਲ 19 ਮਾਰਚ, 1948 ਨੂੰ ਲਿੱਖੀ ਚਿੱਠੀ ਵਿਚ ਮਾਊਂਟਬੇਟਨ ਨੇ ਲਿਖਿਆ :

ਐਵਾਰਡ ਦੀ ਤਾਰੀਖ਼ ਬਾਰੇ ਐਬਲ ਦੀ ਦਿੱਤੀ ਸੂਚਨਾ ਕਿ ਕਦੋਂ ਐਵਾਰਡ ਦਿੱਤਾ ਜਾਵੇਗਾ, ਬੜੀ ਵੱਡੀ ਗ਼ਲਤੀ ਸੀ।[40]

ਸਰ ਈਵਾਨ ਜੈਨਕਿਨਜ਼ ਨੇ 7 ਅਪਰੈਲ, 1948 ਨੂੰ ਲਾਰਡ ਮਾਊਂਟਬੇਟਨ ਨੂੰ ਇਕ ਚਿੱਠੀ ਲਿਖੀ, ਜਿਸ ਵਿਚ ਉਸਨੇ ਹੱਦਬੰਦੀ ਕਮਿਸ਼ਨ ਦੇ ਐਵਾਰਡ ਬਾਰੇ ਇਹ ਲਿਖਿਆ :

ਉਸ ਵਿਚ ਇਕ ਸੂਚੀ ਸੀ (ਸ਼ਾਇਦ ਇਹ ਟਾਈਪ ਕੀਤੀ ਹੋਈ ਸੀ) ਅਤੇ ਇਕ ਛਪਿਆ ਨਕਸ਼ਾ ਸੀ, ਜਿਸ ਵਿਚ ਹੱਦਾਂ ਦਰਸਾਉਂਦੀ ਇਕ ਲਕੀਰ ਖਿੱਚੀ ਹੋਈ ਸੀ। ਉਸ ਵਿਚ ਫ਼ਿਰੋਜ਼ਪੁਰ ਦੇ ਉਘੜਵੇਂ ਰੂਪ ਵਿਚ (ਜਾਂ ਉਭਰਵੇਂ ਹਿੱਸੇ ਵਿਚ) ਸਾਰਾ ਫ਼ਿਰੋਜ਼ਪੁਰ ਅਤੇ ਜ਼ੀਰਾ ਤਹਿਸੀਲ ਸੀ।

ਜੈਨਕਿਨਜ਼ ਨੇ ਇਹ ਵੀ ਲਿਖਿਆ ਕਿ 10 ਜਾਂ 11 ਅਗਸਤ ਨੂੰ ਜਦੋਂ ਅਸੀਂ ਹਾਲੇ ਸਾਰੇ 13 ਅਗਸਤ ਨੂੰ ਐਵਾਰਡ ਆਉਣ ਦੀ ਉਡੀਕ ਲਾ ਕੇ ਬੈਠੇ ਸਾਂ ਤਾਂ ਮੈਨੂੰ ਵਾਇਸਰਾਇ ਦੇ ਘਰੋਂ ਇਕ ਗੁਪਤ ਫ਼ੋਨ 'ਤੇ ਸੁਨੇਹਾ ਮਿਲਿਆ, ਜਿਸ ਵਿਚ ਇਹ ਕਿਹਾ ਗਿਆ ਸੀ, "(ਨਕਸ਼ੇ ਵਿਚ) ਲਕੀਰ ਉਡਾ ਦਿਉ।" ਇਸ ਤਬਦੀਲੀ ਨੇ ਕੁਝ ਕੁਝ ਹੈਰਾਨੀ ਪੈਦਾ ਕੀਤੀ।[41]

ਮਾਊਂਟਬੇਟਨ ਨੇ ਇਸ ਤਰ੍ਹਾਂ ਗੱਲ ਮੁਕਾਈ ਕਿ ਇਸ ਤੋਂ ਭਾਵ ਇਹ ਲਿਆ ਜਾ ਸਕਦਾ ਹੈ ਕਿ ਐਬਲ ਦੀ ਚਿੱਠੀ ਨਾਲ ਲੱਗੇ ਦਸਤਾਵੇਜ਼ ਵਿਚਲੀ ਰੇਖਾ ਤਾਂ ਇਕ ਸੰਭਾਵੀ (ਆਰਜ਼ੀ) ਰੇਖਾ ਸੀ ਅਤੇ ਇਸ ਵਿਚ ਬੰਗਾਲ ਹੱਦਬੰਦੀ ਰੇਖਾ ਵਿਚ ਤਵਾਜ਼ਨ ਰੱਖਣ ਪਿੱਛੋਂ ਸੋਧ ਕੀਤੀ ਗਈ।[42]

ਸਰ ਰੈਡਕਲਿਫ਼ (ਪਿੱਛੋਂ ਲਾਰਡ ਰੈਡਕਲਿਫ਼) ਨੇ 1964 ਵਿਚ ਲੇਖਕ ਨੂੰ ਇਕ ਗੱਲਬਾਤ ਵਿਚ ਦੱਸਿਆ ਕਿ ਉਸਨੇ ਪੂਰਬੀ ਅਤੇ ਪੱਛਮੀ ਪੰਜਾਬ ਵਿਚ ਹੱਦਬੰਦੀ ਨਿਸਚਿਤ ਕਰਨ ਲਈ ਕਈ ਰੇਖਾਵਾਂ ਖਿੱਚੀਆਂ ਸਨ। ਜਿਹੜੀ ਰੇਖਾਬੰਦੀ ਲਾਹੌਰ ਭੇਜੀ ਗਈ, ਉਹ ਆਖ਼ਰੀ ਨਹੀਂ ਸੀ। ਆਖ਼ਰੀ ਹੱਦਬੰਦੀ ਰੇਖਾ ਤਾਂ ਪੰਜਾਬ ਹੱਦਬੰਦੀ ਐਵਾਰਡ ਵਿਚ ਸੀ।[43] ਲਾਰਡ ਮਾਊਂਟਬੇਟਨ ਨੇ ਇਕ ਨਿੱਜੀ ਚਿੱਠੀ ਵਿਚ 2 ਅਪਰੈਲ, 1948 ਨੂੰ ਲਾਰਡ ਇਸਮੇ ਨੂੰ ਲਿਖਿਆ :

39. T.O.P., Vol. XII, p. 236, Mountbatten Letter dated March 19, 1948.
40. I.O.R./L/P.F.J./10/19 India Office Library, London.
41. Mountbatten Letter to Jenkins, dated March 19, 1948.
42. *Ibid.*
43. Kirpal Singh, *The Sikhs and Transfer of Power,* p. 144.

ਮੈਂ ਤੁਹਾਡਾ ਇਸ ਗੱਲੋਂ ਸੁਚੇਤ ਕਰਨ ਬਾਰੇ ਕਿ ਮੈਂ ਰੈਡਕਲਿਫ਼ ਵੱਲੋਂ ਦਿੱਤੇ ਜਾਣ ਵਾਲੇ ਐਵਾਰਡ ਸੰਬੰਧੀ ਕੋਈ ਸਿੱਧਾ ਪ੍ਰਭਾਵ ਨਾ ਪਾਵਾਂ ਤੇ ਕੇਵਲ ਸਾਧਾਰਨ ਵਿਚਾਰ ਹੀ ਦਿਆਂ, ਲਈ ਸਦਾ ਅਹਿਸਾਨਮੰਦ ਰਹਾਂਗਾ। ਜਿਥੋਂ ਤਕ ਮੈਨੂੰ ਯਾਦ ਹੈ ਮੈਂ ਉਸ ਨੂੰ ਇਹ ਆਖਿਆ ਸੀ ਕਿ ਸਿੱਖਾਂ ਦਾ ਵਤੀਰਾ ਸਾਡੇ ਕਿਆਸ ਨਾਲੋਂ ਬਹੁਤ ਭੈੜਾ ਹੋ ਗਿਆ ਹੈ ਅਤੇ ਜਦੋਂ ਉਹ ਪਾਕਿਸਤਾਨ ਦੀਆਂ ਪੂਰਬੀ ਅਤੇ ਪੱਛਮੀ ਹੱਦਾਂ ਦਾ ਨਿਤਾਰਾ ਕਰ ਰਹੇ ਹੋਣ ਤਾਂ ਉਹ ਸਿੱਖਾਂ ਦੀ ਸਮੱਸਿਆ ਨੂੰ ਧਿਆਨ ਵਿਚ ਰੱਖਣ। ਮੇਰੇ ਖ਼ਿਆਲ ਵਿਚ ਮੈਂ ਤਾਂ ਸਿਰਫ਼ ਇਤਨੀ ਗੱਲ ਹੀ ਕਹੀ ਸੀ ਕਿ ਜੇ ਪੂਰਬੀ ਅਤੇ ਪੱਛਮੀ ਹੱਦਾਂ ਬਾਰੇ ਸਮੁੱਚਾ ਫ਼ੈਸਲਾ ਦੋਹਾਂ ਫ਼ਿਰਕਿਆਂ ਲਈ ਠੀਕ ਹੀ ਹੈ ਤਾਂ ਜੇ ਕੋਈ ਪਾਕਿਸਤਾਨ ਨੂੰ ਵੱਧ ਲਾਭ ਦੇਣਾ ਹੈ ਤਾਂ ਉਹ ਪੰਜਾਬ ਦੀ ਥਾਂ ਬੰਗਾਲ ਵਿਚ ਦਿੱਤਾ ਜਾਵੇ, ਕਿਉਂਕਿ ਬੰਗਾਲ ਵਿਚ ਸਿੱਖਾਂ ਵਰਗੀ ਕੋਈ ਸਮੱਸਿਆ ਨਹੀਂ ਹੈ।[44]

ਮੇਰੀ ਨਿੱਜੀ ਅਤੇ ਘੋਖਵੀਂ ਖੋਜ ਤੋਂ ਵੀ ਇਹ ਗੱਲ ਸਹੀ ਸਿੱਧ ਹੋਈ ਹੈ ਕਿ ਇਹ ਦੋਵੇਂ ਤਹਿਸੀਲਾਂ ਪਹਿਲਾਂ ਪਾਕਿਸਤਾਨ ਨੂੰ ਅਲਾਟ ਕੀਤੀਆਂ ਗਈਆਂ ਸਨ ਅਤੇ ਪਿੱਛੋਂ ਅਖ਼ੀਰ ਵਿਚ ਇਹ ਇਲਾਕੇ ਹਿੰਦੁਸਤਾਨ ਨਾਲ ਜੋੜੇ ਗਏ। ਜਦੋਂ ਮੈਂ ਹੱਦਬੰਦੀ ਕਮਿਸ਼ਨ ਬਾਰੇ ਆਪਣਾ ਪਰਚਾ ਜਸਟਿਸ ਮਿਹਰ ਚੰਦ ਮਹਾਜਨ ਅਤੇ ਜਸਟਿਸ ਤੇਜਾ ਸਿੰਘ, ਜੋ ਦੋਵੇਂ ਹੀ ਹੱਦਬੰਦੀ ਕਮਿਸ਼ਨ ਦੇ ਮੈਂਬਰ ਰਹੇ ਸਨ, ਨੂੰ ਦਿੱਤਾ ਤਾਂ ਉਦੋਂ ਮੈਨੂੰ ਇਸ ਰੇਖਾ ਚਿੱਤਰ ਦੇ ਵਿਵਾਦ ਦਾ ਪਤਾ ਨਹੀਂ ਸੀ। ਜਸਟਿਸ ਮਹਾਜਨ ਨੇ 1959 ਵਿਚ ਮੈਨੂੰ ਸਲਾਹ ਦਿੱਤੀ ਕਿ ਮੈਂ ਹਰਨਾਮ ਸਿੰਘ (ਜਸਟਿਸ) ਨਾਲ ਸੰਪਰਕ ਕਰਾਂ, ਕਿਉਂਕਿ ਉਸਨੇ ਸਿੱਖਾਂ ਦਾ ਮਸਲਾ ਪੇਸ਼ ਕੀਤਾ ਸੀ ਅਤੇ ਉਹ ਪੰਜਾਬ ਹੱਦਬੰਦੀ ਐਵਾਰਡ ਬਾਰੇ ਵਧੇਰੇ ਰੌਸ਼ਨੀ ਪਾ ਸਕਦਾ ਸੀ।

ਜਨਵਰੀ 1960 ਵਿਚ (ਸੁਰਗਵਾਸੀ) ਜਸਟਿਸ ਹਰਨਾਮ ਸਿੰਘ ਨੇ ਮੈਨੂੰ ਦੱਸਿਆ ਕਿ ਉਹ ਅਤੇ ਗਿਆਨੀ ਕਰਤਾਰ ਸਿੰਘ ਸ਼ਿਮਲੇ ਵਿਚ ਸਨ, ਜਦੋਂ ਉਹਨਾਂ ਨੂੰ ਫ਼ਿਰੋਜ਼ਪੁਰ ਅਤੇ ਜ਼ੀਰਾ ਤਹਿਸੀਲ ਦੇ ਪਾਕਿਸਤਾਨ ਨੂੰ ਅਲਾਟ ਕੀਤੇ ਜਾਣ ਦਾ ਪਤਾ ਲੱਗਾ, ਉਹਨਾਂ ਇਸ ਬਾਰੇ ਝੱਟ ਮੇਜਰ ਸ਼ਾਰਟ ਨਾਲ ਸੰਪਰਕ ਕਰਨ ਦਾ ਫ਼ੈਸਲਾ ਕੀਤਾ।[45] ਮੇਜਰ ਸ਼ਾਰਟ ਨੂੰ ਸਿੱਖ ਮਾਮਲਿਆਂ ਦਾ ਮਾਹਿਰ ਗਿਣਿਆ ਜਾਂਦਾ ਸੀ ਅਤੇ ਉਸ ਨੂੰ ਸਿੱਖਾਂ ਨੂੰ ਸ਼ਾਂਤ ਕਰਨ ਲਈ ਇੰਗਲੈਂਡ ਤੋਂ ਮੁੜ ਬੁਲਾਇਆ ਗਿਆ ਸੀ। ਪਾਰਟੀਸ਼ਨ ਕੌਂਸਲ ਜਿਹੜੀ ਕਿ ਦੇਸ਼ ਦੇ ਬਟਵਾਰੇ ਸੰਬੰਧੀ ਫ਼ੈਸਲਾ ਲੈਣ ਵਾਲੀ ਸਭ ਤੋਂ ਉੱਚੀ ਸੰਸਥਾ ਸੀ, ਵਿਚ ਇਹ ਫ਼ੈਸਲਾ ਕੀਤਾ ਗਿਆ ਸੀ ਕਿ ਮਾਊਂਟਬੇਟਨ ਹੱਦਬੰਦੀ ਦੇ ਮਾਮਲੇ ਵਿਚ ਕਿਸੇ ਵੀ ਵਿਅਕਤੀ ਨਾਲ ਭਾਵੇਂ ਉਹ ਕਿਤਨਾ ਵੀ ਉੱਘਾ ਕਿਉਂ ਨਾ ਹੋਵੇ, ਗੱਲਬਾਤ ਨਾ ਕਰੇ, ਕਿਉਂਕਿ ਇਹ ਮਾਮਲਾ ਸਬ-ਜੁਡਿਸ (ਅਦਾਲਤ ਦੇ ਵਿਚਾਰ ਅਧੀਨ) ਸੀ। ਸੁਰਗਵਾਸੀ ਹਰਨਾਮ ਸਿੰਘ ਨੇ ਇਕ ਨੋਟ ਤਿਆਰ ਕੀਤਾ ਅਤੇ ਗਿਆਨੀ ਕਰਤਾਰ ਸਿੰਘ ਨੂੰ ਨਾਲ ਲੈ ਕੇ ਦਿੱਲੀ ਚਲਾ ਗਿਆ। ਦਿੱਲੀ ਪਹੁੰਚ ਕੇ ਜਸਟਿਮ ਹਰਨਾਮ ਸਿੰਘ ਤੇ ਗਿਆਨੀ ਕਰਤਾਰ ਸਿੰਘ ਨੇ ਮੇਜਰ ਸ਼ਾਰਟ ਨਾਲ

44. Kirpal Singh, *Select Documents on Partition of Punjab,* Delhi, 2006, Document No. 237.
45. Kirpal Singh, *Partition of Punjab,* 1989, pp. 87-88.

ਰਾਬਤਾ ਬਣਾਇਆ ਅਤੇ ਉਸ ਨੂੰ ਇਸ ਗੱਲ ਲਈ ਸਹਿਮਤ ਕਰ ਲਿਆ ਕਿ ਤਿੰਨ ਜੂਨ ਦੀ ਬਟਵਾਰਾ ਪਲਾਨ ਸਿੱਖਾਂ ਨੂੰ ਪਸੰਦ ਨਹੀਂ ਤੇ ਸਿੱਖਾਂ ਨੂੰ ਸ਼ਾਂਤ ਕਰਨ ਲਈ ਕੁਝ ਕੀਤਾ ਜਾਣਾ ਚਾਹੀਦਾ ਹੈ। ਮੇਜਰ ਸ਼ਾਰਟ ਨੇ ਮਾਊਂਟਬੇਟਨ ਨਾਲ ਸੰਪਰਕ ਕਰ ਕੇ ਸਿੱਖਾਂ ਨੂੰ ਸ਼ਾਂਤ ਕਰਨ ਲਈ ਪ੍ਰੇਰਿਆ। ਇਕ ਲਿਖਤੀ ਬਿਆਨ ਵਿਚ ਮੇਜਰ ਸ਼ਾਰਟ ਨੇ ਮੈਨੂੰ ਦੱਸਿਆ, "22 ਜੁਲਾਈ, 1947 ਨੂੰ ਦਿੱਲੀ ਪੁੱਜਣ ਬਾਰੇ ਮੇਰਾ ਪ੍ਰਭਾਵ ਇਹ ਸੀ ਕਿ ਸਿੱਖਾਂ ਨੂੰ ਬਟਵਾਰਾ ਪਲਾਨ ਪਸੰਦ ਨਹੀਂ ਸੀ, ਇਸ ਲਈ ਮੈਂ ਇਸ ਬਾਰੇ ਦਿੱਲੀ ਵਿਚ ਅਫ਼ਸਰਾਂ ਨੂੰ ਸੂਚਿਤ ਕੀਤਾ। ਜਿਵੇਂ ਕਿ ਉਹਨਾਂ ਤੇ ਮੈਂ ਵੀ ਮਹਿਸੂਸ ਕੀਤਾ ਕਿ ਇਸ ਨੂੰ ਬਦਲਿਆ ਨਹੀਂ ਜਾਵੇਗਾ, ਪਰ ਜਿਸ ਹੱਦ ਤਕ ਸਿੱਖਾਂ ਲਈ ਕੁਝ ਕਾਂਟ-ਛਾਂਟ ਹੋ ਸਕੇ, ਉਹ ਕਰਵਾ ਲਈ ਜਾਵੇਗੀ।"[46]

ਕ੍ਰਿਸਟੋਫ਼ਰ ਬਿਊਮਾਂਟ ਆਈ.ਸੀ.ਐੱਸ., ਜੋ ਹੱਦਬੰਦੀ ਕਮਿਸ਼ਨ ਦੇ ਚੇਅਰਮੈਨ ਰੈਡਕਲਿਫ਼ ਦਾ ਸਕੱਤਰ ਸੀ, ਨੇ ਹੁਣੇ ਜਿਹੇ ਇਹ ਜ਼ਾਹਿਰ ਕੀਤਾ ਹੈ ਕਿ ਪੰਜਾਬ ਹੱਦਬੰਦੀ ਵਿਚ ਜੋ ਸੋਧ ਉਹ 12 ਅਗਸਤ ਨੂੰ ਕੀਤੀ ਗਈ ਹੋ ਸਕਦੀ ਹੈ। ਜਦੋਂ ਰੈਡਕਲਿਫ਼ ਨੂੰ ਲਾਰਡ ਇਸਮੇ ਅਤੇ ਮਾਊਂਟਬੇਟਨ ਨੇ ਦੁਪਹਿਰ ਦੇ ਖਾਣੇ ਲਈ ਬੁਲਾਇਆ ਸੀ। ਇਸ ਮੌਕੇ ਮੈਨੂੰ (ਕ੍ਰਿਸਟੋਫ਼ਰ) ਨਹੀਂ ਬੁਲਾਇਆ ਸੀ।[47] ਉਸ ਨੇ ਇਹ ਦੱਸਿਆ ਕਿ ਉਸ ਨੇ ਹੀ ਇਹ ਐਵਾਰਡ ਤਿਆਰ ਕੀਤਾ ਸੀ ਅਤੇ ਮੁੱਢ ਤੋਂ ਲੈ ਕੇ ਹਰ ਪੜਾਅ 'ਤੇ ਇਸ ਨਾਲ ਜੁੜਿਆ ਰਿਹਾ ਸੀ। ਉਸੇ ਨੇ ਹੀ ਜੈਨਕਿਨਜ਼ ਨੂੰ ਅਗੇਤੀ ਸੂਚਨਾ ਭੇਜੀ ਸੀ, ਪਰ ਐਲਨ ਕੈਂਪਬੈਲ ਜੌਹਨਸਨ ਨੇ (ਜੋ ਮਾਊਂਟਬੇਟਨ ਨਾਲ ਸੰਬੰਧਿਤ ਸੀ) ਇਸ ਲੰਚ ਵਾਲੀ ਗੱਲ ਨੂੰ ਨਕਾਰਿਆ ਹੈ।

ਇਹ ਪ੍ਰਤੀਤ ਹੁੰਦਾ ਹੈ ਕਿ 16 ਅਗਸਤ, 1947 ਨੂੰ ਐਲਾਨੇ ਜਾਣ ਤੋਂ ਪਹਿਲਾਂ ਹੱਦਬੰਦੀ ਐਵਾਰਡ ਵਿਚ ਸੋਧ ਕੀਤੀ ਗਈ ਸੀ। ਆਪਣੇ ਲਾਰਡ ਇਸਮੇ ਨੂੰ ਲਿਖੇ ਇਕ ਨਿੱਜੀ ਪੱਤਰ ਜਿਸ ਦਾ ਜ਼ਿਕਰ ਉਪਰ ਆ ਚੁੱਕਾ ਹੈ, ਮਾਊਂਟਬੇਟਨ ਨੇ ਰੈਡਕਲਿਫ਼ ਨੂੰ ਇਹ ਮਸ਼ਵਾਰਾ ਦਿੱਤਾ ਸੀ ਕਿ ਪਾਕਿਸਤਾਨ ਨੂੰ ਦਿੱਤੀ ਜਾਣ ਵਾਲੀ ਕੋਈ ਵੀ ਰਿਆਇਤ ਪੰਜਾਬ ਨਾਲੋਂ ਬੰਗਾਲ ਵਿਚ ਵੱਧ ਦਿਖਾਈ ਜਾ ਸਕਦੀ ਸੀ, ਕਿਉਂਕਿ ਬੰਗਾਲ ਵਿਚ ਕੋਈ ਸਿੱਖ ਸਮੱਸਿਆ ਨਹੀਂ ਸੀ। ਇਸ ਤੋਂ ਇਹ ਭਾਵ ਨਿਕਲਦਾ ਹੈ ਕਿ ਹਿੰਦੁਸਤਾਨ ਦਾ ਆਖ਼ਰੀ ਵਾਇਸਰਾਇ ਪੰਜਾਬ ਅਤੇ ਬੰਗਾਲ ਵਿਚ ਹੱਦਬੰਦੀ ਐਵਾਰਡ ਦੇ ਮਾਮਲੇ ਵਿਚ ਤਵਾਜ਼ਨ ਕਾਇਮ ਰੱਖਣਾ ਚਾਹੁੰਦਾ ਸੀ ਅਤੇ ਇਸੇ ਕਾਰਨ ਕੁਝ ਸੋਧਾਂ ਕੀਤੀਆਂ ਗਈਆਂ। ਪਰ ਬੰਗਾਲ ਐਵਾਰਡ ਤਾਂ 13 ਅਗਸਤ ਨੂੰ ਪਹਿਲਾਂ ਹੀ ਐਲਾਨਿਆ ਜਾ ਚੁੱਕਾ ਸੀ, ਫਿਰ ਕੀ ਮਜਬੂਰੀ ਸੀ। ਇਸ ਦਾ ਕੁਝ ਪਤਾ ਨਹੀਂ ਲੱਗਦਾ, ਫਿਰ ਵੀ ਵਾਇਸਰਾਇ ਨੇ ਆਪਣੀ ਇਕ ਨਿੱਜੀ ਚਿੱਠੀ ਵਿਚ ਸਿੱਖ ਸਮੱਸਿਆ ਵੱਲ ਇਸ਼ਾਰਾ ਜ਼ਰੂਰ ਕੀਤਾ ਹੈ। ਇਹ ਵੀ ਇਕ ਕਾਰਨ ਹੋ ਸਕਦਾ ਹੈ

---

46. ਵੇਖੋ, ਇਸ ਪੁਸਤਕ ਦਾ ਅੰਤਕਾ (ਅ), ਸਫ਼ਾ 139.
47. *New York Times*, USA, dated August 11, 1997 also my article entitled "Sikhs and Partition of Punjab" in *Partition in Retrospection*, Dr. Amrik Singh, Delhi, 2000, p. 156.

ਜਿਵੇਂ ਕਿ ਸੁਰਗਵਾਸੀ ਮਾਸਟਰ ਤਾਰਾ ਸਿੰਘ ਨੇ ਇਸ ਲੇਖਕ ਨੂੰ ਦੱਸਿਆ ਕਿ ਫ਼ਿਰੋਜ਼ਪੁਰ ਅਤੇ ਜ਼ੀਰਾ ਤਹਿਸੀਲ 'ਸਿੱਖ ਸਮੱਸਿਆ' ਕਰਕੇ ਹੀ ਹਿੰਦੁਸਤਾਨ ਵਿਚ ਸ਼ਾਮਲ ਕੀਤੀਆਂ ਗਈਆਂ। ਹੱਦਬੰਦੀ ਐਵਾਰਡ ਉੱਤੇ ਸਿੱਖ ਸਮੱਸਿਆ ਦੇ ਪ੍ਰਭਾਵ ਦੀ ਗੱਲ ਦੀ ਸ਼ਾਹਦੀ ਜਸਟਿਸ ਹਰਨਾਮ ਸਿੰਘ ਨੇ ਵੀ ਭਰੀ, ਜਿਸ ਨੇ ਮੇਜਰ ਸ਼ਾਰਟ ਨਾਲ ਸੰਪਰਕ ਕੀਤਾ ਸੀ। ਮੇਜਰ ਸ਼ਾਰਟ ਨੇ ਅਸਿੱਧੇ ਰੂਪ ਵਿਚ 'ਕੁਝ ਕਾਂਟ ਛਾਂਟ' (Trima Trifle) ਵਾਲੇ ਮੁਹਾਵਰੇ ਦੀ ਵਰਤੋਂ ਮੰਨੀ, ਜਿਸ ਨਾਲ ਸਿੱਖ ਸਮੱਸਿਆ ਨੂੰ ਲੈ ਕੇ ਹੱਦਬੰਦੀ ਐਵਾਰਡ ਵਿਚ ਸੋਧ ਹੋਈ ਸੀ।

ਨਤੀਜੇ ਵਜੋਂ ਇਹ ਕਿਹਾ ਜਾ ਸਕਦਾ ਹੈ ਕਿ ਹੱਦਬੰਦੀ ਐਵਾਰਡ ਵਿਚ ਸੋਧ ਦੇ ਕਈ ਕਾਰਨ ਹੋ ਸਕਦੇ ਹਨ, ਪਰ ਸਭ ਤੋਂ ਵੱਡਾ ਕਾਰਨ ਸਿੱਖਾਂ ਦੀ ਜੱਦੋ-ਜਹਿਦ ਹੀ ਸੀ, ਕਿਉਂਕਿ ਲਾਰਡ ਮਾਊਂਟਬੇਟਨ ਨੇ ਆਪਣੀਆਂ ਚਿੱਠੀਆਂ ਵਿਚ ਖ਼ੁਦ ਵੀ ਇਸ ਗੱਲ ਨੂੰ ਸਵੀਕਾਰ ਕੀਤਾ ਹੈ।



## ਅਧਿਆਇ ਸੱਤਵਾਂ

# ਗੁਰਧਾਮਾਂ ਲਈ ਸੰਘਰਸ਼

ਪੰਜਾਬ ਹੱਦਬੰਦੀ ਕਮਿਸ਼ਨ ਵਿਚ ਸਿੱਖਾਂ ਦੇ ਪ੍ਰਤਿਨਿਧ ਜਸਟਿਸ ਤੇਜਾ ਸਿੰਘ ਨੇ ਹੱਦਬੰਦੀ ਰੇਖਾ ਚਨਾਬ ਦਰਿਆ ਦੇ ਨੇੜੇ ਰੱਖਣ ਦੀ ਪੈਰਵੀ ਕੀਤੀ ਸੀ, ਜਿਸ ਵਿਚ ਸ਼ੇਖ਼ੂਪੁਰਾ, ਗੁਜਰਾਂਵਾਲਾ, ਮਿੰਟਗੁਮਰੀ ਅਤੇ ਲਾਇਲਪੁਰ ਜ਼ਿਲ੍ਹੇ ਪੂਰਬੀ ਪੰਜਾਬ ਵਿਚ ਹੋਣ। ਹਿੰਦੂ-ਸਿੱਖਾਂ ਦਾ ਕੇਸ ਆਰਥਿਕ ਆਧਾਰਾਂ ਉੱਤੇ ਸੀ, ਕਿਉਂਕਿ ਗ਼ੈਰ-ਮੁਸਲਮਾਨਾਂ ਨੇ ਕੇਂਦਰੀ ਪੰਜਾਬ ਦੇ ਵਿਕਾਸ ਵਿਚ ਵੱਡਾ ਹਿੱਸਾ ਪਾਇਆ ਸੀ। ਬਾਰੀ ਦੁਆਬ ਨੂੰ ਅਤੇ ਖ਼ਾਸ ਤੌਰ 'ਤੇ ਗੁਰਦਾਸਪੁਰ, ਅੰਮ੍ਰਿਤਸਰ ਅਤੇ ਲਾਹੌਰ ਜ਼ਿਲ੍ਹਿਆਂ ਨੂੰ ਇਤਿਹਾਸਕਾਰਾਂ ਅਤੇ ਸੈਟਲਮੈਂਟ ਅਫ਼ਸਰਾਂ ਨੇ 'ਸਿੱਖਾਂ ਦਾ ਹੋਮ ਲੈਂਡ'[1] ਆਖਿਆ ਹੈ, ਇਸ ਖਿੱਤੇ ਦੀਆਂ ਜ਼ਮੀਨਾਂ ਦੇ ਵੱਡੇ ਹਿੱਸੇ ਦੇ ਉਹ ਮਾਲਕ ਸਨ। ਸਿੱਖ ਕਿਸਾਨ-ਮਲਕੀਅਤ ਵਾਲਾ ਇਹ ਖਿੱਤਾ ਇਕ ਨਿਵੇਕਲੇ ਖੰਡ ਦੇ ਰੂਪ ਵਿਚ ਅਪਰ-ਬਾਰੀ ਦੁਆਬ ਨਹਿਰ ਦੇ ਵਹਿਣ ਦੇ ਨਾਲ ਨਾਲ ਵਿਕਸਿਤ ਕੀਤਾ ਗਿਆ ਸੀ। ਸਪੱਸ਼ਟ ਤੌਰ 'ਤੇ ਇਹ ਦਾਅਵਾ ਕੀਤਾ ਗਿਆ ਕਿ ਅੰਗਰੇਜ਼-ਸਿੱਖ ਲੜਾਈਆਂ ਪਿੱਛੋਂ ਬਰਖ਼ਾਸਤ ਕੀਤੇ ਗਏ ਸਿੱਖ ਸਿਪਾਹੀਆਂ ਦੇ ਮੁੜ ਵਸੇਬੇ ਲਈ ਇਸ ਖੇਤਰ ਨੂੰ ਆਬਾਦ ਕੀਤਾ ਗਿਆ ਸੀ। ਲਾਇਲਪੁਰ ਅਤੇ ਮਿੰਟਗੁਮਰੀ ਦੇ ਜ਼ਿਲ੍ਹੇ, ਅੰਬਾਲਾ, ਜਲੰਧਰ ਅਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਤਕੜੇ ਜੁੱਸਿਆਂ ਵਾਲੇ ਜੱਟ ਸਿੱਖਾਂ ਦੇ ਵਸਾਏ ਸਨ। ਇਸ ਇਲਾਕੇ ਨੂੰ ਸ਼ਹੀਦੀ ਬਾਰ ਆਖਿਆ ਜਾਂਦਾ ਸੀ ਅਤੇ ਇਸ ਵਿਚ ਗੁਜਰਾਂਵਾਲਾ, ਸ਼ੇਖ਼ੂਪੁਰਾ ਅਤੇ ਲਾਇਲਪੁਰ ਜ਼ਿਲ੍ਹਿਆਂ ਦਾ ਵੱਡਾ ਹਿੱਸਾ ਪੈਂਦਾ ਸੀ। ਇਸ ਸਿੱਖ ਕਿਰਸਾਨੀ ਖੇਤਰ ਵੱਲੋਂ ਮੁਸਲਮਾਨਾਂ ਨਾਲੋਂ ਦੁਗਣੇ ਤੋਂ ਵੱਧ ਮਾਲੀਆ ਦਿੱਤਾ ਜਾਂਦਾ ਸੀ। ਇਤਿਹਾਸਕ ਤੌਰ 'ਤੇ ਵੀ ਸਿੱਖਾਂ ਲਈ ਇਹ ਇਲਾਕਾ ਸਭ ਤੋਂ ਵੱਧ ਮਹਤੱਵਪੂਰਨ ਸੀ, ਕਿਉਂਕਿ ਇਸ ਵਿਚ ਉਹਨਾਂ ਦਾ ਸਭ ਤੋਂ ਪਵਿੱਤਰ ਗੁਰਧਾਮ ਨਨਕਾਣਾ ਸਾਹਿਬ ਸੀ।[2]

ਹਿੰਦੂਆਂ ਅਤੇ ਸਿੱਖਾਂ ਨੇ ਲਾਹੌਰ ਵਰਗੇ ਪੰਜਾਬ ਦੇ ਮਹਾਂਨਗਰ ਦੇ ਉਦਯੋਗ,

---

1. *Partition Proceedings* (ਪੀ.ਪੀ.), ਜਿਲਦ VI, ਪੰਨਾ 176. ਇਹਨਾਂ ਜਿਲ੍ਹਿਆਂ ਦੀ ਕੁਲ ਆਮਦਨ ਰੁਪਏ 55,23,439 ਸੀ। ਸਿੱਖ 32,31,951 ਰੁਪਏ ਦੇਂਦੇ ਸਨ; ਮੁਸਲਮਾਨ 15,88,293 ਰੁਪਏ ਦੇਂਦੇ ਸਨ ਅਤੇ ਬਾਕੀ ਲੋਕ 7,02,555 ਰੁਪਏ ਦੇਂਦੇ ਸਨ। ਕੁਲ ਕਾਸ਼ਤ ਹੇਠ ਜ਼ਮੀਨ 37,55,127 ਏਕੜ ਸੀ। ਸਿੱਖਾਂ ਦੀ ਮਲਕੀਅਤ 20,12,783 ਏਕੜ ਸੀ; ਮੁਸਲਮਾਨਾਂ ਕੋਲ 1,24,804 ਏਕੜ ਸੀ, ਬਚਦੀ ਬਾਕੀ ਲੋਕਾਂ ਦੀ ਸੀ। ਜਸਟਿਸ ਮਿਹਰ ਚੰਦ ਮਹਾਜਨ ਦੀ ਰਿਪੋਰਟ।
2. *ਉਹੀ*।

ਵਪਾਰ ਅਤੇ ਕਾਰੋਬਾਰ ਨੂੰ ਵਿਕਸਿਤ ਕਰਨ ਵਿਚ ਬਹੁਤ ਵੱਡਾ ਯੋਗਦਾਨ ਪਾਇਆ ਸੀ। 75% ਤੋਂ ਵੱਧ ਵਪਾਰ, ਬੈਂਕ ਅਤੇ ਹੋਰ ਵਪਾਰਕ ਸੰਸਥਾਵਾਂ ਗ਼ੈਰ-ਮੁਸਲਮਾਨਾਂ ਦੇ ਹੱਥ ਵਿਚ ਸਨ। ਪੰਜਾਬ ਦੇ ਆਰਥਿਕ ਜਾਂਚ-ਪੜਤਾਲ ਬੋਰਡ ਵੱਲੋਂ ਕੀਤੇ ਇਕ ਸਰਵੇ ਮੁਤਾਬਿਕ ਲਾਹੌਰ ਦੀਆਂ 30% ਰਜਿਸਟਰਡ ਫ਼ੈਕਟਰੀਆਂ ਗ਼ੈਰ-ਮੁਸਲਮਾਨਾਂ ਦੀਆਂ ਸਨ। ਲਾਹੌਰ ਵਿਚ ਕੁਲ ਨਿਵੇਸ਼ ਹੋਈ ਪੂੰਜੀ 6.29 ਕਰੋੜ ਸੀ, ਇਸ ਵਿੱਚੋਂ ਗ਼ੈਰ-ਮੁਸਲਮਾਨਾਂ ਦੀ ਨਿਵੇਸ਼ ਹੋਈ ਪੂੰਜੀ ਦਾ ਹਿੱਸਾ 5.12 ਕਰੋੜ ਰੁਪਏ ਸੀ। ਬੀਮਾ ਕੰਪਨੀਆਂ ਦੇ 80 ਦਫ਼ਤਰਾਂ ਵਿੱਚੋਂ ਮੁਸਲਮਾਨਾਂ ਦੇ ਸਿਰਫ਼ ਦੋ ਹੀ ਸਨ, 36 ਸਕੂਲਾਂ ਵਿੱਚੋਂ ਸਿਰਫ਼ 4 ਸਕੂਲ ਹੀ ਮੁਸਲਮਾਨ ਚਲਾਉਂਦੇ ਸਨ।[3] ਇਹ ਵੀ ਦਲੀਲ ਦਿੱਤੀ ਗਈ ਕਿ ਇਕ ਤਿਹਾਈ ਮੁਸਲਿਮ ਵੱਸੋਂ ਇਥੋਂ ਦੀ ਪੱਕੀ ਵਸਨੀਕ ਨਹੀਂ ਸੀ, ਸਗੋਂ ਆਵਾਜਾਈ ਤਰਜ਼ ਵਾਲੀ ਸੀ, ਜਿਸ ਵਿਚ ਫ਼ਕੀਰ, ਜੁਲਾਹੇ, ਚਰਵਾਹੇ, ਮੋਚੀ, ਘੁਮਿਆਰ, ਤਰਖਾਣ, ਤੇਲੀ, ਭੱਟ, ਨਾਈ, ਲੁਹਾਰ, ਧੋਬੀ, ਬੁੱਚੜ ਅਤੇ ਮਿਰਾਸੀ ਸ਼ਾਮਲ ਸਨ। 1931 ਦੀ ਮਰਦਮ-ਸ਼ੁਮਾਰੀ ਅਨੁਸਾਰ ਕੁਲ ਮੁਸਲਿਮ ਆਬਾਦੀ ਦੀ ਗਿਣਤੀ 1,49,29,896 ਸੀ, ਜਿਸ ਵਿਚ ਅਜਿਹੀਆਂ ਸ਼੍ਰੇਣੀਆਂ ਦੇ ਲੋਕਾਂ ਦੀ ਗਿਣਤੀ 45% ਸੀ ਅਤੇ ਉਹ ਇਸ ਪ੍ਰਕਾਰ ਸੀ :

| | |
|---|---|
| ਫ਼ਕੀਰ | — 256,533 |
| ਜੁਲਾਹੇ | — 512,579 |
| ਮੋਚੀ | — 464,218 |
| ਘੁਮਿਆਰ | — 436,617 |
| ਮੁਸਲੀ (ਮੁਸਲਮਾਨ ਬਣੇ ਚਮਾਰ) | — 412,300 |
| ਤਰਖਾਣ | — 346,948 |
| ਤੇਲੀ | — 344,927 |
| ਭੱਟ | — 244,320 |
| ਨਾਈ | — 196,104 |
| ਲੁਹਾਰ | — 241,972 |
| ਧੋਬੀ | — 162,224 |
| ਬੁੱਚੜ | — 127,198 |
| ਮਿਰਾਸੀ | — 243,330 |
| ਚਰਵਾਹੇ (Herdsmen) | — 421,347[4] |

ਇਸ ਹਾਲਤ ਵਿਚ ਜੇ ਹਿੰਦੂਆਂ ਅਤੇ ਸਿੱਖਾਂ ਦੀ ਦਲੀਲ ਨੂੰ ਮੰਨ ਲਿਆ ਜਾਂਦਾ ਤਾਂ ਵੰਡ ਦਾ ਮੁੱਖ ਆਧਾਰ ਵੱਸੋਂ ਦੀ ਥਾਂ ਆਰਥਿਕ ਬਣ ਜਾਂਦਾ ਸੀ। ਪਰ ਇਹ ਰਾਹ ਦੋਹਾਂ ਵੱਡੀਆਂ ਰਾਜਨੀਤਕ ਪਾਰਟੀਆਂ ਮੁਸਲਿਮ ਲੀਗ ਅਤੇ ਕਾਂਗਰਸ ਦੇ ਕੀਤੇ

3. Harnam Singh, *Sikh Memorandum to the Punjab Boundary Commission,* pp. 60-61.
4. ਸੈਨਸੱਸ ਰਿਪੋਰਟ, ਪੰਜਾਬ 1931, ਟੇਬਲ XVII, ਰੇਸ, ਟ੍ਰਾਈਬ ਐਂਡ ਕਾਸਟ।

ਸਮਝੌਤੇ ਦੀਆਂ ਸ਼ਰਤਾਂ ਅਤੇ ਭਾਵਨਾ ਦੇ ਉਲਟ ਹੋਣਾ ਸੀ, ਜਿਸ ਵਿਚ ਲਾਗਲੇ ਬਹੁ-ਗਿਣਤੀ ਮੁਸਲਿਮ ਵੱਸੋਂ ਖੇਤਰ ਨੂੰ ਬਟਵਾਰੇ ਦਾ ਆਧਾਰ ਮੰਨ ਲਿਆ ਗਿਆ ਸੀ। ਜਸਟਿਸ ਦੀਨ ਮੁਹੰਮਦ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਸੀ ਕਿ ਦੋਹਾਂ ਮੁਖ ਰਾਜਨੀਤਕ ਪਾਰਟੀਆਂ ਵੱਲੋਂ ਤਹਿ ਕੀਤੇ ਗਏ ਆਧਾਰ ਅਨੁਸਾਰ ਹੀ ਫ਼ੈਸਲਾ ਹੋ ਸਕਦਾ ਸੀ। ਤਿੰਨ ਜੂਨ ਪਲਾਨ ਦੀਆਂ ਹਵਾਲੇ ਦੀਆਂ ਸ਼ਰਤਾਂ ਵਿਚ ਵੰਡ ਲਈ ਆਬਾਦੀ ਦਾ ਆਧਾਰ ਰੱਖਿਆ ਗਿਆ ਸੀ। ਇਸ ਲਈ ਇਹਨਾਂ ਦੇ ਉਲਟ ਜਾਣਾ ਸਮਝੌਤੇ ਦੀਆਂ ਨੀਹਾਂ ਕਮਜ਼ੋਰ ਕਰਨ ਦੇ ਬਰਾਬਰ ਸੀ।[5] ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਦੀ ਜਨਮ-ਭੂਮੀ ਨਨਕਾਣਾ ਸਾਹਿਬ ਨੂੰ ਪੂਰਬੀ ਪੰਜਾਬ ਵਿਚ ਰੱਖਣ ਲਈ ਸਿੱਖ ਸੰਘਰਸ਼ ਕਰ ਰਹੇ ਸਨ। ਆਪਣੇ ਦ੍ਰਿਸ਼ਟੀਕੋਣ ਉੱਤੇ ਬਲ ਦੇਂਦੇ ਹੋਏ ਉਹਨਾਂ 8 ਜੁਲਾਈ ਨੂੰ ਨਨਕਾਣਾ ਦਿਵਸ ਵਜੋਂ ਮਨਾਇਆ। ਮਹਾਰਾਜਾ ਪਟਿਆਲਾ ਨੇ ਵਾਇਸਰਾਇ ਪਾਸ ਬੇਨਤੀ ਕੀਤੀ ਕਿ ਉਹ ਵਿਕਟੋਰੀਆ ਕ੍ਰਾਸ ਜੇਤੂ ਸਿੱਖ ਅਫ਼ਸਰਾਂ ਅਤੇ ਸੈਨਿਕਾਂ ਦੇ ਇਕ ਪ੍ਰਤਿਨਿਧ ਮੰਡਲ ਨੂੰ ਇਕ ਮੁਲਾਕਾਤ ਦਾ ਸਮਾਂ ਦੇਣ। ਵਾਇਸਰਾਇ ਨੇ ਰਜ਼ਾਮੰਦੀ ਦੇ ਦਿੱਤੀ ਅਤੇ ਮੁਲਾਕਾਤ ਲਈ ਤਾਰੀਖ਼ ਅਤੇ ਸਮਾਂ ਨਿਸਚਿਤ ਕਰ ਦਿੱਤਾ ਗਿਆ। ਜਦ ਮਿਸਟਰ ਜਿਨਾਹ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਵਾਇਸਰਾਇ ਦਾ ਸਿੱਖਾਂ ਦੇ ਅਜਿਹੇ ਪ੍ਰਤਿਨਿਧ ਮੰਡਲ ਨੂੰ ਮਿਲਣ ਦਾ ਬੁਰਾ ਮਨਾਇਆ। ਉਸ ਨੇ 10 ਜੁਲਾਈ ਨੂੰ ਹੋਈ ਬਟਵਾਰਾ ਕੌਂਸਲ ਦੀ ਮੀਟਿੰਗ ਵਿਚ ਇਹ ਦਲੀਲ ਦਿੱਤੀ ਕਿ ਉਸ ਸਮੇਂ ਪੰਜਾਬ ਦੀ ਵੰਡ ਉਪਰੰਤ ਹੱਦਬੰਦੀ ਸੰਬੰਧੀ ਹੱਦਬੰਦੀ ਕਮਿਸ਼ਨ ਵਿਚਾਰ ਕਰ ਰਿਹਾ ਸੀ, ਉਸ ਸਮੇਂ ਵਾਇਸਰਾਇ ਦਾ ਸਿੱਖ ਪ੍ਰਤਿਨਿਧ ਮੰਡਲ ਨਾਲ ਇਸ ਬਾਰੇ ਵਿਚਾਰ-ਵਟਾਂਦਰਾ ਅਯੋਗ ਹੈ। ਵਾਇਸਰਾਇ ਇਸ ਨਾਲ ਸਹਿਮਤ ਹੋ ਗਏ ਅਤੇ ਕਿਹਾ ਕਿ ਜੇ ਉਹ ਸਿੱਖ ਪ੍ਰਤਿਨਿਧ ਮੰਡਲ ਨੂੰ ਮਿਲੇ ਤਾਂ ਇਸ ਸੰਬੰਧੀ ਇਕ ਵਿਸ਼ੇਸ਼ ਬਿਆਨ ਜਾਰੀ ਕਰਨਗੇ।[6]

ਇਸ ਗੱਲ ਦਾ ਸਿੱਖਾਂ ਉੱਤੇ ਬਹੁਤ ਹੀ ਭੈੜਾ ਪ੍ਰਭਾਵ ਪਿਆ, ਕਿਉਂਕਿ ਸਿੱਖ ਸਮਝਦੇ ਸਨ ਕਿ ਵਾਇਸਰਾਇ ਦੇ ਸਾਹਮਣੇ ਆਪਣਾ ਪੱਖ ਰੱਖ ਸਕਣਾ, ਉਹਨਾਂ ਦਾ ਹੱਕ ਹੈ। ਉਹ ਸੋਚਦੇ ਸਨ ਕਿ ਵਾਇਸਰਾਇ ਪੰਜਾਬ ਹੱਦਬੰਦੀ ਕਮਿਸ਼ਨ ਨੂੰ ਸਿੱਖ ਗੁਰਧਾਮਾਂ ਬਾਰੇ ਹਿਦਾਇਤਾਂ ਦੇ ਸਕਦੇ ਸਨ। ਉਹਨਾਂ ਨੂੰ ਇਕ ਵਿਚੋਲੇ ਦੀ ਲੋੜ ਦਾ ਅਹਿਸਾਸ ਹੋਇਆ, ਜਿਹੜਾ ਉਹਨਾਂ ਦੇ ਦ੍ਰਿਸ਼ਟੀਕੋਣ ਨੂੰ ਵਾਇਸਰਾਇ ਸਾਹਮਣੇ ਪੇਸ਼ ਕਰ ਸਕੇ। ਮਿਸਟਰ ਵੀ.ਪੀ. ਮੈਨਨ, ਜੋ ਗਵਰਨਰ ਜਨਰਲ ਦੇ ਸੰਵਿਧਾਨਕ ਸਲਾਹਕਾਰ ਸਨ, ਦਾ ਸਰਦਾਰ ਪਟੇਲ ਨਾਲ ਅਤੇ ਵਾਇਸਰਾਇ ਦੇ ਚੀਫ਼ ਆਫ਼ ਸਟਾਫ਼ ਲਾਰਡ ਇਸਮੇ ਦਾ ਜਿਨਾਹ ਨਾਲ ਸੰਪਰਕ ਬਣਿਆ ਹੋਇਆ ਸੀ। ਪਰ ਸ: ਬਲਦੇਵ ਸਿੰਘ ਜਾਂ ਹੋਰ ਸਿੱਖ ਲੀਡਰਾਂ ਪਾਸ ਇਸ ਤਰ੍ਹਾਂ ਦੀ ਗੱਲਬਾਤ ਦਾ ਕੋਈ ਸਾਧਨ ਨਹੀਂ ਸੀ।

5. ਪੀ.ਪੀ., ਜਿਲਦ VI, ਪੰਨਾ 238. ਤਿੰਨ ਜੂਨ ਪਲਾਨ ਦੇ ਪੈਰਾ 9 ਵਿਚ ਲਿਖਿਆ ਗਿਆ ਸੀ। ਇਹ ਹਿਦਾਇਤ ਕੀਤੀ ਜਾਵੇ, ਪੰਜਾਬ ਦੇ ਦੋਹਾਂ ਭਾਗਾਂ ਦੀਆਂ ਹੱਦਾਂ ਮੁਸਲਿਮ ਅਤੇ ਗ਼ੈਰ-ਮੁਸਲਿਮ ਬਹੁ-ਗਿਣਤੀ ਵਾਲੇ ਲਾਗਲੇ ਖੰਡਾਂ ਨੂੰ ਪੱਕੀ ਤਰ੍ਹਾਂ ਨਿਸਚਿਤ ਕਰ ਕੇ ਹੀ ਕੀਤੀਆਂ ਜਾਣ।

6. ਪੀ.ਪੀ., ਜਿਲਦ IV, ਪੰਨਾ 186.

ਇਸ ਲਈ ਸ: ਬਲਦੇਵ ਸਿੰਘ ਨੇ ਵਾਇਸਰਾਇ ਨੂੰ ਬੇਨਤੀ ਕੀਤੀ ਕਿ ਮੇਜਰ ਸ਼ਾਰਟ ਨੂੰ ਵਾਪਸ ਬੁਲਾਇਆ ਜਾਵੇ ਅਤੇ ਵਾਇਸਰਾਇ ਦੇ ਸਟਾਫ਼ ਵਿਚ ਨਿਯੁਕਤ ਕੀਤਾ ਜਾਵੇ।

ਮੇਜਰ ਜੇ.ਐਮ. ਸ਼ਾਰਟ ਨੇ ਸਿੱਖ ਮਸਲਿਆਂ ਦੇ ਮਾਹਿਰ ਦੇ ਰੂਪ ਵਿਚ 1947 ਵਿਚ ਪ੍ਰਸਿੱਧੀ ਪ੍ਰਾਪਤ ਕੀਤੀ ਹੋਈ ਸੀ। ਉਹ 11ਵੀਂ ਸਿੱਖ ਪਲਟਨ ਦਾ ਅਫ਼ਸਰ ਸੀ ਤੇ 1931 ਵਿਚ ਰਿਟਾਇਰ ਹੋਇਆ ਸੀ। ਉਸ ਨੂੰ 1940 ਵਿਚ ਫਿਰ ਨੌਕਰੀ 'ਤੇ ਰੱਖਿਆ ਗਿਆ, ਜਦੋਂ ਕਿ ਸੈਂਟਰਲ ਇੰਡੀਅਨ ਹਾਰਸ ਦੇ ਸਿੱਖ ਸਕੁਆਡਰਨ ਨੇ ਮੱਧ-ਪੂਰਬ ਵਿਚ ਜਾਣ ਤੋਂ ਇਨਕਾਰ ਕਰ ਦਿੱਤਾ ਸੀ। ਉਹ ਸਿੱਖ ਟੋਲੀਆਂ ਨੂੰ ਸਰਕਾਰ ਦਾ ਹੁਕਮ ਮਨਾਉਣ ਵਿਚ ਸਫਲ ਹੋਇਆ। ਵਿਸ਼ਵ ਯੁੱਧ ਦੌਰਾਨ ਜਦੋਂ ਕਾਂਗਰਸ ਦੀ ਨੀਤੀ ਅਨੁਸਾਰ ਅਕਾਲੀ ਪਾਰਟੀ ਦੀਆਂ ਸਰਗਰਮੀਆਂ ਦਾ ਫ਼ੌਜੀ ਭਰਤੀ ਉੱਤੇ ਉਲਟ ਪ੍ਰਭਾਵ ਪੈਣ ਦੀ ਸੰਭਾਵਨਾ ਸੀ ਤਾਂ ਉਸਨੇ ਅਕਾਲੀ ਲੀਡਰਾਂ ਨੂੰ ਸਿੱਖਾਂ ਦੀ ਫ਼ੌਜ ਵਿਚ ਭਰਤੀ ਦੇ ਹੱਕ ਵਿਚ ਪ੍ਰੇਰਿਆ। ਉਹ ਅਕਾਲੀਆਂ ਅਤੇ ਪੰਜਾਬ ਦੀ ਯੂਨੀਅਨਿਸਟ ਸਰਕਾਰ ਵਿਚਕਾਰ ਸਮਝੌਤਾ ਕਰਾਉਣ ਵਿਚ ਵੀ ਸਫਲ ਹੋਇਆ, ਜੋ ਸਰ ਸਿਕੰਦਰ-ਬਲਦੇਵ ਸਿੰਘ ਪੈਕਟ[7] ਦੇ ਰੂਪ ਵਿਚ ਸਾਹਮਣੇ ਆਇਆ। ਮੇਜਰ ਸ਼ਾਰਟ ਨੇ 1946 ਵਿਚ ਪ੍ਰੋ. ਰੈਜੀਨਾਲਡ ਕੂਪਲੈਂਡ ਅਤੇ ਸਰ ਸਟੈਫ਼ੋਰਡ ਕ੍ਰਿਪਸ ਨੂੰ ਭਾਰਤ ਫੇਰੀ ਜਾਂਦੇ ਸਿੱਖਾਂ ਦੇ ਦ੍ਰਿਸ਼ਟੀਕੋਣ ਤੋਂ ਜਾਣੂ ਕਰਵਾਇਆ। 1946 ਵਿਚ ਕੈਬਨਿਟ ਮਿਸ਼ਨ (ਵਜ਼ਾਰਤੀ ਮਿਸ਼ਨ) ਦੀ ਭਾਰਤ ਫੇਰੀ ਸਮੇਂ ਉਹ ਸਰ ਸਟੈਫ਼ੋਰਡ ਕ੍ਰਿਪਸ ਦੇ ਨਾਲ ਆਇਆ। ਦਸੰਬਰ 1946 ਵਿਚ ਸ: ਬਲਦੇਵ ਸਿੰਘ, ਪੰਡਿਤ ਜਵਾਹਰ ਲਾਲ ਨਹਿਰੂ ਅਤੇ ਮਿਸਟਰ ਜਿਨਾਹ ਲੰਡਨ ਗਏ ਤਾਂ ਉਸ ਵੇਲੇ ਮੇਜਰ ਸ਼ਾਰਟ ਸ: ਬਲਦੇਵ ਸਿੰਘ ਦੇ ਸਹਾਇਕ ਦੇ ਤੌਰ 'ਤੇ ਕੰਮ ਕਰਦਾ ਰਿਹਾ।[8]

ਲਾਰਡ ਮਾਊਂਟਬੇਟਨ ਨੇ ਭਾਰਤ ਵਿਚ ਗਵਰਨਰ ਜਨਰਲ ਦਾ ਅਹੁਦਾ ਸੰਭਾਲਣ ਤੋਂ ਪਹਿਲਾਂ ਆਪਣੇ ਸਟਾਫ਼ ਦੀ ਚੋਣ ਸਮੇਂ ਮੇਜਰ ਸ਼ਾਰਟ ਦੀ ਇੰਟਰਵਿਊ ਲਈ ਸੀ। ਓਦੋਂ ਮਾਊਂਟਬੇਟਨ ਨੂੰ ਉਸਦੀ ਲੋੜ ਨਾ ਮਹਿਸੂਸ ਹੋਈ। ਵਾਇਸਰਾਇ ਹੁਣ ਸਿੱਖਾਂ ਨੂੰ ਸੰਤੁਸ਼ਟ ਕਰਨਾ ਚਾਹੁੰਦਾ ਸੀ, ਇਸ ਲਈ ਉਸਨੇ ਸੈਕਟਰੀ ਆਫ਼ ਸਟੇਟ ਪਾਸ ਮੇਜਰ ਸ਼ਾਰਟ ਨੂੰ ਮੁੜ ਮੁਲਾਜ਼ਮ ਰੱਖਣ ਦੀ ਸਿਫ਼ਾਰਸ਼ ਕਰ ਭੇਜੀ ਅਤੇ ਲਾਰਡ ਇਸਮੇ, ਜੋ ਉਸ ਸਮੇਂ ਇੰਗਲੈਂਡ ਵਿਚ ਸੀ, ਨੂੰ ਹਿਦਾਇਤ ਕੀਤੀ ਕਿ ਉਹ ਮੇਜਰ ਸ਼ਾਰਟ ਨੂੰ ਆਪਣੇ ਨਾਲ ਲੈ ਆਵੇ। ਮੇਜਰ ਸ਼ਾਰਟ 22 ਜੁਲਾਈ, 1947 ਨੂੰ ਭਾਰਤ ਪੁੱਜਾ। ਅਸਲ ਗੱਲ ਤਾਂ ਇਹ ਹੈ ਕਿ ਉਸ ਵੇਲੇ ਤਕ ਇਹ ਫ਼ੈਸਲਾ ਹੋ ਚੁੱਕਾ ਸੀ ਕਿ ਬਟਵਾਰੇ ਦਾ ਆਧਾਰ ਆਬਾਦੀ ਹੋਵੇਗਾ ਅਤੇ ਇਸ ਵਿਚ ਹੋਰ ਪੱਖਾਂ ਦਾ ਧਿਆਨ ਵੀ ਕਰਨਾ ਪਵੇਗਾ। ਇਸ ਦੌਰਾਨ ਸਿੱਖਾਂ ਦੀ ਨੁਮਾਇੰਦਾ ਜਮਾਤ ਸ਼੍ਰੋਮਣੀ ਅਕਾਲੀ ਦਲ ਸਿੱਖ ਗੁਰਧਾਮਾਂ ਨੂੰ ਪੂਰਬੀ ਪੰਜਾਬ ਵਿਚ ਰੱਖਣ ਲਈ ਆਪਣਾ ਪੂਰਾ ਵਾਹ ਲਾਉਂਦੀ ਰਹੀ। ਬਰਤਾਨਵੀ ਲੋਕਾਂ ਦੀ ਹਿਮਾਇਤ ਹਾਸਲ ਕਰਨ ਲਈ ਡੈਪੂਟੇਸ਼ਨ

7. Penderal Moon, *Divide and Quit,* London, 1961, p. 32.
8. ਮੇਜਰ ਸ਼ਾਰਟ ਦੀ ਲੇਖਕ ਨਾਲ ਗੱਲਬਾਤ।

ਇੰਗਲੈਂਡ ਵੀ ਭੇਜਿਆ ਗਿਆ। ਸਥਾਨਕ ਸਿੱਖ ਇਕ ਜਲੂਸ ਦੀ ਸ਼ਕਲ ਵਿਚ ਬਰਤਾਨਵੀ ਪ੍ਰਾਈਮ ਮਨਿਸਟਰ ਨੂੰ ਸਿੱਖਾਂ ਦੀਆਂ ਮੰਗਾਂ ਦਾ ਮੈਮੋਰੰਡਮ ਦੇਣ ਲਈ ਡਾਊਨਿੰਗ ਸਟਰੀਟ ਲੰਡਨ ਵੀ ਗਏ।[9]

14 ਜੁਲਾਈ ਨੂੰ ਮਿਸਟਰ ਆਰਥਰ ਹੈਂਡਰਸਨ, ਅੰਡਰ ਸੈਕਟਰੀ ਆਫ਼ ਸਟੇਟ ਨੇ ਹਾਊਸ ਆਫ਼ ਕਾਮਨਜ਼ ਵਿਚ ਇਕ ਸੁਆਲ ਦਾ ਜੁਆਬ ਦੇਂਦਿਆਂ ਇਹ ਗੱਲ ਆਖੀ, "ਹੋਰ ਪੱਖਾਂ ਦਾ ਧਿਆਨ ਵੀ ਰੱਖਿਆ ਜਾਵੇਗਾ।" ਇਹ ਸ਼ਰਤ ਕਿ ਹੋਰ ਵੀ ਤੱਥਾਂ ਦਾ ਖ਼ਿਆਲ ਰੱਖਿਆ ਜਾਵੇਗਾ; ਵਾਲੀ ਗੱਲ ਮੁੱਖ ਰੂਪ ਵਿਚ ਸਿੱਖ ਕੌਮ ਦੇ ਵਿਸ਼ੇਸ਼ ਹਾਲਾਤ ਨੂੰ ਧਿਆਨ ਵਿਚ ਰੱਖਦਿਆਂ ਕਮਿਸ਼ਨ ਦੀ ਸਹੂਲਤ ਵਾਸਤੇ ਰੱਖੀ ਗਈ ਹੈ, ਜਿਵੇਂ ਕਿ ਪੰਜਾਬ ਵਿਚ ਸਿੱਖ ਗੁਰਧਾਮਾਂ ਦੀ ਸਥਿਤੀ ਨੂੰ ਕੁਝ ਹੱਦ ਤਕ ਧਿਆਨ ਵਿਚ ਰੱਖਣ ਦੀ ਲੋੜ ਦਾ ਮਾਮਲਾ ਹੈ।[10] ਮਿਸਟਰ ਜਿਨਾਹ ਅਤੇ ਲਿਆਕਤ ਅਲੀ ਖ਼ਾਨ ਇਸ ਬਿਆਨ ਨਾਲ ਘਬਰਾ ਗਏ ਸਨ ਅਤੇ ਉਹਨਾਂ ਵਾਇਸਰਾਇ ਨੂੰ ਦਲੀਲ ਦਿੱਤੀ ਕਿ ਬਟਵਾਰੇ ਦੇ ਪ੍ਰਵਾਨਿਤ ਸਿਧਾਂਤ 'ਲਾਗਵੇਂ ਬਹੁ-ਗਿਣਤੀ ਵਾਲੇ ਇਲਾਕੇ ਹਨ' ਅਤੇ ਇਸ ਤੋਂ ਪਹਿਲਾਂ ਕਿਸੇ ਫ਼ਿਰਕੇ ਦੇ ਧਾਰਮਿਕ ਸਥਾਨ ਦੇ ਪ੍ਰਸ਼ਨ 'ਤੇ ਕਦੇ ਵਿਚਾਰ-ਵਟਾਂਦਰਾ ਨਹੀਂ ਕੀਤਾ ਗਿਆ।"[11] ਵਾਇਸਰਾਇ ਨੇ ਉਹਨਾਂ ਦਾ ਕੇਸ ਸੈਕਟਰੀ ਆਫ਼ ਸਟੇਟ ਤਕ ਪਹੁੰਚਾਉਣਾ ਮੰਨ ਲਿਆ। ਇਸ ਤੋਂ ਪਿੱਛੋਂ ਬਿਆਨ ਦੀ ਨਕਲ ਅਤੇ ਮੁਸਲਿਮ ਲੀਗ ਦੇ ਰੋਸ ਨੂੰ ਸੈਕਟਰੀ ਆਫ਼ ਸਟੇਟ ਦੀ ਪਹੁੰਚ ਸਹਿਤ 16 ਜੁਲਾਈ, 1947 ਨੂੰ ਤਾਰ ਨੰ: 2329-S ਰਾਹੀਂ ਪੰਜਾਬ ਹੱਦਬੰਦੀ ਕਮਿਸ਼ਨ ਪਾਸ ਭੇਜਿਆ ਗਿਆ।[12] ਇਹ ਗੱਲ ਸੱਚ ਹੈ ਕਿ ਸਿੱਖ ਗੁਰਧਾਮਾਂ ਦਾ ਪ੍ਰਸ਼ਨ ਨਾ ਤਾਂ ਵਿਚਾਰ ਗੋਚਰੇ ਵਿਸ਼ੇ ਵਿਚ ਸ਼ਾਮਲ ਕੀਤਾ ਗਿਆ ਅਤੇ ਨਾ ਹੀ ਇਸ ਤੋਂ ਪਹਿਲਾਂ ਕਿਸੇ ਸਮੇਂ ਇਸ ਬਾਰੇ ਵਿਚਾਰ-ਵਟਾਂਦਰਾ ਹੋਇਆ ਸੀ, ਪਰੰਤੂ ਸਿੱਖਾਂ ਲਈ ਇਹ ਇਕ ਬਹੁਤ ਹੀ ਮਹੱਤਵਪੂਰਨ ਪ੍ਰਸ਼ਨ ਸੀ। ਇਸ ਗੱਲ 'ਤੇ ਫ਼ਿਰਕੂ ਖਿੱਚੋਤਾਣ ਖ਼ਤਮ ਕਰਨ ਲਈ ਕੋਈ ਨਾ ਕੋਈ ਉਪਾਅ ਕਰਨਾ ਜ਼ਰੂਰੀ ਸੀ। ਕਮਿਸ਼ਨ ਦੇ ਮੈਂਬਰ ਜਸਟਿਸ ਮਹਾਜਨ ਲਿਖਦੇ ਹਨ : "ਲਾਰਡ ਰੈਡਕਲਿਫ਼ ਦੇ ਸਕੱਤਰ ਨੇ ਮੈਨੂੰ ਪੁੱਛਿਆ ਕਿ ਕੀ ਮੈਂ ਨਨਕਾਣਾ ਸਾਹਿਬ ਨੂੰ ਆਜ਼ਾਦ (ਨਿਰਪੱਖ) ਇਲਾਕਾ ਰੱਖਣ ਲਈ ਤਿਆਰ ਹੋਵਾਂਗਾ ? ਜ਼ਾਤੀ ਤੌਰ 'ਤੇ ਮੈਨੂੰ ਇਸ ਗੱਲ 'ਤੇ ਕੋਈ ਇਤਰਾਜ਼ ਨਹੀਂ ਸੀ, ਪਰੰਤੂ ਇਹ ਗੱਲ ਮੇਰੇ ਸਾਥੀਆਂ ਨੂੰ ਪ੍ਰਵਾਨ ਨਹੀਂ ਸੀ।"[13] ਵੀ.ਪੀ. ਮੈਨਨ ਨੇ ਸੁਝਾ ਦਿੱਤਾ ਕਿ ਮਿਸਟਰ ਜਿਨਾਹ ਨੂੰ ਇਸ ਗੱਲ 'ਤੇ ਰਾਜ਼ੀ ਕੀਤਾ ਜਾਵੇ ਕਿ ਨਨਕਾਣਾ ਸਾਹਿਬ ਨੂੰ ਇਕ ਪੋਪ ਧਾਮ ਜਿਹਾ (a sort of vetican) ਨਗਰ ਕਰਾਰ ਦਿੱਤਾ ਜਾਵੇ।[14] ਜੇ ਸਿੱਖਾਂ ਨੂੰ ਇਹ ਰਿਆਇਤ

9. ਸ: ਰਵੇਲ ਸਿੰਘ ਪ੍ਰਧਾਨ ਸੈਂਟਰਲ ਖ਼ਾਲਸਾ ਜਥਾ ਬ੍ਰਿਟੇਨ, 1964, ਸਿਨਕਲੇਅਰ ਰੋਡ, ਲੰਡਨ ਦਾ ਬਿਆਨ। ਇਹ ਮੈਮੋਰੰਡਮ ਪੇਸ਼ ਕਰਨ ਵਾਲੇ ਪ੍ਰਤਿਨਿਧ ਮੰਡਲ ਦੇ ਮੈਂਬਰਾਂ ਵਿੱਚੋਂ ਇਕ ਸਨ।
10. *Hansard,* ਜਿਲਦ 40, ਪੰਨਾ 74.
11. 'Freedom But Danger Ahead', 20 ਜੁਲਾਈ, 1947, *The Dawn* ਦਾ ਮੁੱਖ ਲੇਖ।
12. ਪੀ.ਪੀ., ਜਿਲਦ VI, ਪੰਨਾ 203, ਜਸਟਿਸ ਤੇਜਾ ਸਿੰਘ ਦੀ ਰਿਪੋਰਟ।
13. Mehar Chand Mahajan, *Looking Back,* Bombay, 1963, p. 115.
14. Michael Edwardes, *Last Years of British India,* London, 1963, p. 212.

ਦਿੱਤੀ ਜਾਂਦੀ ਤਾਂ ਜਿਨਾਹ ਨੂੰ ਇਸ ਦਾ ਬਹੁਤ ਨੁਕਸਾਨ ਨਹੀਂ ਸੀ ਤੇ ਸਿੱਖਾਂ 'ਤੇ ਖ਼ਾਸਾ ਪ੍ਰਭਾਵ ਪੈਣਾ ਸੀ। ਪਰੰਤੂ ਅਜਿਹੇ ਸੁਝਾਅ ਨੂੰ ਅਪ੍ਰਵਾਨ ਕਰਨ ਤੋਂ ਇਸ ਗੱਲ ਦਾ ਪਤਾ ਲੱਗਦਾ ਹੈ ਕਿ ਮੁਸਲਮਾਨਾਂ ਅਤੇ ਸਿੱਖਾਂ ਵਿਚਕਾਰ ਪੰਜਾਬ ਵਿਚ ਕਿਤਨੀ ਕੁ ਪਰਸਪਰ ਖਿੱਚੋਤਾਣ ਸੀ। ਪੰਜਾਬ ਦੇ ਗਵਰਨਰ ਸਰ ਈਵਾਨ ਜੈਨਕਿਨਜ਼ ਨੇ ਇਹ ਸੁਝਾਅ ਦਿੱਤਾ ਕਿ ਪੱਛਮੀ ਪੰਜਾਬ ਦੇ ਗ਼ੈਰ-ਮੁਸਲਮਾਨ ਆਬਾਦਕਾਰਾਂ ਨੂੰ (ਜੋ ਜ਼ਿਆਦਾ ਕਰਕੇ ਸਿੱਖ ਹੀ ਸਨ) ਮਿੰਟਗੁਮਰੀ ਦਾ ਜ਼ਿਲ੍ਹਾ ਦੇ ਦਿੱਤਾ ਜਾਵੇ ਤਾਂ ਜੋ ਉਹ ਉਥੇ ਆਬਾਦ ਹੋ ਸਕਣ, ਪਰ ਮੁਸਲਿਮ ਲੀਗ ਦੇ ਕਠੋਰ ਰਵੱਈਏ ਕਾਰਨ ਇਹ ਗੱਲ ਲਾਗੂ ਨਾ ਹੋ ਸਕੀ।[15]

ਅੰਤ ਵਿਚ ਇਹ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਸਭ ਤੋਂ ਪਹਿਲਾਂ ਸਿੱਖਾਂ ਨੇ ਹੀ ਮੁਸਲਿਮ ਦਾਬੇ ਹੇਠੋਂ ਬਚਣ ਲਈ ਪੰਜਾਬ ਦੇ ਬਟਵਾਰੇ ਦੀ ਮੰਗ ਕੀਤੀ ਸੀ। ਉਹਨਾਂ ਲਗਾਤਾਰ ਪਾਕਿਸਤਾਨ ਦਾ ਵਿਰੋਧ ਕੀਤਾ। ਆਖ਼ਰ ਵਿਚ ਉਹਨਾਂ ਪੂਰਬੀ ਪੰਜਾਬ ਭਾਰਤ ਵਾਸਤੇ ਉਵੇਂ ਹੀ ਸੁਤੰਤਰ ਕਰਵਾਇਆ, ਜਿਵੇਂ ਸਿੱਖਾਂ ਦੇ ਵੱਡ-ਵਡੇਰਿਆਂ ਨੇ 18ਵੀਂ ਸਦੀ ਵਿਚ ਅਫ਼ਗਾਨ ਬਾਦਸ਼ਾਹ ਅਹਿਮਦ ਸ਼ਾਹ ਅਬਦਾਲੀ ਕੋਲੋਂ ਪੰਜਾਬ ਆਜ਼ਾਦ ਕਰਵਾ ਲਿਆ ਸੀ, ਪਰ ਆਪਣੇ ਇਤਿਹਾਸਕ ਗੁਰਦੁਆਰਿਆਂ ਲਈ ਕੋਈ ਸਹੂਲਤਾਂ ਪ੍ਰਾਪਤ ਨਾ ਕਰ ਸਕੇ।

•

•

15. Leonald Mosley, *Last Days of the British Raj*, p. 212;
*Transfer of Power*, Vol. XIII, Document No. 56.

## ਅਧਿਆਇ ਅੱਠਵਾਂ

# ਪੰਜਾਬ ਵਿਚ ਫ਼ਿਰਕੂ ਫ਼ਸਾਦ

ਪੰਜਾਬ ਵਿਚਲੇ ਫ਼ਿਰਕੂ ਫ਼ਸਾਦਾਂ ਨੂੰ ਵੱਖ-ਵੱਖ ਲੋਕਾਂ ਨੇ ਆਪਣੇ ਢੰਗ ਨਾਲ ਬਿਆਨ ਕੀਤਾ ਹੈ। ਇਆਨ ਸਟੀਫ਼ਨਜ਼ ਇਹਨਾਂ ਫ਼ਸਾਦਾਂ ਨੂੰ 'ਖ਼ਾਨਾਜੰਗੀ' ਦਰਸਾਉਂਦਾ ਹੋਇਆ ਲਿਖਦਾ ਹੈ: "ਜੇਕਰ ਗ਼ੈਰ ਫ਼ੌਜੀ ਖ਼ੂਨ-ਖ਼ਰਾਬੇ ਅਤੇ ਹਫ਼ੜਾ-ਦਫ਼ੜੀ, ਜਿਸ ਕਾਰਨ 5,00,000 ਮੌਤਾਂ ਹੋਈਆਂ ਹੋਣ, ਨੂੰ ਖ਼ਾਨਾਜੰਗੀ ਨਹੀਂ ਕਿਹਾ ਜਾ ਸਕਦਾ, ਤਾਂ ਇਹ ਗੱਲ ਸਮਝ ਤੋਂ ਬਾਹਰ ਹੈ ਕਿ ਇਸ ਨੂੰ ਹੋਰ ਕੀ ਕਹੀਏ।"[1] ਮਾਈਕਲ ਬ੍ਰੈਸ਼ਰ ਇਹਨਾਂ ਫ਼ਸਾਦਾਂ ਨੂੰ ਜਾਨ-ਨਸ਼ੀਨੀ ਦਾ ਯੁੱਧ ਆਖਦਾ ਹੈ ਅਤੇ ਇਸ ਦੀ ਵਿਆਖਿਆ ਕਰਦੇ ਹੋਏ ਲਿਖਦਾ ਹੈ: "ਇਹ ਸਿਰਲੇਖ ਅਣਵੰਡੇ ਪੰਜਾਬ ਤੇ ਅੰਤਿਮ ਗਵਰਨਰ ਸਰ ਈਵਾਨ ਜੈਨਕਿਨਜ਼ ਨੇ ਪੰਜਾਬ ਦੇ ਫ਼ਿਰਕੂ ਫ਼ਸਾਦਾਂ ਲਈ ਘੜਿਆ ਸੀ।"[2] ਹਿਊ ਟਿੰਕਰ ਅਨੁਸਾਰ ਇਹਨਾਂ ਫ਼ਸਾਦਾਂ ਵਿਚ ਵੱਡੀ ਗਿਣਤੀ ਵਿਚ ਲੋਕ ਸ਼ਾਮਲ ਸਨ। ਇਸ ਲਈ ਉਹ ਇਹਨਾਂ ਫ਼ਿਰਕੂ ਦੰਗਿਆਂ ਨੂੰ ਲੋਕ-ਯੁੱਧ ਦਾ ਨਾਂ ਦੇਂਦਾ ਹੈ।[3] ਇਹਨਾਂ ਫ਼ਸਾਦਾਂ ਨੂੰ ਭਾਵੇਂ ਕੋਈ ਵੀ ਨਾਂ ਦੇਈਏ, ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਫ਼ਸਾਦਾਂ ਦੀਆਂ ਧੁੰਮਾਂ ਅੰਤਰ-ਰਾਸ਼ਟਰੀ ਪੱਧਰ ਤਕ ਪਈਆਂ, ਕਿਉਂਕਿ ਪਾਕਿਸਤਾਨ ਨੇ ਇਹਨਾਂ ਫ਼ਸਾਦਾਂ ਨੂੰ ਆਪਣੇ ਪੱਖ ਦੀ ਪੂਰਤੀ ਲਈ ਸੁਰੱਖਿਆ ਪ੍ਰੀਸ਼ਦ ਵਿਚ ਕਸ਼ਮੀਰ ਉੱਤੇ ਕਬਾਇਲੀ ਹਮਲੇ ਨਾਲ ਜੋੜਿਆ।[4]

ਪੰਜਾਬ ਵਿਚ ਹੋਏ 1947 ਦੇ ਫ਼ਸਾਦਾਂ ਦੇ ਦੋ ਪ੍ਰਮੁੱਖ ਦੌਰ ਹਨ:

(ੳ) ਮਾਰਚ 1947 ਦੇ ਫ਼ਸਾਦ

(ਅ) ਅਗਸਤ ਅਤੇ ਸਤੰਬਰ 1947 ਦੇ ਫ਼ਸਾਦ

ਜ਼ਿਆ-ਉਲ-ਇਸਲਾਮ ਅਨੁਸਾਰ ਰਾਵਲਪਿੰਡੀ ਅਤੇ ਅਟਕ ਦੇ ਮਾਰਚ 1947 ਵਿਚ ਹੋਏ ਫ਼ਿਰਕੂ ਫ਼ਸਾਦ ਸਿੱਖਾਂ ਦੁਆਰਾ ਮੁਸਲਿਮ ਲੀਗ ਦੀ ਵਜ਼ਾਰਤ ਬਣਾਉਣ ਦੇ ਵਿਰੋਧ ਦਾ ਸਿੱਟਾ ਸਨ।[5] ਇਸ ਗੱਲ ਨਾਲ ਫ਼ਸਾਦਾਂ ਦਾ ਕਾਰਨ ਰਾਜਨੀਤੀ ਨਾਲ

---

1. Ian Stephen, *Pakistan*, London, 1963, p. 80.
2. Michael Brecher, *Nehru : A Political Biographer,* London, 1959, ਦੇਖੋ ਫੁਟਨੋਟ, ਪੰਨੇ 318-19.
3. Hugh Tinker, *India and Pakistan,* London, 1962, p. 107.
4. United Nations Security Council Official Record 226-240, mtg. 1948, p. 46.
5. ਜ਼ਿਆ-ਉਲ-ਇਸਲਾਮ, *East Punjab's Blood Bath,* ਪਾਕਿਸਤਾਨ ਪਬਲਿਸ਼ਰਜ਼, ਕਰਾਚੀ, ਟਾਈਪ ਹੋਈ ਕਾਪੀ ਖ਼ਾਲਸਾ ਕਾਲਜ, ਅੰਮ੍ਰਿਤਸਰ ਦੀ ਲਾਇਬ੍ਰੇਰੀ ਵਿਚ ਉਪਲਬਧ, ਪੰਨਾ 2.

ਜਾ ਜੁੜਦਾ ਹੈ। ਇਸੇ ਤਰ੍ਹਾਂ ਦਾ ਵਿਸ਼ਲੇਸ਼ਣ ਪੰਡਿਤ ਨਹਿਰੂ ਨੇ ਫ਼ਸਾਦਾਂ ਵਾਲੇ ਇਲਾਕੇ ਦਾ ਦੌਰਾ ਕਰਨ ਤੋਂ ਝੱਟ ਪਿੱਛੋਂ ਕੀਤਾ ਸੀ। ਉਸ ਨੇ ਕਿਹਾ ਕਿ ਜੋ ਕੁਝ ਵਾਪਰਿਆ ਹੈ, ਪ੍ਰਤੱਖ ਹੀ ਉਸਦਾ ਰਾਜਨੀਤੀ ਨਾਲ ਨੇੜੇ ਦਾ ਸੰਬੰਧ ਹੈ। ਜੇ ਰਾਜਨੀਤੀ ਨੂੰ ਇਸੇ ਢੰਗ ਨਾਲ ਚਲਾਉਣਾ ਹੈ ਤਾਂ ਇਹ ਰਾਜਨੀਤੀ ਨਹੀਂ ਰਹਿੰਦੀ ਤੇ ਇਹ ਇਕ ਤਰ੍ਹਾਂ ਨਾਲ ਜੰਗਲ ਯੁੱਧ ਬਣ ਜਾਂਦਾ ਹੈ, ਜਿਹੜਾ ਮਨੁੱਖੀ ਹੋਂਦ ਨੂੰ ਮਾਰੂਥਲ ਬਣਾ ਦੇਂਦਾ ਹੈ।[6]

ਮੁਸਲਿਮ ਲੀਗ ਦੇ ਡਾਇਰੈਕਟ ਐਕਸ਼ਨ ਨਾਲ 16 ਅਗਸਤ, 1946 ਦੇ ਕਲਕੱਤਾ ਵਿਚ ਹੋਏ ਫ਼ਸਾਦਾਂ ਦੀ ਲੜੀ ਸ਼ੁਰੂ ਹੋਈ। ਇਹਨਾਂ ਫ਼ਸਾਦਾਂ ਦਾ ਪ੍ਰਤਿਕਰਮ ਨੌਆਖਲੀ ਅਤੇ ਤ੍ਰਿਪੜਾ ਵਿਚ ਵੀ ਹੋਇਆ। ਬਦਲੇ ਵਿਚ ਬਿਹਾਰ ਵਿਚ ਵੀ ਫ਼ਸਾਦ ਹੋਏ, ਜਿਥੇ ਵੱਡੀ ਗਿਣਤੀ ਵਿਚ ਮੁਸਲਮਾਨ ਮਾਰੇ ਗਏ। ਬਿਹਾਰ ਦੇ ਫ਼ਸਾਦਾਂ ਦੇ ਡਰ ਪਿੱਛੋਂ ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਦੀ ਹਜ਼ਾਰਾ ਜ਼ਿਲ੍ਹੇ ਵਿਚ ਵੀ ਗੜਬੜ ਸ਼ੁਰੂ ਹੋ ਗਈ। ਹਜ਼ਾਰਾ ਕਸ਼ਮੀਰ ਦੀ ਪੱਛਮੀ ਹੱਦ ਨਾਲ ਜੁੜਦਾ ਹੈ ਅਤੇ ਸਿੰਧ ਦਰਿਆ ਦੇ ਪੂਰਬੀ ਪਾਸੇ ਹੈ ਅਤੇ ਇਸ ਦੇ ਵਸਨੀਕ ਛੇਤੀ ਭੜਕ ਉੱਠਣ ਵਾਲੇ ਲੋਕ ਹਨ।[7] ਮੁਸਲਿਮ ਲੀਗੀਆਂ ਨੇ ਇਹ ਇਲਾਕਾ ਆਪਣੀਆਂ ਭਵਿੱਖ ਦੀਆਂ ਕਾਰਵਾਈਆਂ ਲਈ ਚੁਣਿਆ ਸੀ। ਹਜ਼ਾਰਾ ਜ਼ਿਲ੍ਹੇ ਦੇ ਮੁਸਲਿਮ ਲੀਗ ਦੇ ਮੈਂਬਰਾਂ ਨੂੰ ਟੋਲਿਆਂ ਵਿਚ ਬਿਹਾਰ ਭੇਜਿਆ ਗਿਆ। ਉਥੋਂ ਪਰਤ ਕੇ ਇਹਨਾਂ ਹਜ਼ਾਰਾ ਵਿਚ ਫ਼ਸਾਦ ਸ਼ੁਰੂ ਕੀਤੇ।[8] ਇਕ ਸਕੂਲ ਮਾਸਟਰ ਨੇ ਆਪਣੇ ਗਲ ਵਿਚ ਮਨੁੱਖੀ ਖੋਪੜੀ ਲਟਕਾ ਲਈ ਅਤੇ ਲੋਕਾਂ ਨੂੰ ਇਹ ਕਹਿ ਕੇ ਭਟਕਾਇਆ ਕਿ ਇਹ ਗੜ੍ਹਮੁਕਤੇਸ਼ਵਰ (ਯੂ.ਪੀ.) ਵਿਚ ਹਿੰਦੂਆਂ ਰਾਹੀਂ ਮਾਰੇ ਗਏ ਮੁਸਲਮਾਨ ਦੀ ਖੋਪਰੀ ਹੈ।[9] ਇਸ ਦੇ ਨਤੀਜੇ ਵਜੋਂ ਹਜ਼ਾਰਾ ਜ਼ਿਲ੍ਹੇ ਦੀ ਤਹਿਸੀਲ ਮਨਸੇਰਾ ਵਿਚ ਫ਼ਿਰਕੂ ਦੰਗੇ ਹੋਏ ਤੇ ਸਵਾਬੀਆਂ ਨੇ ਹਿੰਦੂ-ਸਿੱਖਾਂ ਨੂੰ ਮਾਰ ਮੁਕਾਇਆ। ਇਸ ਪਿੱਛੋਂ ਇਹ ਦੰਗੇ ਸਾਰੇ ਜ਼ਿਲ੍ਹੇ ਵਿਚ ਫੈਲ ਗਏ। ਸਿੱਟੇ ਵਜੋਂ ਦਸੰਬਰ 1946 ਅਤੇ ਜਨਵਰੀ 1947 ਵਿਚ ਹਜ਼ਾਰਾ ਤੋਂ ਹਿੰਦੂ-ਸਿੱਖਾਂ ਨੇ ਭੱਜਣਾ ਸ਼ੁਰੂ ਕਰ ਦਿੱਤਾ। ਰਾਵਲਪਿੰਡੀ ਅਤੇ ਅਟਕ ਵਰਗੇ ਨਾਲ ਲੱਗਦੇ ਜ਼ਿਲ੍ਹਿਆਂ ਵਿਚ ਵੀ ਸਿੱਖਾਂ ਹਿੰਦੂਆਂ ਵਿਚ ਘਬਰਾਹਟ ਵੱਧ ਗਈ।

ਨਵੇਂ ਵਾਇਸਰਾਇ ਦੀ ਨਿਯੁਕਤੀ ਅਤੇ ਭਾਰਤੀਆਂ ਨੂੰ ਸੱਤਾ ਸੌਂਪਣ ਦੀ ਤਾਰੀਖ਼ ਦੇ ਮਿੱਥੇ ਜਾਣ ਕਾਰਨ ਪੰਜਾਬ ਦੀ ਰਾਜਨੀਤੀ ਉੱਤੇ ਵੱਡਾ ਅਸਰ ਪਿਆ। ਐਟਲੀ ਜੋ ਬਰਤਾਨੀਆ ਦਾ ਪ੍ਰਧਾਨ ਮੰਤਰੀ ਸੀ, ਦੇ ਐਲਾਨ ਤੋਂ ਬਾਅਦ, ਪੰਜਾਬ ਦੇ ਚੀਫ਼ ਮਨਿਸਟਰ ਸਰ ਖ਼ਿਜ਼ਰ ਹਯਾਤ ਖ਼ਾਨ ਦੇ ਮੁਸਲਿਮ ਲੀਗ ਦੇ ਦਬਾ ਹੇਠ ਅਸਤੀਫ਼ਾ ਦੇ ਦਿੱਤਾ। ਪਰ ਇਸ ਨਾਲ ਫ਼ਿਰਕੂ ਸਮੱਸਿਆ ਦੇ ਹੱਲ ਹੋਣ ਦੀ ਥਾਂ ਸਗੋਂ

6. D.R. Bose (Camp), *New India Speaks,* Calcutta, 1947, p. 133.
7. ਹਜ਼ਾਰਾ ਜ਼ਿਲ੍ਹੇ ਦਾ ਗ਼ਜ਼ਟ, ਪੰਨਾ 19.
8. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, *Muslim League's Attack on the Hindus and the Sikhs,* ਅੰਮ੍ਰਿਤਸਰ, ਪੰਨਾ 48.
9. Grorge E. Jones, *Tumult in India,* New York, 1948, p. 213.

ਰਾਵਲਪਿੰਡੀ, ਅਟਕ ਅਤੇ ਮੁਲਤਾਨ ਵਿਚ ਫ਼ਿਰਕੂ ਫ਼ਸਾਦ ਸ਼ੁਰੂ ਹੋ ਗਏ। ਇਹਨਾਂ ਜ਼ਿਲ੍ਹਿਆਂ ਵਿਚ ਬਹੁ-ਗਿਣਤੀ ਵਿਚ ਮੁਸਲਮਾਨ ਹੀ ਵੱਸਦੇ ਸਨ।

ਇਸ ਸਮੱਸਿਆ ਨਾਲ ਨਿਪਟਣ ਲਈ ਪੰਜਾਬ ਉੱਤੇ 'ਡਿਸਟਰਬਡ ਏਰੀਆ ਐਕਟ' ਅਤੇ 'ਪੰਜਾਬ ਪਬਲਿਕ ਸੇਫ਼ਟੀ ਆਰਡੀਨੈਂਸ' ਲਾਗੂ ਕਰ ਦਿੱਤਾ ਗਇਆ।[10] ਗੜਬੜ ਨੂੰ ਦਬਾਉਣ ਲਈ ਕਈ ਵੇਰ ਫ਼ੌਜ ਨੂੰ ਬੁਲਾਉਣਾ ਪਿਆ।[11] ਪੰਜਾਬ ਸਰਕਾਰ ਦੇ ਗ੍ਰਹਿ ਸਕੱਤਰ ਨੇ ਆਪਣੇ ਪੱਤਰ ਨੰ: 9418 ਮਿਤੀ 25 ਜੁਲਾਈ, 1947 ਗੜਬੜ ਵਿਚ ਮਾਰੇ ਗਏ ਵਿਅਕਤੀਆਂ ਦੇ ਹੇਠ ਦਿੱਤੇ ਅੰਕੜੇ ਦਰਜ ਕੀਤੇ।[12]

**ਮਾਰੇ ਗਏ ਵਿਅਕਤੀਆਂ ਦੀ ਗਿਣਤੀ**

| *ਜ਼ਿਲ੍ਹਾ* | *ਹਿੰਦੂ* | *ਸਿੱਖ* | *ਮੁਸਲਮਾਨ* | *ਹੋਰ* | *ਕੁਲ ਜੋੜ* |
|---|---|---|---|---|---|
| ਮੁਲਤਾਨ | 171 | 1 | 14 | — | 186 |
| ਰਾਵਲਪਿੰਡੀ | —2263— | | 38 | — | 2301 |

**ਫੱਟੜ ਵਿਅਕਤੀਆਂ ਦੀ ਗਿਣਤੀ**

| | | | | | |
|---|---|---|---|---|---|
| ਮੁਲਤਾਨ | 87 | 2 | 59 | 19 | 167 |
| ਰਾਵਲਪਿੰਡੀ | —234— | | 126 | — | 360 |

**ਸਾੜੀ ਗਈ ਜਾਇਦਾਦ ਦਾ ਮੁੱਲ**

ਮੁਲਤਾਨ 20,00,000 (ਵੀਹ ਲੱਖ ਰੁਪਏ, ਹਿੰਦੂ-ਸਿੱਖ ਜਾਇਦਾਦ ਦੇ ਮੁੱਲ ਦਾ ਅੰਦਾਜ਼ਾ)

ਰਾਵਲਪਿੰਡੀ 14,00,000 (ਚੌਦਾਂ ਲੱਖ ਰੁਪਏ)

ਇਹਨਾਂ ਅੰਕੜਿਆਂ ਬਾਰੇ ਰਾਵਲਪਿੰਡੀ ਦੇ ਡਿਪਟੀ ਕਮਿਸ਼ਨਰ ਨੇ ਲਿਖਿਆ :

ਠੀਕ ਅੰਕੜੇ ਦੇਣਾ ਸੰਭਵ ਨਹੀਂ, ਕਿਉਂਕਿ ਭਾਰੀ ਫ਼ਸਾਦਾਂ ਦੇ ਕਾਰਨ ਆਮ ਪ੍ਰਸ਼ਾਸਨ ਠੱਪ ਹੋ ਕੇ ਰਹਿ ਗਿਆ ਸੀ। ਮਾਰੇ ਗਏ ਵਿਅਕਤੀਆਂ ਦੇ ਅੰਕੜੇ ਘੱਟੋ-ਘੱਟ ਸਮਝੇ ਜਾਣੇ ਚਾਹੀਦੇ ਹਨ ਅਤੇ ਇਹ ਸੂਚਨਾ ਪੁਲਿਸ ਪਾਸ ਦਰਜ ਕੇਸਾਂ ਵਿੱਚੋਂ ਲਈ ਗਈ ਹੈ। ਤਬਾਹ ਹੋਈਆਂ ਜਾਇਦਾਦਾਂ ਸੰਬੰਧੀ ਵੀ ਅੰਕੜੇ ਘੱਟੋ-ਘੱਟ ਹਨ ਅਤੇ ਇਹ ਹੁਣ ਤਕ ਪ੍ਰਾਪਤ ਹੋਏ ਮੁਆਵਜ਼ੇ ਦੇ ਕਲੇਮਾਂ 'ਤੇ ਆਧਾਰਤ ਹਨ। ਪਰ ਇਸ ਵਿਚ ਉਹਨਾਂ ਥਾਵਾਂ ਜਿਥੇ ਆਬਾਦੀ ਦਾ ਬਿਲਕੁਲ ਸਫ਼ਾਇਆ ਕਰ ਦਿੱਤਾ ਗਿਆ ਹੈ ਅਤੇ ਜਾਇਦਾਦ ਦੇ ਮੁਆਵਜ਼ੇ ਦੀ ਮੰਗ ਨਹੀਂ ਕੀਤੀ ਗਈ, ਵਿਚ ਹੋਏ ਨੁਕਸਾਨ ਨੂੰ ਸ਼ਾਮਲ ਨਹੀਂ ਕੀਤਾ ਗਿਆ।[13]

ਰਾਵਲਪਿੰਡੀ ਦੀ ਤਹਿਸੀਲ ਕਹੂਟਾ ਦੀ ਫੇਰੀ ਪਿੱਛੋਂ ਪੰਡਿਤ ਨਹਿਰੂ ਨੇ ਕਿਹਾ ਸੀ ਕਿ ਉਸ ਨੇ ਇਤਨੇ ਭਿਆਨਕ ਦ੍ਰਿਸ਼ ਦੇਖੇ ਹਨ ਕਿ ਉਹਨਾਂ ਨੂੰ ਵੇਖ ਕੇ ਸ਼ੈਤਾਨ

---

10. Punjab Government Communique, 19 ਮਾਰਚ, 1947, ਦੇਖੋ, *The Tribune,* 20 ਮਾਰਚ, 1947.
11. Northern Command Communique, *The Tribune,* 23 ਮਾਰਚ, 1947.
12. ਹੋਮ ਸਕੱਤਰ ਪੰਜਾਬ ਦੀ ਸੈਕਟਰੀ ਬਾਊਂਡਰੀ ਕਮਿਸ਼ਨ ਨੂੰ ਲਿਖੀ ਚਿੱਠੀ, *Partition Proceeding,* ਅੰਤਿਕਾ-J, ਜਿਲਦ VI, ਪੰਨਾ 22.
13. *ਉਹੀ,* ਪੰਨਾ 288.

ਵੀ ਸ਼ਰਮਸਾਰ ਹੋ ਜਾਵੇਗਾ।[14] ਕਹੂਟਾ ਦੇ ਇਲਾਕੇ ਦਾ ਦੌਰਾ ਕਰਨ ਪਿੱਛੋਂ ਲਾਰਡ ਮਾਊਂਟਬੇਟਨ ਨੇ ਬਰਤਾਨਵੀ ਸਰਕਾਰ ਨੂੰ ਭੇਜੀ ਇਕ ਗੁਪਤ ਰਿਪੋਰਟ ਵਿਚ ਲਿਖਿਆ :

ਹਿੰਦੂ ਸਿੱਖਾਂ ਵਾਲਾ ਪਾਸਾ ਤਾਂ ਬਿਲਕੁਲ ਤਹਿਸ-ਨਹਿਸ ਹੋਇਆ ਪਿਆ ਹੈ। ਇਵੇਂ ਲੱਗਦਾ ਸੀ, ਜਿਵੇਂ ਇਸ ਇਲਾਕੇ ਉੱਤੇ ਹਮਲੇ ਕੀਤੇ ਗਏ ਹੋਣ।[15]

ਥੋਹਾ ਖ਼ਾਲਸਾ ਵਿਚ ਜਦੋਂ ਮੁਸਲਮਾਨਾਂ ਦੇ ਹਜੂਮ ਨੇ ਹਮਲਾ ਕੀਤਾ ਤਾਂ ਆਪਣੀ ਇੱਜ਼ਤ ਆਬਰੂ ਬਚਾਉਣ ਲਈ ਸਿੱਖ ਬੀਬੀਆਂ ਨੇ ਖੂਹ ਵਿਚ ਛਾਲਾਂ ਮਾਰ ਦਿੱਤੀਆਂ। ਇਹਨਾਂ ਕਤਲਾਂ ਦਾ ਵਿਸਥਾਰ ਸਹਿਤ ਵੇਰਵਾ ਮੇਰੀ (ਕਿਰਪਾਲ ਸਿੰਘ) ਪੁਸਤਕ *ਸ਼ਹੀਦੀਆਂ* ਵਿਚ ਮਿਲਦਾ ਹੈ।[16] ਜ਼ਿਲ੍ਹੇ ਰਾਵਲਪਿੰਡੀ ਦੇ ਡਿਪਟੀ ਸੁਪ੍ਰਿੰਟੈਂਡੈਂਟ ਪੁਲਿਸ ਮਿਸਟਰ ਜੇ.ਓ. ਸਕਾਟ ਨੇ ਫ਼ਸਾਦ ਗ੍ਰਸਤ ਇਲਾਕੇ ਦਾ ਦੌਰਾ ਕਰਨ ਪਿੱਛੋਂ ਇਹ ਬਿਆਨ ਦਿੱਤਾ :

ਇਹਨਾਂ ਇਲਾਕਿਆਂ ਵਿਚ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ ਹੈ : ਥੋਹਾ ਖ਼ਾਲਸਾ, ਸੱਯਦ ਕਹੂਟਾ, ਭਾਗਪੁਰ, ਬੇਵਾਲ, ਰਿਹਾਲ, ਪੰਜ ਗਰਾਂ, ਸਿਆਲਾ, ਬਸਾਲੀ, ਚਰਨਲ, ਉਸਮਾਨ, ਖਟੜ, ਲੈਟਗੜ੍ਹ, ਬਾਲਾਜੀ, ਕਾਹਨਗੜ੍ਹ, ਖੇੜੀ ਬਾਬਾ ਭਾਗ ਸਿੰਘ, ਚੂਹਾ ਭਗਤਾ, ਸਿਹਾਲੀ, ਆਦਿਆਲਾ, ਰਾਵਲ, ਨਾਵਾ, ਮੰਢੇਰਾ, ਆਦਿ।[17]

ਰਾਵਲਪਿੰਡੀ, ਮੁਲਤਾਨ, ਲਾਹੌਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਜਿਥੇ ਬਰਤਾਨਵੀ ਡਿਪਟੀ ਕਮਿਸ਼ਨਰ ਲੱਗੇ ਹੋਏ ਸਨ, ਉਥੇ ਫ਼ਿਰਕੂ ਫ਼ਸਾਦਾਂ ਨੇ ਭਾਰੀ ਤਬਾਹੀ ਮਚਾਈ। ਪੰਡਿਤ ਨਹਿਰੂ ਨੇ ਕਿਹਾ, "ਪੰਜਾਬ ਦੇ ਪੂਰਨ ਬਰਤਾਨਵੀ ਹਕੂਮਤ ਵਾਲੇ ਇਲਾਕੇ ਵਿਚ ਬਾਵਜੂਦ ਕੁਝ ਸੀਨੀਅਰ ਅਫ਼ਸਰਾਂ ਦੀਆਂ ਕੋਸ਼ਿਸ਼ਾਂ ਦੇ ਲੁੱਟ-ਮਾਰ ਤੇ ਕਤਲੋਗ਼ਾਰਤ ਦੀਆਂ ਵਾਰਦਾਤਾਂ ਹੁੰਦੀਆਂ ਰਹੀਆਂ। ਜਿਥੇ ਬਰਤਾਨਵੀ ਅਫ਼ਸਰ ਸਨ, ਉਥੇ ਵਧੇਰੇ ਗੜਬੜ ਸੀ, ਪਰ ਜਿਹੜੇ ਖੇਤਰ, ਹਿੰਦੂ ਜਾਂ ਮੁਸਲਮਾਨ ਅਫ਼ਸਰਾਂ ਦੇ ਮਾਤਹਿਤ ਸਨ, ਮੁਕਾਬਲਤਨ ਸ਼ਾਂਤੀ ਵਿਚ ਸਨ।"[18] ਉਸਨੇ ਇਹ ਵੀ ਕਿਹਾ ਕਿ ਬਰਤਾਨਵੀ ਅਫ਼ਸਰ ਕਿਉਂਕਿ ਹੁਣ ਜਾ ਰਹੇ ਸਨ, ਇਸ ਲਈ ਹਕੂਮਤ ਵਿਚ ਉਹਨਾਂ ਦੀ ਕੋਈ ਦਿਲਚਸਪੀ ਨਹੀਂ ਰਹੀ।

ਇਥੋਂ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਜਦੋਂ ਗੜਬੜ ਦੀ ਮਾਰ ਹੇਠ ਆਏ ਲੋਕ ਉਹਨਾਂ ਕੋਲ ਫ਼ਰਿਆਦ ਲੈ ਕੇ ਗਏ ਤਾਂ ਅੱਗੋਂ ਜੁਆਬ ਮਿਲਦਾ ਕਿ 'ਹੁਣ ਨਹਿਰੂ ਜਾਂ ਸਰਦਾਰ ਪਟੇਲ ਕੋਲੋਂ ਮਦਦ ਮੰਗੋ।' ਇਸ ਪ੍ਰਕਾਰ ਅਫ਼ਸਰ ਹੁਣ ਜ਼ਿੰਮੇਦਾਰੀ ਤੋਂ ਕੰਨੀ ਕਤਰਾਉਂਦੇ ਅਤੇ ਬੇਰੁਖ਼ੀ ਵਿਖਾਉਂਦੇ ਸਨ।[19]

---

14. ਕਿਰਪਾਲ ਸਿੰਘ, *ਸਿੱਖਾਂ ਦੇ ਪਾਕਿਸਤਾਨ ਵਿੱਚੋਂ ਨਿਕਲਣ ਦੀ ਗਾਥਾ*, ਅੰਮ੍ਰਿਤਸਰ, ਪੰਨਾ 72.
15. ਵਾਇਸਰਾਇ ਪਰਸਨਲ ਰਿਪੋਰਟ ਨੰ: 5, ਮਿਤੀ 1 ਮਈ, 1947, 90 RL/PO/6/123 BOT/PO/433.
16. ਕਿਰਪਾਲ ਸਿੰਘ, *ਸ਼ਹੀਦੀਆਂ*, ਅੰਮ੍ਰਿਤਸਰ, 1964, ਪੰਨੇ 69-70.
17. ਕਿਰਪਾਲ ਸਿੰਘ, *ਸਿੱਖਾਂ ਦੇ ਪਾਕਿਸਤਾਨ ਵਿੱਚੋਂ ਨਿਕਲਣ ਦੀ ਗਾਥਾ*, ਪੰਨਾ 73; *The Tribune*, ਲਾਹੌਰ, ਮਿਤੀ 24 ਮਾਰਚ, 1947.
18. D.R. Bose, *New India Speaks*, p. 162.
19. *ਉਹੀ*, ਪੰਨਾ 165.

ਫ਼ਰੈਂਕ ਮਾਰੀਸ ਅਨੁਸਾਰ :

ਕੁਝ (ਬਹੁਤ ਘੱਟ) ਬਰਤਾਨਵੀ ਅਫ਼ਸਰਾਂ ਦੀ ਅਮਨ ਕਾਨੂੰਨ ਦੀ ਹਾਲਤ ਬਣਾਈ ਰੱਖਣ ਵਿਚ ਪੂਰੀ ਰੁਚੀ ਸੀ। ਕੁਝ ਅਫ਼ਸਰਾਂ ਦੇ ਮਨ ਵਿਚ ਇਹ ਗੱਲ ਸੀ ਕਿ ਆਜ਼ਾਦੀ ਦੇ ਆਉਣ ਨਾਲ ਹੀ ਅੰਗਰੇਜ਼ਾਂ ਤੋਂ ਬਿਨਾਂ ਭਾਰਤ ਵਿਚ ਖ਼ਾਨਾ-ਜੰਗੀ ਸ਼ੁਰੂ ਹੋ ਜਾਣੀ ਹੈ। ਉਹ ਸੋਚਦੇ ਸੀ ਕਿ ਵੇਖੀਏ ਹੁਣ ਭਾਰਤ ਦੇ ਹੁਕਮਰਾਨ ਤੇ ਪ੍ਰਸ਼ਾਸਕ ਸ਼ਕਤੀਸ਼ਾਲੀ ਬਰਤਾਨਵੀ ਹਕੂਮਤ ਦੇ ਹੱਥ ਪਿੱਛੇ ਖਿੱਚ ਲੈਣ ਪਿੱਛੋਂ ਦੰਗੇ ਫ਼ਸਾਦਾਂ ਨੂੰ ਕਿਵੇਂ ਕੰਟਰੋਲ ਕਰਦੇ ਹਨ।[20]

ਅਗਸਤ 1947 ਦੇ ਪੰਜਾਬ ਦੇ ਫ਼ਸਾਦਾਂ ਦੀ ਇਸ ਗੱਲੋਂ ਚੋਖੀ ਮਹੱਤਤਾ ਹੈ ਕਿ ਇਹਨਾਂ ਦੰਗਿਆਂ ਨੇ ਤਿੰਨ ਜੂਨ ਦੀ ਪਲਾਨ ਦੀ ਉਪਯੋਗਤਾ ਤੇ ਸਮਰੱਥਾ ਨੂੰ ਪਰਖਿਆ। ਇਸ ਨਾਲ ਇਹ ਗੱਲ ਸਾਹਮਣੇ ਆਈ ਕਿ ਪੰਜਾਬ ਦੇ ਕੁਝ ਵਰਗਾਂ ਦੇ ਲੋਕ ਇਸ ਨਾਲ ਸੰਤੁਸ਼ਟ ਨਹੀਂ ਸਨ। ਇਸ ਨੇ ਦੋਹਾਂ ਪਾਸਿਆਂ ਦੇ ਪੰਜਾਬ ਦੇ ਲੋਕਾਂ ਦੀ ਦੱਬੀ ਹੋਈ ਫ਼ਿਰਕੂ ਭਾਵਨਾ ਨੂੰ ਉਭਾਸਰਨ ਦਾ ਅਵਸਰ ਦਿੱਤਾ। ਜੇ ਇਹ ਫ਼ਿਰਕੂ ਦੰਗੇ ਨਾ ਹੁੰਦੇ ਤਾਂ ਲੋਕਾਂ ਨੇ ਉਖੜਨਾ ਨਹੀਂ ਸੀ ਅਤੇ ਸੱਤਾ ਬਦਲੀ ਸ਼ਾਂਤੀ-ਪੂਰਵਕ ਹੋ ਜਾਣੀ ਸੀ। ਪਿੱਛੋਂ ਜਦੋਂ ਪਾਕਿਸਤਾਨ ਨੇ ਯੂ.ਐਨ.ਓ. ਵਿਚ ਅਗਸਤ ਦੇ ਫ਼ਸਾਦਾਂ ਦਾ ਮਸਲਾ ਲਿਆਂਦਾ ਤਾਂ ਇਹਨਾਂ ਫ਼ਿਰਕੂ ਦੰਗਿਆਂ ਦੀ ਵਿਸ਼ਵ-ਪੱਧਰ 'ਤੇ ਪ੍ਰਸਿੱਧੀ ਹੋ ਗਈ।

ਭਾਰਤ ਦੇ ਆਖ਼ਰੀ ਵਾਇਸਰਾਇ ਲਾਰਡ ਮਾਊਂਟਬੇਟਨ ਇਸ ਗੱਲ ਲਈ ਦ੍ਰਿੜ੍ਹ ਸਨ ਕਿ ਸੱਤਾ ਬਦਲੀ ਸ਼ਾਂਤੀ ਨਾਲ ਹੋਵੇ। ਉਹ ਚਾਹੁੰਦੇ ਸਨ ਕਿ ਜੇ ਗੜਬੜ ਹੁੰਦੀ ਹੈ ਤਾਂ ਉਸ ਨੂੰ ਸਖ਼ਤੀ ਨਾਲ ਨਜਿੱਠਿਆ ਜਾਵੇ। ਉਹਨਾਂ ਮੌਲਾਨਾ ਆਜ਼ਾਦ ਨੂੰ ਦੱਸਿਆ, "ਮੈਂ ਤੁਹਾਨੂੰ ਘੱਟੋ-ਘੱਟ ਇਸ ਗੱਲ 'ਤੇ ਪੂਰਾ ਵਿਸ਼ਵਾਸ ਦੁਆਉਂਦਾ ਹਾਂ ਕਿ ਮੈਂ ਇਸ ਗੱਲ ਨੂੰ ਯਕੀਨੀ ਬਣਾਵਾਂਗਾ ਕਿ ਕੋਈ ਖ਼ੂਨ-ਖ਼ਰਾਬਾ ਤੇ ਗੜਬੜ ਨਾ ਹੋਵੇ। ਮੈਂ ਇਕ ਸਿਪਾਹੀ ਹਾਂ, ਸਾਧਾਰਨ ਆਦਮੀ ਨਹੀਂ। ਜਦੋਂ ਬਟਵਾਰੇ ਦੀ ਸਿਧਾਂਤਕ ਤੌਰ 'ਤੇ ਗੱਲ ਪ੍ਰਵਾਨ ਕਰ ਲਈ ਜਾਂਦੀ ਹੈ ਤਾਂ ਮੈਂ ਅਜਿਹੇ ਹੁਕਮ ਜਾਰੀ ਕਰਾਂਗਾ ਕਿ ਕਿਤੇ ਵੀ ਦੇਸ਼ ਵਿਚ ਕੋਈ ਗੜਬੜ ਨਾ ਹੋ ਸਕੇ। ਜੇ ਕਿਤੇ ਵੀ ਥੋੜ੍ਹੀ ਜਿਹੀ ਹਿਲਜੁਲ ਹੁੰਦੀ ਹੈ ਤਾਂ ਉਸ ਨੂੰ ਸਖ਼ਤੀ ਨਾਲ ਦਬਾ ਦਿਆਂਗਾ। ਮੈਂ ਇਸ ਲਈ ਹਥਿਆਰਬੰਦ ਪੁਲਿਸ ਨਹੀਂ ਸੱਦਾਂਗਾ, ਸਗੋਂ ਮੈਂ ਫ਼ੌਜ ਅਤੇ ਹਵਾਈ ਫ਼ੌਜ ਨੂੰ ਹੁਕਮ ਕਰਾਂਗਾ ਅਤੇ ਜਿਹੜਾ ਵੀ ਕੋਈ ਗੜਬੜ ਕਰਨਾ ਚਾਹੁੰਦਾ ਹੈ, ਉਸ ਨੂੰ ਟੈਂਕਾਂ ਤੇ ਹਵਾਈ ਜਹਾਜ਼ਾਂ ਦੀ ਮਾਰ ਹੇਠ ਲਿਆ ਕੇ ਦਬਾ ਦਿਆਂਗਾ।"[21]

ਰਾਵਲਪਿੰਡੀ ਅਤੇ ਮੁਲਤਾਨ ਜ਼ਿਲ੍ਹਿਆਂ ਦੇ ਮਾਰਚ 1947 ਤੋਂ ਸ਼ੁਰੂ ਹੋਏ ਫ਼ਸਾਦਾਂ ਪਿੱਛੋਂ ਇਹਨਾਂ ਫ਼ਿਰਕੂ ਫ਼ਸਾਦਾਂ ਦੀ ਹਾਲਤ ਵਿਚ ਕੋਈ ਫ਼ਰਕ ਨਹੀਂ ਪਿਆ ਸੀ। ਵਾਇਸਰਾਇ ਦੇ ਪ੍ਰਾਈਵੇਟ ਸਕੱਤਰ, ਸਰ ਜਾਰਜ ਐਬਲ ਅਪਰੈਲ ਦੇ ਆਖ਼ਰੀ ਹਫ਼ਤੇ ਲਾਹੌਰ ਗਏ ਤੇ ਉਨ੍ਹਾਂ ਨੇ ਰਿਪੋਰਟ ਕੀਤੀ ਕਿ ਹਾਲਾਤ ਗੰਭੀਰ ਹੈ। ਸਰ ਈਵਾਨ

20. Frank Moras, *Jawaharlal Nehru,* New York, 1956, p. 329.
21. Mualana Abdul Kalam Azad, *India Wins Freedom,* Orient Longman, 1972, Paperback, pp. 170-71.

ਜੈਨਕਿਨਜ਼ ਅਨੁਸਾਰ ਖ਼ਾਨਾ-ਜੰਗੀ ਦਾ ਗੰਭੀਰ ਖ਼ਤਰਾ ਸੀ।[22] ਸਰ ਮੈਲਕਾਮ ਡਾਰਲਿੰਗ, ਜਿਸ ਨੇ ਕਈ ਸਾਲ ਪੰਜਾਬ ਵਿਚ ਨੌਕਰੀ ਕੀਤੀ ਸੀ, ਅਪਰੈਲ 1947 ਵਿਚ ਲਾਹੌਰ ਗਿਆ ਤੇ ਉਸ ਨੇ ਇਹ ਗੱਲ ਨੋਟ ਕੀਤੀ ਕਿ ਤਨਾਅ ਬਹੁਤ ਵਧਿਆ ਹੋਇਆ ਹੈ ਤੇ ਸਾਰਾ ਪ੍ਰਾਂਤ ਧੁਖਦਾ ਜੁਆਲਾਮੁਖੀ ਬਣਿਆ ਹੋਇਆ ਹੈ।[23]

ਜਦੋਂ ਮਾਊਂਟਬੇਟਨ ਪਲਾਨ ਜਾਂ ਬਟਵਾਰਾ ਯੋਜਨਾ ਦਾ ਐਲਾਨ ਹੋਇਆ ਤਾਂ ਪੰਜਾਬ ਦੀ ਹਾਲਤ ਵਿਚ ਕੋਈ ਸੁਧਾਰ ਨਾ ਹੋਇਆ। ਬਟਵਾਰਾ ਪਲਾਨ ਦੇ ਨਾਲ ਨਾਲ ਹੀ 'ਸਖ਼ਤ ਕਾਰਵਾਈ ਕੀਤੀ ਜਾਵੇਗੀ' ਦੇ ਹੁਕਮ ਵੀ ਜਾਰੀ ਕਰ ਦਿੱਤੇ ਗਏ। ਲਾਹੌਰ ਏਰੀਆ ਦੇ ਕਮਾਂਡਰ ਮੇਜਰ ਜਨਰਲ ਜੇ.ਸੀ. ਬਰੂਸ ਨੇ ਤਿੰਨ ਜੂਨ ਨੂੰ ਇਹ ਵਿਸ਼ੇਸ਼ ਹੁਕਮ ਜਾਰੀ ਕੀਤੇ : "ਜੇ ਭਾਰਤ ਦੇ ਭਵਿੱਖ ਦੇ ਸੰਵਿਧਾਨ ਸੰਬੰਧੀ ਹੋਣ ਵਾਲੇ ਐਲਾਨ ਕਾਰਨ ਬਦਕਿਸਮਤੀ ਨਾਲ ਕੋਈ ਦੰਗੇ ਹੋ ਗਏ ਤਾਂ ਅਸੀਂ ਉਹਨਾਂ ਨਾਲ ਨਜਿੱਠਣ ਲਈ ਬਿਲਕੁਲ ਤਿਆਰ ਹਾਂ।"[24]

ਨਵੀਂ ਦਿੱਲੀ ਵਿਚ ਬੈਠੇ ਅਫ਼ਸਰ ਵੀ ਪੰਜਾਬ ਵਿਚ ਵੱਧ ਰਹੀ ਖਿੱਚੋਤਾਣ ਤੋਂ ਬੇਖ਼ਬਰ ਨਹੀਂ ਸਨ। ਲਾਰਡ ਇਸਮੇ ਲਿਖਦਾ ਹੈ : "ਸਾਰਿਆਂ ਦਾ ਇਹ ਵਿਚਾਰ ਸੀ ਕਿ ਸਭ ਕੁਝ ਠੀਕ ਹੀ ਰਹੇਗਾ, ਪਰ ਮੈਂ ਪਰੇਸ਼ਾਨ ਸੀ। ਮੈਂ ਸਮਝਦਾ ਸੀ ਕਿ ਹਾਲਾਂ ਵੀ ਕਈ ਖ਼ੌਫ਼ਨਾਕ ਔਕੜਾਂ ਹਨ, ਜਿਹਨਾਂ 'ਤੇ ਕਾਬੂ ਪਾਉਣਾ ਹੈ। ਮੈਂ ਸਿੱਖਾਂ ਬਾਰੇ ਵਿਸ਼ੇਸ਼ ਕਰਕੇ ਚਿੰਤਾਤੁਰ ਸਾਂ।"[25] ਮਿਸਟਰ ਐਮ.ਏ. ਜਿਨਾਹ, ਪ੍ਰਧਾਨ ਸਰਬ ਭਾਰਤੀ ਮੁਸਲਿਮ ਲੀਗ ਨੇ, 10 ਜੁਲਾਈ, 1947 ਨੂੰ ਹੋਈ ਬਟਵਾਰਾ ਕੌਂਸਲ ਦੀ ਮੀਟਿੰਗ ਵਿਚ ਕਿਹਾ, "ਭਾਵੇਂ ਕਿ ਉਹ ਮੁਸਲਿਮ ਵੱਸੋਂ ਨੂੰ ਕਾਬੂ ਰੱਖਣ ਵਿਚ ਪੂਰੀ ਵਾਹ ਲਾ ਰਿਹਾ ਹੈ, ਪਰ ਉਸਦੇ ਧਿਆਨ ਵਿਚ ਇਹ ਗੱਲ ਵੀ ਆਈ ਹੈ ਕਿ ਉਹ (ਸਿੱਖ) ਲੋਕਾਂ ਨੂੰ ਇਸ ਗੱਲ ਲਈ ਭੜਕਾ ਰਹੇ ਹਨ ਕਿ ਜੇ ਕੋਈ ਅਣਸੁਖਾਵਾਂ ਫ਼ੈਸਲਾ ਹੁੰਦਾ ਹੈ ਤਾਂ ਉਸਦਾ ਡੱਟ ਕੇ ਵਿਰੋਧ ਕੀਤਾ ਜਾਵੇ।" ਲਾਰਡ ਮਾਊਂਟਬੇਟਨ ਨੇ ਜੁਆਬ ਵਿਚ ਇਹ ਆਖਿਆ, "ਮੈਂ ਹਿਜ਼ ਹਾਈਨੈੱਸ ਮਹਾਰਾਜਾ ਪਟਿਆਲਾ, ਬਲਦੇਵ ਸਿੰਘ, ਮਾਸਟਰ ਤਾਰਾ ਸਿੰਘ ਤੇ ਹੋਰ ਉਸ ਨੂੰ ਮਿਲੇ ਸਾਰੇ ਲੀਡਰਾਂ ਨੂੰ ਸਪੱਸ਼ਟ ਕਰ ਦਿੱਤਾ ਹੈ ਕਿ ਫ਼ੈਸਲੇ ਦੇ ਵਿਰੋਧ ਦੀ ਸੂਰਤ ਵਿਚ, ਫ਼ੌਜਾਂ ਕੋਲ ਜੋ ਹਵਾਈ ਜਹਾਜ਼ਾਂ, ਟੈਂਕਾਂ, ਤੋਪਖ਼ਾਨੇ ਦੀ ਬੇਬਹਾ ਸ਼ਕਤੀ ਹੈ, ਉਸ ਨਾਲ ਬਹੁਤ ਭਾਰੀ ਨੁਕਸਾਨ ਹੋ ਸਕਦਾ ਹੈ।"[26]

4 ਅਗਸਤ, 1947 ਨੂੰ ਗਵਰਨਰ ਪੰਜਾਬ ਸਰ ਈ. ਜੈਨਕਿਨਜ਼ ਨੇ ਲਾਰਡ ਮਾਊਂਟਬੇਟਨ ਦੇ ਨਿੱਜੀ ਸਕੱਤਰ ਸਰ ਜੀ. ਐਬਲ ਨੂੰ ਲਿਖਿਆ : "ਮੈਂ ਜੈਨਲਡ ਰਾਬਰਟ ਸੈਵਿਜ (ਪੁਲਿਸ ਸੁਪ੍ਰਿੰਟੈਂਡੈਂਟ) ਨੂੰ ਕੁਝ ਦਸਤਾਵੇਜ਼ ਦੇ ਕੇ ਤੁਹਾਡੇ ਕੋਲ ਭੇਜ ਰਿਹਾ ਹਾਂ, ਜਿਹੜੇ ਮੇਰੇ ਵਿਚਾਰ ਵਿਚ ਵਾਇਸਰਾਇ ਸਾਹਿਬ ਨੂੰ ਵੇਖ ਲੈਣੇ ਚਾਹੀਦੇ ਹਨ

22. Alan Campbell Johnson, *Mission with Mountbatten,* p. 73.
23. 'The Punjab Disorders', *The Hindu,* ਮਦਰਾਸ, 11 ਅਕਤੂਬਰ, 1947.
24. *Civil and Military Gazette,* ਲਾਹੌਰ, 3 ਜੂਨ, 1947.
25. *Memoirs of Lord Ismay,* London, 1962, p. 420.
26. *Partition Proceedings,* ਜਿਲਦ I, ਭਾਰਤ ਸਰਕਾਰ ਪ੍ਰਿੰਟਿੰਗ ਪ੍ਰੈੱਸ, 1947, ਨਵੀਂ ਦਿੱਲੀ, ਪੰਨਾ 146.

ਜਾਂ ਉਹਨਾਂ ਦੇ ਧਿਆਨ ਵਿਚ ਹੋਣੇ ਚਾਹੀਦੇ ਹਨ।"[27] ਮਿਸਟਰ ਜਿਨਾਹ, ਮਿਸਟਰ ਲਿਆਕਤ ਅਲੀ ਅਤੇ ਸ: ਪਟੇਲ ਦੀ ਹਾਜ਼ਰੀ ਵਿਚ ਹੋਈ ਮੁਲਾਕਾਤ ਵਿਚ ਕੈਪਟਨ ਸੈਵਿਜ ਨੇ ਦੱਸਿਆ ਕਿ "ਸਭ ਤੋਂ ਪਹਿਲਾਂ ਫ਼ਸਾਦਾਂ ਲਈ ਭੜਕਾਉਣ ਵਾਲੇ ਬੰਦਿਆਂ ਵਿੱਚੋਂ ਇਕ ਪ੍ਰੀਤਮ ਸਿੰਘ ਨਾਂ ਦਾ ਬੰਦਾ ਗ੍ਰਿਫ਼ਤਾਰ ਕੀਤਾ ਗਿਆ ਹੈ, ਜਿਹੜਾ ਇੰਡੀਅਨ ਨੈਸ਼ਨਲ ਆਰਮੀ ਦਾ ਮੈਂਬਰ ਰਹਿ ਚੁੱਕਾ ਹੈ। ਉਸ ਨੇ ਇਕ ਲੰਬਾ ਬਿਆਨ ਦਿੱਤਾ ਹੈ, ਇਸ ਵਿਚ ਉਸ ਨੇ ਬੰਬ ਬਣਾਉਣ ਤੇ ਹੈੱਡ-ਵਰਕਸ ਉੱਤੇ ਹਮਲਾ ਕਰਨ ਦੀ ਸਿੱਖਾਂ ਦੀ ਸਕੀਮ ਵਿਚ ਮਾਸਟਰ ਤਾਰਾ ਸਿੰਘ ਦੀ ਸ਼ਮੂਲੀਅਤ ਦਾ ਸੰਕੇਤ ਦਿੱਤਾ ਹੈ।"

ਕੈਪਟਨ ਸੈਵਿਜ ਨੇ ਅੱਗੋਂ ਇਹ ਵੀ ਦੱਸਿਆ ਕਿ "ਮਾਸਟਰ ਤਾਰਾ ਸਿੰਘ ਅਨੁਸਾਰ 4 ਜਾਂ 5 ਸਿੱਖ ਨੌਜਵਾਨ ਪਾਕਿਸਤਾਨ ਸਪੈਸ਼ਲ ਗੱਡੀ ਨੂੰ ਉਡਾਉਣ ਅਤੇ ਤਬਾਹ ਕਰਨ ਪਿੱਛੋਂ ਇਸ ਨੂੰ ਅੱਗ ਲਾਉਣ ਅਤੇ ਇਸ ਵਿਚ ਸਵਾਰ ਲੋਕਾਂ ਨੂੰ ਮਾਰ ਮੁਕਾਉਣ ਦੀ ਸਕੀਮ ਤਿਆਰ ਕਰ ਰਹੇ ਹਨ। ਮਾਸਟਰ ਤਾਰਾ ਸਿੰਘ ਨੇ ਇਹ ਵੀ ਹਦਾਇਤ ਦੇ ਰੱਖੀ ਹੈ ਕਿ 15 ਅਗਸਤ ਨੂੰ ਕਰਾਚੀ ਵਿਚ ਹੋਣ ਵਾਲਿਆਂ ਸਮਾਗਮਾਂ ਵਿਚ ਮਿਸਟਰ ਜਿਨਾਹ ਨੂੰ ਮਾਰ ਮੁਕਾਇਆ ਜਾਵੇ।"[28]

ਕੈਪਟਨ ਸੈਵਿਜ ਨੇ ਕਿਹਾ ਕਿ "ਬੜੇ ਭਰੋਸੇਯੋਗ ਅਤੇ ਨਿਰਪੱਖ ਵਸੀਲਿਆਂ ਨੇ ਮਾਸਟਰ ਤਾਰਾ ਸਿੰਘ ਦੀ ਮੁਸਲਮਾਨਾਂ ਨੂੰ ਤਬਾਹ ਕਰਨ ਤੇ ਹਰ ਹਾਲਤ ਵਿਚ ਬਦਲਾ ਲੈਣ ਦੀ ਮਨੋਦਸ਼ਾ ਦੀ ਗਵਾਹੀ ਭਰੀ ਹੈ। ਮਾਸਟਰ ਤਾਰਾ ਸਿੰਘ ਸਿੱਖ ਫ਼ੌਜੀ ਅਫ਼ਸਰਾਂ ਕੋਲੋਂ ਹਥਿਆਰ ਲੈ ਕੇ ਸਾਰੇ ਸੂਬੇ ਵਿਚ ਵੰਡ ਰਿਹਾ ਹੈ।"[29] "ਸਰ ਜਾਰਜ ਐਬਲ ਨੇ ਮਾਸਟਰ ਤਾਰਾ ਸਿੰਘ ਨੂੰ ਹਰ ਹਾਲਤ ਵਿਚ ਗ੍ਰਿਫ਼ਤਾਰ ਕਰਨ ਦੀ ਰਾਏ ਦਿੱਤੀ।"

ਕੈਪਟਨ ਸੈਵਿਜ ਨੇ ਕਿਹਾ ਕਿ "ਅਜਿਹਾ ਕਰਨ ਨਾਲ ਕੇਂਦਰੀ ਪੰਜਾਬ ਵਿਚ ਨਿਸਚੇ ਹੀ ਗੜਬੜ ਹੋ ਸਕਦੀ ਹੈ।"

ਸਰਦਾਰ ਪਟੇਲ ਨੇ ਕਿਹਾ ਕਿ "ਉਹ ਗ੍ਰਿਫ਼ਤਾਰ ਕੀਤੇ ਗਏ ਲੋਕਾਂ, ਖ਼ਾਸ ਤੌਰ 'ਤੇ ਇੰਡੀਅਨ ਨੈਸ਼ਨਲ ਆਰਮੀ ਦੇ ਰਹਿ ਚੁੱਕੇ ਮੈਂਬਰਾਂ ਦੇ ਬਿਆਨਾਂ ਉੱਤੇ ਕੋਈ ਵਿਸ਼ਵਾਸ ਨਹੀਂ ਰੱਖਦਾ।"

ਕੈਪਟਨ ਸੈਵਿਜ ਨੇ ਕਿਹਾ ਕਿ "ਜਿਥੋਂ ਤਕ ਯਕੀਨ ਕੀਤਾ ਜਾ ਸਕਦਾ ਹੈ, ਜਿਨ੍ਹਾਂ ਕੋਲੋਂ ਪੁੱਛ-ਪੜਤਾਲ ਕੀਤੀ ਗਈ ਹੈ, ਉਸ ਸਭ ਹੀ ਸੱਚ ਬੋਲਦੇ ਲੱਗਦੇ ਹਨ। ਹਾਂ, ਪਰ ਮਾਸਟਰ ਤਾਰਾ ਸਿੰਘ ਖ਼ਿਲਾਫ਼ ਭਰੋਸੇਯੋਗ ਸਬੂਤ ਮਿਲਣਾ ਔਖਾ ਹੈ, ਪਰ ਉਸ ਨੂੰ ਪੰਜਾਬੀ ਸੇਫ਼ਟੀ ਐਕਟ ਦੀ ਧਾਰਾ 3 ਅਧੀਨ ਨਜ਼ਰਬੰਦ ਕੀਤਾ ਜਾ ਸਕਦਾ ਹੈ।"[30]

---

27. Nikola Mansarg and Penderal Moon (Ed.), *Transfer of Power,* Her Majesty Stationary Office, ਜਿਲਦ XII, ਡਾਕੂਮੈਂਟ ਨੰ: 338, ਪੰਨਾ 527.
28. *ਉਹੀ,* ਡਾਕੂਮੈਂਟ ਨੰ: 345, ਪੰਨਾ 537.
29. *ਉਹੀ,* ਡਾਕੂਮੈਂਟ ਨੰ: 345, ਪੰਨਾ 538.
30. *ਉਹੀ,* ਪੰਨਾ 538.

ਵਾਇਸਰਾਇ ਨੇ ਇਸ ਮਾਮਲੇ ਉੱਤੇ ਹੋਰ ਵਿਚਾਰ ਕਰਨ ਪਿੱਛੋਂ ਪੰਜਾਬ ਦੇ ਗਵਰਨਰ ਨੂੰ ਇਹ ਲਿਖਣ ਦਾ ਫ਼ੈਸਲਾ ਲਿਆ ਕਿ ਮਾਸਟਰ ਤਾਰਾ ਸਿੰਘ ਤੇ ਇਸ ਸਕੀਮ ਨਾਲ ਸੰਬੰਧਿਤ ਹੋਰ ਚੋਣਵੇਂ ਨੇਤਾਵਾਂ ਨੂੰ ਹੱਦਬੰਦੀ ਕਮਿਸ਼ਨ ਦਾ ਐਵਾਰਡ ਆਉਣ ਦੇ ਨਾਲ ਹੀ ਗ੍ਰਿਫ਼ਤਾਰ ਕਰ ਲਿਆ ਜਾਵੇ। ਵਾਇਸਰਾਇ ਦੀਆਂ ਹਦਾਇਤਾਂ ਅਨੁਸਾਰ ਜਾਰਜ ਐਬਲ 4 ਅਗਸਤ, 1947 ਨੂੰ ਸਰ ਈਵਾਨ ਜੈਨਕਿਨਜ਼ ਨੂੰ ਹੇਠ ਲਿਖੇ ਮਜ਼ਮੂਨ ਵਾਲੀ ਚਿੱਠੀ ਲਿਖੀ:

ਮੇਰੇ ਪਿਆਰੇ ਜੈਨਕਿਨਜ਼,
ਸੈਵਿਜ ਹੱਥ ਭੇਜੇ ਨਿੱਜੀ ਪੱਤਰ ਲਈ ਤੁਹਾਡਾ ਸ਼ੁਕਰੀਆ। ਮੈਂ ਨਾਸ਼ਤੇ ਸਮੇਂ ਸੈਵਿਜ ਤੋਂ ਸਾਰੀ ਕਹਾਣੀ ਸੁਣੀ ਤੇ ਫਿਰ ਇਹ ਚਿੱਠੀ ਵਾਇਸਰਾਇ ਸਾਹਿਬ ਦੇ ਹਵਾਲੇ ਕਰ ਦਿੱਤੀ। ਉਹ ਉਸ ਸਮੇਂ ਬਟਵਾਰਾ ਕੌਂਸਲ ਦੀ ਮੀਟਿੰਗ ਵਿਚ ਸਨ ਅਤੇ ਮੀਟਿੰਗ ਮੁੱਕਣ ਪਿੱਛੋਂ ਉਹਨਾਂ ਜਿਨਾਹ, ਲਿਆਕਤ ਅਤੇ ਪਟੇਲ ਨੂੰ ਰੋਕ ਲਿਆ। ਸੈਵਿਜ ਨੇ ਉਹਨਾਂ ਨੂੰ ਸਾਰੀ ਕਹਾਣੀ ਸੁਣਾਉਣ ਲਈ ਕਿਹਾ। ਸੈਵਿਜ ਨੇ ਬਾਖ਼ੂਬੀ ਇਹ ਕਹਾਣੀ ਸੁਣਾਈ ਅਤੇ ਕਿਹਾ ਕਿ ਹੋਰ ਗਰਮ ਖ਼ਿਆਲੀਏ ਸਿੱਖਾਂ ਨੂੰ ਗ੍ਰਿਫ਼ਤਾਰ ਕਰਨਾ ਜ਼ਰੂਰੀ ਬਣ ਜਾਂਦਾ ਹੈ। ਇੱਕੋ ਸੁਆਲ ਬਾਕੀ ਸੀ ਕਿ ਕਦੋਂ ਗ੍ਰਿਫ਼ਤਾਰ ਕੀਤਾ ਜਾਵੇ ? ਵਾਇਸਰਾਇ ਸਾਹਿਬ ਦਾ ਵਿਚਾਰ ਸੀ ਕਿ ਸਭ ਤੋਂ ਚੰਗਾ ਅਵਸਰ ਤਾਂ ਹੱਦਬੰਦੀ ਕਮਿਸ਼ਨ ਦੇ ਐਵਾਰਡ ਆਉਣ ਦੇ ਨਾਲ ਹੀ ਗ੍ਰਿਫ਼ਤਾਰ ਕਰਨ ਦਾ ਹੈ। ਵਾਇਸਰਾਇ ਸਾਹਿਬ ਨੇ ਕਿਹਾ ਕਿ ਜੇ ਐਵਾਰਡ ਦੇ ਐਲਾਨ ਤੋਂ ਪ੍ਰਹਿਲਾਂ ਹੀ ਗ੍ਰਿਫ਼ਤਾਰ ਕੀਤਾ ਜਾਂਦਾ ਹੈ ਤਾਂ ਗੜਬੜ ਦੇ ਫੈਲਣ ਦੀ ਸੰਭਾਵਨਾ ਹੈ ਅਤੇ ਜੇ ਇਹ ਐਵਾਰਡ ਸਿੱਖਾਂ ਦੇ ਹੱਕ ਵਿਚ ਨਹੀਂ ਜਾਂਦਾ ਅਤੇ ਉਹ 12 ਅਗਸਤ ਨੂੰ ਗ੍ਰਿਫ਼ਤਾਰ ਕਰ ਲਏ ਜਾਂਦੇ ਹਨ ਤਾਂ 15 ਅਗਸਤ ਨੂੰ ਹਾਲਤ ਹੋਰ ਵੀ ਗੰਭੀਰ ਹੋ ਜਾਵੇਗੀ।

ਸਭ ਨੇ ਇਸ ਮਾਮਲੇ ਉੱਤੇ ਸਾਂਝੀ ਪਾਲਿਸੀ ਬਣਾਉਣ ਦੀ ਸਹਿਮਤੀ ਪ੍ਰਗਟਾਈ ਅਤੇ ਵਾਇਸਰਾਇ ਸਾਹਿਬ ਨੇ ਕਿਹਾ ਮੈਂ ਉਹਨਾਂ ਨੂੰ ਇਸ ਮਾਮਲੇ ਸੰਬੰਧੀ ਸਰ ਚੰਦੂ ਲਾਲ ਤ੍ਰਿਵੇਦੀ (ਗਵਰਨਰ, ਪੂਰਬੀ ਪੰਜਾਬ) ਅਤੇ ਇਸ ਉਪਰੰਤ ਪੂਰਬੀ ਪੰਜਾਬ ਦੇ ਚੀਫ਼ ਮਨਿਸਟਰ ਅਤੇ ਪੱਛਮੀ ਪੰਜਾਬ ਦੇ ਚੀਫ਼ ਮਨਿਸਟਰਾਂ ਨਾਲ ਉਨ੍ਹਾਂ ਦੇ ਚੁਣੇ ਜਾਣ ਪਿੱਛੋਂ ਵਿਚਾਰ-ਵਟਾਂਦਰਾ ਕਰਨ ਦੀ ਸਲਾਹ ਦਿਆਂਗਾ।

ਇਹ ਗੱਲ ਪ੍ਰਵਾਨ ਕੀਤੀ ਗਈ ਕਿ ਇਸ ਮਾਮਲੇ ਉੱਤੇ ਹੋਰ ਚਰਚਾ ਅਤੇ ਵਿਚਾਰ-ਵਟਾਂਦਰੇ ਤੋਂ ਪਿੱਛੋਂ ਆਪਣੀਆਂ ਸਿਫ਼ਾਰਸ਼ਾਂ ਦੇਣ ਦੇ ਯੋਗ ਹੋਣ ਲਈ ਤੁਹਾਨੂੰ ਹੋਰ ਸਮੇਂ ਦੀ ਲੋੜ ਹੋਵੇਗੀ। ਪਰ ਮੀਟਿੰਗ ਵਿਚ ਇਹ ਪੱਕਾ ਵਿਚਾਰ ਬਣ ਗਿਆ ਸੀ ਕਿ (ੳ) ਗ੍ਰਿਫ਼ਤਾਰੀਆਂ ਕੀਤੀਆਂ ਜਾਣ (ਅ) ਪਰ ਇਹ ਗ੍ਰਿਫ਼ਤਾਰੀਆਂ ਇਕ ਹਫ਼ਤੇ ਦੇ ਲਗਭਗ ਸਮੇਂ ਲਈ ਨਾ ਕੀਤੀਆਂ ਜਾਣ।

ਤੁਹਾਡਾ ਆਗਿਆਕਾਰੀ
ਜੀ.ਟੀ.ਬੀ. ਐਬਲ[31]

ਲਾਰਡ ਮਾਊਂਟਬੇਟਨ ਨੇ 8 ਅਗਸਤ, 1947 ਨੂੰ ਸੈਕਟਰੀ ਆਫ਼ ਸਟੇਟ ਅਰਲ ਆਫ਼ ਲਿਸਟੋਵੈੱਲ ਨੂੰ ਲਿਖਿਆ:

ਜਿਸ ਬੰਦੇ ਨੇ ਇਹ ਬਹੁਤ ਸਾਰੀ ਸੂਚਨਾ ਦਿੱਤੀ ਹੈ, ਉਹ ਇੰਡੀਅਨ ਨੈਸ਼ਨਲ ਆਰਮੀ ਦਾ ਮੈਂਬਰ ਰਹਿ ਚੁੱਕਾ ਹੈ। ਇਹ ਵਿਅਕਤੀ ਜੰਗ ਦੌਰਾਨ ਜਾਪਾਨੀ ਜਾਸੂਸੀ ਸਕੂਲ ਵਿਚ ਸੀ

31. *ਉਹੀ*, ਡਾਕੂਮੈਂਟ ਨੰ: 346, ਪੰਨਾ 539.

ਤੇ ਇਸ ਨੂੰ ਸਬਮੈਰੀਨ (ਪਣਡੁੱਬੀ) ਰਾਹੀਂ ਭਾਰਤ ਭੇਜਿਆ ਗਿਆ ਸੀ। ਇਸ ਸੰਦੇਸ਼ ਦੀ ਸੂਚਨਾ ਅਨੁਸਾਰ ਸਿੱਖਾਂ ਦੀ ਬੰਬ ਬਣਾਉਣ ਤੇ ਹੈੱਡਵਰਕਸ ਨੂੰ ਉਡਾਉਣ ਦੀ ਸਕੀਮ ਵਿਚ ਮਾਸਟਰ ਤਾਰਾ ਸਿੰਘ ਦਾ ਹੱਥ ਹੈ। ਦੂਜੇ ਗ੍ਰਿਫ਼ਤਾਰ ਕੀਤੇ ਬੰਦਿਆਂ ਦੇ ਬਿਆਨਾਂ ਅਨੁਸਾਰ 15 ਅਗਸਤ ਨੂੰ ਦਿੱਲੀ ਤੋਂ ਕਰਾਚੀ ਪਾਕਿਸਤਾਨੀ ਸਰਕਾਰ ਨੇ ਸਟਾਫ਼ ਨੂੰ ਲੈ ਜਾਣ ਵਾਲੀ ਗੱਡੀ ਨੂੰ ਤਬਾਹ ਕਰਨ ਦੀ ਸਕੀਮ ਵਿਚ ਵੀ ਮਾਸਟਰ ਤਾਰਾ ਸਿੰਘ ਸ਼ਾਮਲ ਸੀ। ਸਬੂਤ ਜੋ ਮਿਲੇ ਹਨ, ਉਹ ਇਤਨੇ ਭਰੋਸੇਯੋਗ ਹਨ ਕਿ ਜੈਨਕਿਨਜ਼ ਨੂੰ ਮਾਸਟਰ ਤਾਰਾ ਸਿੰਘ ਅਤੇ ਹੋਰ ਗਰਮ ਖ਼ਿਆਲੀਏ ਸਿੱਖਾਂ ਨੂੰ ਛੇਤੀ ਹੀ 15 ਅਗਸਤ ਤੋਂ ਪਹਿਲੇ ਗ੍ਰਿਫ਼ਤਾਰ ਕਰਨਾ ਪਵੇਗਾ।[32]

ਲਾਰਡ ਮਾਊਂਟਬੇਟਨ ਦੇ ਪੱਤਰ ਦੇ ਉੱਤਰ ਵਿਚ ਗਵਰਨਰ ਪੰਜਾਬ ਈਵਾਨ ਜੈਨਕਿਨਜ਼ ਨੇ ਵਾਇਸਰਾਇ ਨੂੰ ਲਿਖਿਆ :

ਮੈਂ ਇਸ ਮਾਮਲੇ ਸੰਬੰਧੀ ਤ੍ਰਿਵੇਦੀ (ਸਰ ਚੰਦੂ ਲਾਲ ਤ੍ਰਿਵੇਦੀ, ਪੂਰਬੀ ਪੰਜਾਬ ਦੇ ਮਨੋਨੀਤ ਗਵਰਨਰ) ਅਤੇ ਮੂਡੀ (ਸਰ ਫ਼ਰਾਂਸਿਸ ਮੂਡੀ, ਪੱਛਮੀ ਪੰਜਾਬ ਦੇ ਮਨੋਨੀਤ ਗਵਰਨਰ) ਦੋਹਾਂ ਨਾਲ ਵਿਚਾਰ-ਵਟਾਂਦਰਾ ਕੀਤਾ ਹੈ ਅਤੇ ਇਸ ਬਾਰੇ ਇਹ ਰਾਏ ਬਣੀ ਹੈ :

(ੳ) ਕਿ ਮਾਸਟਰ ਤਾਰਾ ਸਿੰਘ ਅਤੇ ਉਸਦੇ ਸਾਥੀਆਂ ਦੀ ਹੁਣ ਜਾਂ ਹੱਦਬੰਦੀ ਕਮਿਸ਼ਨ ਦੇ ਐਵਾਰਡ ਦੇ ਐਲਾਨ ਦੇ ਨਾਲ ਹੀ ਗ੍ਰਿਫ਼ਤਾਰੀ ਹਾਲਾਤ ਨੂੰ ਸੁਧਾਰਨ ਦੀ ਥਾਂ ਸਗੋਂ ਹੋਰ ਵਿਗਾੜੇਗੀ; ਅਤੇ

(ਅ) ਜੇ ਐਵਾਰਡ ਦੇ ਐਲਾਨ ਪਿੱਛੋਂ ਅਤੇ 15 ਅਗਸਤ ਤੋਂ ਪਹਿਲਾਂ ਸਿੱਖ ਕੋਈ ਗੰਭੀਰ ਸਮੱਸਿਆ ਖੜੀ ਕਰਦੇ ਹਨ ਤਾਂ ਉਹਨਾਂ ਨੂੰ ਗ੍ਰਿਫ਼ਤਾਰ ਕਰਨਾ ਜ਼ਰੂਰੀ ਬਣ ਜਾਂਦਾ ਹੈ ਤਾਂ ਮੈਂ ਉਹਨਾਂ ਨਾਲ ਨਜਿੱਠਣ ਲਈ ਨਵੇਂ ਪੱਛਮੀ ਅਤੇ ਪੂਰਬੀ ਪੰਜਾਬ ਦੇ ਗਵਰਨਰਾਂ ਹੱਥੀਂ ਇਸ ਕੰਮ ਨੂੰ ਨੇਪਰੇ ਚਾੜ੍ਹਨਾ ਵਧੇਰੇ ਠੀਕ ਸਮਝਦਾ ਹਾਂ।[33]

ਜੇ ਹੋਰ ਵਿਸਤਾਰ ਵਿਚ ਜਾਈਏ ਤਾਂ

(ੳ) ਇਹ ਸਪੱਸ਼ਟ ਹੈ ਕਿ ਅੰਮ੍ਰਿਤਸਰ ਅਤੇ ਹੋਰ ਥਾਵਾਂ ਤੇ ਪਿੰਡਾਂ ਉੱਤੇ ਹੋ ਰਹੇ ਹਮਲੇ ਮਾਸਟਰ ਤਾਰਾ ਸਿੰਘ ਤੇ ਉਸਦੇ ਸਾਥੀਆਂ ਨੇ ਨਹੀਂ ਕਰਾਏ, ਬੇਸ਼ੱਕ ਇਹ ਹਮਲੇ ਉਹਨਾਂ ਦੇ ਪ੍ਰਚਾਰ ਦਾ ਸਿੱਟਾ ਹਨ। ਉਹਨਾਂ ਦੀ ਹੁਣ ਜਾਂ ਹੱਦਬੰਦੀ ਕਮਿਸ਼ਨ ਦੇ ਐਵਾਰਡ ਨਾਲ ਕੀਤੀ ਗਈ ਗ੍ਰਿਫ਼ਤਾਰੀ ਨਾਲ ਯਕੀਨਨ ਹੀ ਸਿੱਖਾਂ ਵਿਚ ਤਿੱਖਾ ਪ੍ਰਤਿਕਰਮ ਹੋਵੇਗਾ।

(ਅ) ਜੇ ਉਹਨਾਂ ਦੀ ਗ੍ਰਿਫ਼ਤਾਰੀ ਪ੍ਰਸ਼ਾਸਨ ਦੀ ਮੱਦ 93 ਹੇਠ ਕੀਤੀ ਜਾਂਦੀ ਹੈ ਤਾਂ ਪੱਛਮੀ ਪੰਜਾਬ ਵਿੱਚੋਂ ਗ੍ਰਿਫ਼ਤਾਰ ਕੀਤੇ ਗਏ ਸਿੱਖਾਂ ਨੂੰ ਪਾਕਿਸਤਾਨ ਜੇਲ੍ਹ ਵਿਚ ਰੱਖਣਾ ਪਵੇਗਾ ਅਤੇ ਪੂਰਬੀ ਪੰਜਾਬ ਵਾਲੇ ਲੀਡਰਾਂ ਨੂੰ ਹਿੰਦੁਸਤਾਨੀ ਜੇਲ੍ਹ ਵਿਚ ਰੱਖਣਾ ਪਵੇਗਾ—ਇਸ ਸੰਬੰਧੀ ਨਵੀਆਂ ਸਰਕਾਰਾਂ ਦੇ ਦ੍ਰਿਸ਼ਟੀਕੋਣ ਬਾਰੇ ਕੁਝ ਵੀ ਕਹਿਣਾ ਸੰਭਵ ਨਹੀਂ, ਪਰ ਜੇਕਰ ਨਵੀਆਂ ਸਰਕਾਰਾਂ ਇਸ ਬਾਰੇ ਖ਼ੁਦ ਫ਼ੈਸਲਾ ਕਰਦੀਆਂ ਹਨ ਤਾਂ ਉਹ ਇਹਨਾਂ ਕੈਦੀਆਂ ਨੂੰ ਰੱਖਣ ਲਈ ਠੀਕ ਤੇ ਯੋਗ ਪ੍ਰਬੰਧ ਖ਼ੁਦ ਕਰਨਗੀਆਂ। ਇਹ ਮਾਮਲਾ ਕਾਫ਼ੀ ਪਰੇਸ਼ਾਨੀ ਦਾ ਕਾਰਨ ਬਣ ਸਕਦਾ ਹੈ।[34]

ਇਸ ਲਈ ਗ੍ਰਿਫ਼ਤਾਰੀਆਂ ਦੀ ਤਜਵੀਜ਼ ਭਾਵੇਂ ਅਸਾਂ ਬਣਾਈ ਹੈ, ਪਰ ਬਿਨਾਂ ਕਿਸੇ ਮਜਬੂਰੀ ਦੇ ਮੈਂ ਖ਼ੁਦ ਇਹ ਕੰਮ ਨਹੀਂ ਕਰਾਂਗਾ। ਸਿੱਖ ਲੀਡਰਾਂ ਨੂੰ ਗ੍ਰਿਫ਼ਤਾਰ ਕਰਨਾ ਸੌਖਾ ਨਹੀਂ, ਉਹ

32. *ਉਹੀ*, ਡਾਕੂਮੈਂਟ ਨੰ: 384, ਪੰਨਾ 636.
33. *ਉਹੀ*, ਡਾਕੂਮੈਂਟ ਨੰ: 403, ਪੰਨਾ 636.
34. *ਉਹੀ*, ਪੰਨਾ 636.

ਅਕਸਰ ਮਫ਼ਰ 'ਤੇ ਚੜ੍ਹੇ ਰਹਿੰਦੇ ਹਨ ਤੇ ਆਮ ਕਰਕੇ ਗੋਲਡਨ ਟੈਂਪਲ (ਦਰਬਾਰ ਸਾਹਿਬ, ਅੰਮ੍ਰਿਤਸਰ) ਵਰਗੀਆਂ ਥਾਵਾਂ 'ਤੇ ਟਿਕਾਣਾ ਕਰਦੇ ਹਨ। ਅਜਿਹੀ ਥਾਂ 'ਤੇ ਪੁਲਿਸ ਦੀ ਕੀਤੀ ਕਾਰਵਾਈ ਭੜਕਾਹਟ ਦਾ ਕਾਰਨ ਬਣ ਜਾਂਦੀ ਹੈ। ਇਹ ਫ਼ੈਸਲਾ ਭਾਵੇਂ ਜਿਨਾਹ ਨੂੰ ਪਸੰਦ ਨਾ ਆਵੇ, ਪਰ ਮੇਰੇ ਖ਼ਿਆਲ ਵਿਚ ਹਾਲਾਤ ਦੇ ਸਨਮੁੱਖ ਇਹ ਫ਼ੈਸਲਾ ਹੀ ਠੀਕ ਹੈ। ਸਾਡੀ ਪਾਲਿਸੀ ਤਾਂ ਇਹ ਹੈ ਕਿ ਸੱਤਾ ਬਦਲੀ ਦਾ ਕੰਮ ਸੰਭਵ ਹੱਦ ਤਕ ਆਰਾਮ ਨਾਲ ਹੋ ਜਾਵੇ, ਇਸ ਲਈ ਅਸੀਂ ਭਾਰੀ ਜੋਖੋਂ ਉਠਾਉਣ ਲਈ ਵੀ ਤਿਆਰ ਹਾਂ। ਦੋਹਾਂ ਸਰਕਾਰਾਂ ਨੂੰ ਸਿੱਖਾਂ ਨਾਲ ਲੜਨਾ ਪਵੇਗਾ, ਪਰ ਜੇ ਇਹ ਚੜ੍ਹਾਈ ਹੁਣ ਸ਼ੁਰੂ ਕਰ ਦੇਈਏ ਤਾਂ ਇਹ ਲੜਾਈ-ਝਗੜਾ ਦੋਹਾਂ ਸਰਕਾਰਾਂ ਨੂੰ ਵਿਰਾਸਤ ਵਿਚ ਮਿਲੇਗਾ ਅਤੇ ਜੇਕਰ ਅਸੀਂ ਸੱਤਾ ਬਦਲੀ ਤੋਂ ਪਹਿਲਾਂ ਗ੍ਰਿਫ਼ਤਾਰੀਆਂ ਕਰਨ ਲਈ ਮਜਬੂਰ ਹੋ ਜਾਂਦੇ ਹਾਂ ਤਾਂ ਮੇਰੇ ਖ਼ਿਆਲ ਵਿਚ ਨਵੀਆਂ ਸਰਕਾਰਾਂ ਨੂੰ ਵਿਰਾਸਤ ਵਿਚ ਮਿਲੀ ਇਹ ਲੜਾਈ ਨਿਆਂਪੂਰਨ ਨਹੀਂ ਹੋਵੇਗੀ।

ਤੁਹਾਡਾ ਸ਼ੁਭਚਿੰਤਕ
ਈ. ਜੈਨਕਿਨਜ਼[35]

ਮਾਸਟਰ ਤਾਰਾ ਸਿੰਘ ਤੇ ਹੋਰ ਸਿੱਖ ਲੀਡਰਾਂ ਦੀ ਗ੍ਰਿਫ਼ਤਾਰੀ ਦੇ ਸੰਬੰਧ ਵਿਚ ਲਾਰਡ ਮਾਊਂਟਬੇਟਨ ਨੇ ਆਪਣੀ ਨਿੱਜੀ ਰਿਪੋਰਟ ਨੰ: 17, ਮਿਤੀ 16 ਅਗਸਤ ਨੂੰ ਇੰਗਲੈਂਡ ਵਿਚ ਬਰਤਾਨਵੀ ਸਰਕਾਰ ਨੂੰ ਲਿਖਿਆ :

ਜੈਨਕਿਨਜ਼, ਮੂਡੀ ਅਤੇ ਤ੍ਰਿਵੇਦੀ (ਵਰਤਮਾਨ ਗਵਰਨਰ ਅਤੇ ਪੰਜਾਬ ਦੇ ਬਣਨ ਵਾਲੇ ਦੋਵੇਂ ਗਵਰਨਰਾਂ) ਨੇ ਮਿਲ ਕੇ ਇਸ ਮਸਲੇ 'ਤੇ ਵਿਚਾਰ ਕੀਤੀ ਹੈ ਅਤੇ ਸਰਬ-ਸੰਮਤੀ ਨਾਲ ਫ਼ੈਸਲਾ ਲਿਆ ਹੈ ਕਿ ਹੱਦਬੰਦੀ ਕਮਿਸ਼ਨ ਦੇ ਐਲਾਨ ਹੋਣ ਤਕ ਅਤੇ ਜਦੋਂ ਤਕ ਕਿ ਨਵੀਆਂ ਸਰਕਾਰਾਂ ਅਮਨ ਕਾਨੂੰਨ ਦੀ ਜ਼ਿੰਮੇਦਾਰੀ ਨਹੀਂ ਸੰਭਾਲਦੀਆਂ, ਗ੍ਰਿਫ਼ਤਾਰੀਆਂ ਦੀ ਵਜ੍ਹਾ ਨਾਲ ਸਿੱਖਾਂ ਵੱਲੋਂ ਹੋਰ ਗੰਭੀਰ ਗੜਬੜ ਦੀ ਸੰਭਾਵਨਾ ਹੋ ਸਕਦੀ ਹੈ।[36]

ਪਾਕਿਸਤਾਨ ਦੇ ਖ਼ਜ਼ਾਨਾ ਮੰਤਰੀ ਗ਼ੁਲਾਮ ਮੁਹੰਮਦ ਨੇ ਇੰਗਲੈਂਡ ਫੇਰੀ ਦੌਰਾਨ 5 ਜੁਲਾਈ, 1948 ਨੂੰ ਲੰਡਨ ਵਿਚ ਇਕ ਪ੍ਰੈੱਸ ਭੇਂਟ ਵਿਚ ਕਿਹਾ, "...ਕੁਝ ਹੱਦ ਤਕ ਸਾਰਾ ਕਸੂਰ ਮਾਊਂਟਬੇਟਨ ਦਾ ਹੈ।" ਪਾਕਿਸਤਾਨ ਦੇ ਵਜ਼ੀਰ ਦਾ ਇਹ ਇਲਜ਼ਾਮ ਸੀ ਕਿ ਸਿੱਖਾਂ ਅਤੇ ਰਾਸ਼ਟਰੀ ਸਵੈਮ ਸੰਘ ਦੀ ਇਸ ਗੰਭੀਰ ਸਾਜ਼ਿਸ਼ ਦਾ ਆਖ਼ਰੀ ਵਾਇਸਰਾਇ ਨੂੰ ਪਤਾ ਸੀ ਕਿ "ਮੁਸਲਮਾਨਾਂ ਨੂੰ ਮਾਰ ਕੇ ਪਾਕਿਸਤਾਨ ਦਾ ਗਲਾ ਘੁੱਟ ਦਿੱਤਾ ਜਾਵੇ, ਫਿਰ ਵੀ ਵਾਇਸਰਾਇ ਨੇ ਇਸ ਵਿਰੁੱਧ ਕਾਰਵਾਈ ਕਰਨ ਤੋਂ ਇਨਕਾਰ ਕਰ ਦਿੱਤਾ।"[37]

ਪ੍ਰਮੁੱਖ ਪਾਕਿਸਤਾਨੀ ਅੰਗਰੇਜ਼ੀ ਅਖ਼ਬਾਰ ਡਾਨ ਦੀ ਟਿੱਪਣੀ ਇਹ ਸੀ :

ਇਹ ਗੰਭੀਰ ਦੋਸ਼ ਮਾਊਂਟਬੇਟਨ 'ਤੇ ਨਹੀਂ, ਸਗੋਂ ਬਰਤਾਨਵੀ ਸਰਕਾਰ 'ਤੇ ਵੀ ਲੱਗਦਾ ਹੈ, ਜਿਸ ਨੇ ਇਹ ਤਬਾਹਕੁੰਨ ਪਾਲਿਸੀ ਨੂੰ ਪ੍ਰਵਾਨਗੀ ਦਿੱਤੀ। ਜੋ ਕਰਨ ਯੋਗ ਸੀ, ਉਹ ਨਾ ਕਰਨਾ, ਜਿਸ ਬਾਰੇ ਬਾਰ ਬਾਰ ਕਿਹਾ ਗਿਆ ਹੋਵੇ ਤੇ ਕਰਨ ਦਾ ਵਾਅਦਾ ਵੀ ਕੀਤਾ ਗਿਆ

35. *ਉਹੀ*, ਡਾਕੂਮੈਂਟ ਨੰ: 463, ਪੰਨਾ 637.
36. *ਉਹੀ*, ਡਾਕੂਮੈਂਟ ਨੰ: 489, ਪੰਨਾ 765.
37. *Hindustan Times*, ਨਵੀਂ ਦਿੱਲੀ, 7 ਜੁਲਾਈ, 1948.

ਹੋਵੇ, ਉਸ ਨੂੰ ਨਾ ਭੁੱਲਿਆ ਜਾ ਸਕਦਾ ਹੈ, ਨਾ ਮੁਆਫ਼ ਕੀਤਾ ਜਾ ਸਕਦਾ ਹੈ। ਇਹ ਨੀਤੀ ਜਿਹੜੀ ਇਸ ਕਾਲ ਦੀਆਂ ਭਿਆਨਕ ਦੁਖਦਾਈ ਘਟਨਾਵਾਂ ਦਾ ਕਾਰਨ ਬਣੀ, ਦੀ ਪੂਰੀ ਜ਼ਿੰਮੇਦਾਰੀ ਲਾਰਡ ਮਾਊਂਟਬੇਟਨ ਦੇ ਸਿਰ ਆਉਂਦੀ ਹੈ।[38]

ਬਰਤਾਨਵੀ ਕਾਮਨਵੈੱਲਥ ਸੰਪਰਕ ਅਫ਼ਸਰ ਨੇ ਇਸ ਇਲਜ਼ਾਮ ਦਾ ਖੰਡਨ ਕੀਤਾ। ਇਸ ਵਿਚ ਦੱਸਿਆ ਗਿਆ ਕਿ ਮੁਸਲਿਮ ਲੀਗ ਅਤੇ ਮੁਸਲਿਮ ਨੈਸ਼ਨਲ ਗਾਰਡ ਨੇ ਮਾਰਚ/ਅਪਰੈਲ 1947 ਵਿਚ ਪੰਜਾਬ ਦੇ ਉੱਤਰ ਵੱਲ (ਰਾਵਲਪਿੰਡੀ, ਅਟਕ ਅਤੇ ਮੁਲਤਾਨ ਜ਼ਿਲ੍ਹੇ) ਖ਼ੂਨ-ਖ਼ਰਾਬਾ ਅਤੇ ਵੱਡੇ ਪੱਧਰ 'ਤੇ ਫ਼ਸਾਦ ਕਰਵਾਏ, ਜਿਸ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਹਿੰਦੂ-ਸਿੱਖ ਮਾਰੇ ਗਏ। ਅਗਸਤ 1947 ਵਿਚ ਜੋ ਕੁਝ ਪੰਜਾਬ ਵਿਚ ਵਾਪਰਿਆ, ਉਹ ਉਸੇ ਖ਼ੂਨੀ ਹੋਲੀ ਦਾ ਭਾਗ ਸੀ, ਜਿਸ ਦੀ ਖੇਡ ਮੁਸਲਿਮ ਲੀਗ ਨੇ 1946 ਵਿਚ ਕਲਕੱਤਾ ਵਿਚ ਸ਼ੁਰੂ ਕੀਤੀ ਸੀ।[39] ਭਾਰਤੀ ਪੰਜਾਬ ਵਿਚ ਦੁਖੀ ਹੋਏ ਲੋਕਾਂ ਦਾ ਲੀਡਰਾਂ ਦੀ ਸ਼ਾਂਤੀ ਵਾਲੀ ਦੁਹਾਈ ਵਿਰੁੱਧ ਸੁਭਾਵਿਕ ਉਬਾਲ ਸੀ। ਮੁਸਲਮਾਨੀ ਪੰਜਾਬ ਵਾਲੇ ਪਾਸੇ ਲੀਗੀਆਂ, ਮੁਸਲਮਾਨਾਂ ਅਫ਼ਸਰਾਂ, ਪੁਲਿਸ ਅਤੇ ਫ਼ੌਜ ਨੇ ਪਾਕਿਸਤਾਨ ਸਰਕਾਰ ਦੀ ਨੌਕਰਸ਼ਾਹੀ ਨਾਲ ਭਾਵੇਂ ਜ਼ਾਹਰੀ ਨਹੀਂ, ਪਰ ਮਿਲੀ-ਭੁਗਤ ਨਾਲ ਹਿਟਲਰ ਦੀ ਟੀਮ ਵਰਗਾ ਕਾਰਜ ਕੀਤਾ।[40]

ਸਰਹੱਦ ਦੇ ਦੋਹੀਂ ਪਾਸੀਂ ਰਿਫ਼ਿਊਜੀ ਵੀ ਇਸ ਦਾ ਕਾਰਨ ਬਣੇ, ਕਿਉਂਕਿ ਉਹ ਵਿਰੋਧੀ ਫ਼ਿਰਕੇ ਦੀਆਂ ਜ਼ਮੀਨਾਂ ਤੇ ਮਕਾਨਾਂ ਉੱਤੇ ਕਬਜ਼ਾ ਕਰਨਾ ਚਾਹੁੰਦੇ ਸਨ। ਦੋਹਾਂ ਪੰਜਾਬਾਂ ਵਿਚ ਬਟਵਾਰੇ ਕਾਰਨ ਹੋਈਆਂ ਪ੍ਰਸ਼ਾਸਨਕ ਤਬਦੀਲੀਆਂ ਵੀ ਫ਼ਿਰਕੂ ਫ਼ਸਾਦਾਂ ਦਾ ਕਾਰਨ ਬਣੀਆਂ।

ਅਗਸਤ 1947 ਦੀ ਗੜਬੜ ਲਈ ਪੱਛਮੀ ਪੰਜਾਬ ਤੋਂ ਆਏ ਸ਼ਰਨਾਰਥੀ ਹੀ ਮੁੱਖ ਤੌਰ 'ਤੇ ਜ਼ਿੰਮੇਦਾਰ ਸਨ। ਇਹ ਗ਼ੈਰ-ਮੁਸਲਿਮ ਸ਼ਰਨਾਰਥੀ ਰਾਵਲਪਿੰਡੀ, ਮੁਲਤਾਨ ਦੇ ਜ਼ਿਲ੍ਹਿਆਂ ਅਤੇ ਹੋਰ ਇਲਾਕਿਆਂ ਵਿਚ ਫ਼ਸਾਦਾਂ ਦੇ ਦਿਨਾਂ ਤੋਂ ਹੀ ਆਪਣੇ ਘਰਾਂ ਨੂੰ ਛੱਡ ਕੇ ਜਾ ਰਹੇ ਸਨ। ਉਹਨਾਂ ਲਈ ਅਟਕ ਜ਼ਿਲ੍ਹੇ ਦੇ 'ਵਾਹ' ਸਥਾਨ 'ਤੇ ਇਕ ਕੈਂਪ ਸਥਾਪਿਤ ਕੀਤਾ ਗਿਆ ਸੀ, ਕਿਉਂਕਿ ਇਹਨਾਂ ਇਲਾਕਿਆਂ ਦੀ ਮੁਸਲਿਮ ਵੱਸੋਂ ਕਈ ਵਾਰੀ ਸਰਕਾਰੀ ਕਰਮਚਾਰੀਆਂ ਦੀ ਮਿਲੀ-ਭੁਗਤ ਅਤੇ ਉਹਨਾਂ ਤੋਂ ਪ੍ਰੇਰਨਾ ਲੈ ਕੇ ਗ਼ੈਰ-ਮੁਸਲਮਾਨਾਂ ਉੱਤੇ ਅਤਿਆਚਾਰ ਕਰ ਰਹੇ ਸਨ।[41] ਜਿਥੇ ਜਿਥੇ ਵੀ ਇਹ ਸ਼ਰਨਾਰਥੀ ਗਏ, ਉਥੇ ਉਹਨਾਂ ਆਪਣੀਆਂ ਮੁਸੀਬਤਾਂ ਦੀਆਂ ਕਹਾਣੀਆਂ ਸੁਣਾਈਆਂ, ਜਿਸ ਨਾਲ ਖਿੱਚੋਤਾਣ ਤੇ ਹਫ਼ੜਾ-ਦਫ਼ੜੀ ਵਧਦੀ ਗਈ। ਮੁਸਲਿਮ ਲੀਡਰਾਂ ਨੇ ਗ਼ੈਰ-ਮੁਸਲਮਾਨਾਂ ਉੱਤੇ ਹੁੰਦੇ ਇਹਨਾਂ ਹਮਲਿਆਂ ਦੀ ਨਾ ਕਦੇ ਨਿੰਦਿਆ ਕੀਤੀ ਅਤੇ ਨਾ ਹੀ ਅਫ਼ਸੋਸ ਪ੍ਰਗਟ ਕੀਤਾ। ਇਹੋ ਜਿਹੀਆਂ ਕਈ ਮਿਸਾਲਾਂ ਮੌਜੂਦ ਹਨ ਕਿ ਮੁਸਲਮਾਨ ਗੁੰਡਿਆਂ ਨੇ ਇਕੱਲੇ-ਦੁਕੱਲੇ ਸਿੱਖਾਂ ਦੀ ਵੱਢ-ਟੁੱਕ ਕੀਤੀ।[42]

---

38. *Dawn,* ਕਰਾਚੀ, 8 ਜੁਲਾਈ, 1948.
39. *Hindustan Times,* ਨਵੀਂ ਦਿੱਲੀ, 7 ਜੁਲਾਈ, 1948.
40. *ਉਹੀ*।
41. ਗੌਰਮਿੰਟ ਆਫ਼ ਇੰਡੀਆ, *After Partition,* ਦਿੱਲੀ, 1948, ਪੰਨਾ 40.
42. ਫ਼ਾਰੂਖ ਅੰਮ੍ਰਿਤਸਰ, *ਖ਼ੂਨ ਕੀ ਹੋਲੀ* (ਉਰਦੂ), SHR 1963, ਪੰਨਾ 38.

ਮਾਸਟਰ ਤਾਰਾ ਸਿੰਘ ਦੇ ਕਥਨ ਅਨੁਸਾਰ ਇਸ ਨਿਰਾਸ਼ਾ ਦੇ ਮਾਹੌਲ ਵਿਚ ਹਿੰਦੂਆਂ ਤੇ ਸਿੱਖਾਂ ਨੇ ਬਦਲਾ ਲੈਣ ਦਾ ਨਿਸਚਾ ਕੀਤਾ।[43] ਅੰਮ੍ਰਿਤਸਰ ਤੇ ਹੁਸ਼ਿਆਰਪੁਰ ਦੇ ਦੰਗਿਆਂ ਤੋਂ ਬਾਅਦ ਹੋਰ ਜ਼ਿਲ੍ਹਿਆਂ ਵਿਚ ਵੀ ਲੁੱਟ-ਮਾਰ ਤੇ ਸਾੜ-ਫੂਕ ਅਤੇ ਕਤਲੋ-ਗ਼ਾਰਤ ਦੀਆਂ ਵਾਰਦਾਤਾਂ ਹੋਣ ਲੱਗ ਪਈਆਂ। ਜਿਵੇਂ ਜਿਵੇਂ ਹਿੰਦੂ-ਸਿੱਖ ਰਿਫ਼ਿਊਜੀ ਪੂਰਬ ਵੱਲ ਘੱਲੇ ਗਏ, ਉਥੇ ਫ਼ਿਰਕੂ ਫ਼ਸਾਦ ਫੈਲਦੇ ਗਏ, ਜਿਸ ਕਾਰਨ ਮੁਸਲਮਾਨਾਂ ਨੂੰ ਪੂਰਬੀ ਪੰਜਾਬ ਤੋਂ ਨਿਕਲਣਾ ਪਿਆ। ਜੋ ਕੁਝ ਪੱਛਮੀ ਪੰਜਾਬ ਵਿਚ ਮਾਰਚ 1947 ਵਿਚ ਵਾਪਰਿਆ ਸੀ, ਉਸ ਨੂੰ ਅਗਸਤ ਤੇ ਸਤੰਬਰ ਵਿਚ ਪੂਰਬੀ ਪੰਜਾਬ ਵਿਚ ਵਹਿਸ਼ਤ ਨਾਲ ਦੁਹਰਾਇਆ ਗਿਆ।

ਪੂਰਬੀ ਪੰਜਾਬ ਦੇ ਬਹੁਤ ਸਾਰੇ ਇਲਾਕਿਆਂ ਵਿਚ ਸਿੱਖਾਂ ਨੇ ਤਕਰੀਬਨ ਹਰ ਮੁਸਲਮਾਨ ਵੱਸੋਂ ਵਾਲੇ ਪਿੰਡ 'ਤੇ ਹਮਲਾ ਕੀਤਾ। ਭਾਰੀ ਗਿਣਤੀ ਵਿਚ ਮੁਸਲਮਾਨਾਂ ਨੂੰ ਮਾਰ ਮੁਕਾਇਆ ਅਤੇ ਮੁਸਲਮਾਨਾਂ ਦੇ ਰਿਫ਼ਿਊਜੀ ਕਾਫ਼ਲਿਆਂ ਦਾ ਨੱਕ ਵਿਚ ਦਮ ਕੀਤਾ। ਜ਼ਿਲ੍ਹਾ ਹੁਸ਼ਿਆਰਪੁਰ ਦੇ ਦਸੂਹਾ ਵਰਗੇ ਕਸਬਿਆਂ ਵਿਚ ਜਿਥੇ ਮੁਸਲਮਾਨਾਂ ਦੀ ਬਹੁ-ਗਿਣਤੀ ਸੀ ਅਤੇ ਜਿਹਨਾਂ ਨੇ ਮੁਸਲਮਾਨ ਰਿਫ਼ਿਊਜੀਆਂ ਨੂੰ ਸ਼ਰਨ ਦੇ ਕੇ ਆਪਣੇ ਆਪ ਨੂੰ ਬੰਦੂਕਾਂ, ਨੇਜ਼ਿਆਂ ਅਤੇ ਤਲਵਾਰਾਂ ਨਾਲ ਲੈਸ ਕੀਤਾ ਹੋਇਆ ਸੀ, ਵਿਰੋਧੀ-ਧਿਰਾਂ ਵਿਚ ਖੁੱਲ੍ਹ ਕੇ ਲੜਾਈਆਂ ਹੋਈਆਂ।[44]

ਇਸ ਤੋਂ ਇਹ ਗੱਲ ਅੱਗੇ ਵਧੀ ਅਤੇ ਪੱਛਮੀ ਪੰਜਾਬ ਵਿਚ ਬਦਲੇ ਦੀ ਭਾਵਨਾ ਨੂੰ ਉਤਸ਼ਾਹ ਮਿਲਿਆ ਅਤੇ ਇਸ ਪ੍ਰਕਾਰ ਘੱਟ-ਗਿਣਤੀਆਂ ਉੱਤੇ ਅਤਿਆਚਾਰ ਹੋਣ ਲੱਗੇ। ਪਾਕਿਸਤਾਨੀ ਫ਼ੌਜ ਵਿਚ ਇਕ ਬਰਤਾਨਵੀ ਅਫ਼ਸਰ ਲੈਫ਼ਟੀਨੈਂਟ ਕਰਨਲ ਨੇ 13 ਸਤੰਬਰ, 1947 ਨੂੰ ਕਿਹਾ ਕਿ ਸੂਬਾ ਸਰਹੱਦ (ਫ਼ਰੰਟੀਅਰ) 'ਤੇ ਕੋਈ 250 ਦੇ ਕਰੀਬ ਹਥਿਆਰਾਂ ਨਾਲ ਲੈਸ ਪਠਾਨ ਲਾਹੌਰ ਅਤੇ ਇਸ ਦੇ ਲਾਗਲੇ ਪਿੰਡਾਂ ਵਿਚ ਘੁੱਸ ਆਏ। ਉਸ ਉਪਰੰਤ ਹੀ ਮਾਰ-ਧਾੜ, ਵੱਢ-ਟੁੱਕ ਤੇ ਸਾੜ-ਫੂਕ ਦੀਆਂ ਘਟਨਾਵਾਂ ਲਾਹੌਰ ਦੇ ਸਿੱਖਾਂ ਅਤੇ ਹਿੰਦੂਆਂ ਉੱਤੇ ਸ਼ੁਰੂ ਹੋ ਗਈਆਂ।[45] ਪੱਛਮੀ ਪੰਜਾਬ ਦੇ ਮੁਸਲਮਾਨਾਂ ਨੂੰ ਇਹ ਗੱਲ ਸਮਝ ਪੈ ਗਈ ਕਿ ਉਹ ਜ਼ਮੀਨ ਜਾਇਦਾਦ ਦੇ ਮਾਲਕ ਸਿੱਖਾਂ ਅਤੇ ਹਿੰਦੂਆਂ ਉੱਤੇ ਹਮਲਾ ਕਰ ਕੇ ਉਹਨਾਂ ਦੀਆਂ ਇਹਨਾਂ ਮਿਲਖਾਂ ਉੱਤੇ ਕਬਜ਼ਾ ਕਰ ਸਕਦੇ ਹਨ। ਠੀਕ ਇਹੋ ਕੁਝ ਪੂਰਬੀ ਪੰਜਾਬ ਵਿਚ ਹੋਇਆ, ਜਿਥੇ ਸਿੱਖਾਂ ਅਤੇ ਹਿੰਦੂਆਂ ਨੇ ਮੁਸਲਮਾਨਾਂ ਨੂੰ ਜਾਇਦਾਦਾਂ ਤੋਂ ਬੇਦਖ਼ਲ ਕਰ ਕੇ ਕਬਜ਼ਾ ਕਰਨ ਲਈ ਉਹਨਾਂ 'ਤੇ ਹਮਲੇ ਕੀਤੇ।

ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿਚਕਾਰ ਬਦਲੇ ਦੀ ਅੱਗ ਭੜਕਣ ਦਾ ਇਕ ਵੱਡੇ ਮਹੱਤਵ ਵਾਲਾ ਕਾਰਨ ਇਹ ਸੀ ਕਿ ਪੰਜਾਬ ਦੀ ਬਟਵਾਰਾ ਕਮੇਟੀ ਦੇ ਕੀਤੇ ਫ਼ੈਸਲੇ ਅਨੁਸਾਰ ਅਲਪ-ਸੰਖਿਅਕ ਫ਼ਿਰਕੇ ਨਾਲ ਸੰਬੰਧਿਤ ਡਿਪਟੀ ਕਮਿਸ਼ਨਰਾਂ,

43. ਮਾਸਟਰ ਤਾਰਾ ਸਿੰਘ ਦੀ ਸਰਦਾਰ ਪਟੇਲ (ਡਿਪਟੀ ਪ੍ਰਾਈਮ ਮਨਿਸਟਰ ਆਫ਼ ਇੰਡੀਆ) ਨੂੰ ਲਿਖੀ ਚਿੱਠੀ, ਮਿਤੀ 11 ਅਗਸਤ, 1947, SHR (1815).
44. Sir Francis Tuker, *While Memory Serves,* London, 1940, p. 479.
45. *ਉਹੀ*।

ਮੈਜਿਸਟ੍ਰੇਟਾਂ ਅਤੇ ਹੋਰ ਉੱਚ-ਪੱਧਰੀ ਕਰਮਚਾਰੀਆਂ ਦਾ ਉਹਨਾਂ ਦੀ ਮਰਜ਼ੀ ਅਨੁਸਾਰ ਤਬਾਦਲਾ ਕੀਤਾ ਗਿਆ। ਇਹ ਫ਼ਿਰਕੂ ਤਣਾਓ ਤੇ ਲੁੱਟ-ਖਸੁੱਟ ਭਰਪੂਰ ਵਾਤਾਵਰਣ ਵਿੱਚੋਂ ਅਲਪ-ਸੰਖਿਅਕ ਅਫ਼ਸਰਾਂ ਦਾ ਘੱਟ-ਗਿਣਤੀ ਵਾਲੇ ਫ਼ਿਰਕਿਆਂ ਵਿੱਚੋਂ ਚਲੇ ਜਾਣਾ ਉਹਨਾਂ ਲਈ ਸੁਰੱਖਿਆ ਦੀ ਭਾਵਨਾ ਨੂੰ ਖੋਰਨ ਦੇ ਬਰਾਬਰ ਸਨ। ਘੱਟ-ਗਿਣਤੀ ਫ਼ਿਰਕੇ ਨਾਲ ਸੰਬੰਧਿਤ ਸਖ਼ਤ ਅਫ਼ਸਰਾਂ ਦੀ ਹਾਜ਼ਰੀ ਬਹੁ-ਗਿਣਤੀ ਫ਼ਿਰਕੇ ਨੂੰ ਕਾਬੂ ਵਿਚ ਰੱਖਦੀ ਸੀ। ਗੁਜਰਾਂਵਾਲੇ ਦੇ ਜ਼ਿਲ੍ਹਾ ਸੰਪਰਕ ਅਫ਼ਸਰ (DLO) ਨੇ ਲਿਖਿਆ : "ਇਸ ਗੱਲ ਨੂੰ ਤਾਂ ਮੁਸਲਮਾਨ ਵੀ ਮੰਨਦੇ ਹਨ ਕਿ ਗੁਜਰਾਂਵਾਲਾ ਦੇ ਗ਼ੈਰ-ਮੁਸਲਮਾਨ ਡਿਪਟੀ ਕਮਿਸ਼ਨਰ ਨੇ ਬੜੀ ਸਖ਼ਤੀ ਨਾਲ ਸਥਿਤੀ 'ਤੇ ਕਾਬੂ ਪਾਈ ਰੱਖਿਆ, ਭਾਵੇਂ ਇਹ ਝਗੜੇ ਦੀ ਅੱਗ ਲੰਮੇ ਸਮੇਂ ਤੋਂ ਵਿੱਚੋ-ਵਿਚ ਧੁਖ ਰਹੀ ਸੀ ਅਤੇ ਖਿਚਾਅ ਹਰ ਰੋਜ਼ ਵਧ ਰਿਹਾ ਸੀ। ਉਸਦੀ ਰਵਾਨਗੀ ਜ਼ਿਲ੍ਹੇ ਦੇ ਮੁਸਲਮਾਨ ਅਫ਼ਸਰਾਂ ਲਈ ਇਕ ਇਸ਼ਾਰਾ ਹੀ ਸੀ, ਜਿਸ ਨਾਲ ਉਹ ਖੁੱਲ੍ਹ ਕੇ ਗ਼ੈਰ-ਮੁਸਲਮਾਨਾਂ ਦੇ ਵਿਰੋਧੀ ਹੋ ਗਏ।"[46] ਪਰ ਇਸ ਦੇ ਉਲਟ ਇੱਕੋ ਇਕ ਉੱਘੀ ਮਿਸਾਲ ਸ਼ਾਹਪੁਰ ਦੇ ਮੁਸਲਮਾਨ ਡਿਪਟੀ ਕਮਿਸ਼ਨਰ ਦੀ ਮਿਲਦੀ ਹੈ। ਸ਼ਾਹਪੁਰ ਦਾ ਜ਼ਿਲਾ ਸੰਪਰਕ ਅਫ਼ਸਰ (DLO) ਲਿਖਦਾ ਹੈ : "ਇਹ ਉਸਦੀ ਉਥੇ ਮੌਜੂਦਗੀ ਕਾਰਨ ਹੀ ਸੀ ਕਿ ਇਸ ਜ਼ਿਲ੍ਹੇ ਵਿਚ ਹੋਰ ਬਹੁਤ ਸਾਰਿਆਂ ਜ਼ਿਲ੍ਹਿਆਂ ਨਾਲੋਂ ਵੱਧ ਸ਼ਾਂਤੀ ਰਹੀ।"[47]

ਜਿਹੜੇ ਨਵੇਂ ਅਫ਼ਸਰ ਦੇਸ਼ ਦੀ ਵੰਡ ਕਾਰਨ ਤਬਦੀਲ ਹੋਏ, ਉਹ ਆਪ ਵੀ ਫ਼ਿਰਕੂ ਫ਼ਸਾਦਾਂ ਦੇ ਸ਼ਿਕਾਰ ਹੋਏ ਸਨ। ਆਪਣੇ ਨਵੇਂ ਅਹੁਦੇ ਸੰਭਾਲਣ ਪਿੱਛੋਂ ਉਹਨਾਂ ਨੇ ਬਦਲੇ ਦੀ ਭਾਵਨਾ ਨਾਲ ਲੋਕਾਂ ਨੂੰ ਉਕਸਾਇਆ। ਇਸ ਦੀ ਮਿਸਾਲ ਪੱਛਮੀ ਪੰਜਾਬ ਦੇ ਜ਼ਿਲ੍ਹਾ ਮੀਆਂਵਾਲੀ ਦੇ 'ਭਖੜ' ਸਥਾਨ 'ਤੇ ਮਿਲਦੀ ਹੈ। ਮੀਆਂਵਾਲੀ ਜ਼ਿਲ੍ਹੇ ਦੇ ਜ਼ਿਲ੍ਹਾ ਲਿਏਜ਼ਨ ਅਫ਼ਸਰ ਨੇ ਲਿਖਿਆ : "2 ਸਤੰਬਰ ਦੁਪਹਿਰ ਪਿੱਛੋਂ ਮੁਸਲਮਾਨ ਜ਼ਿੰਮੇਵਾਰ ਨਵੇਂ ਆਏ ਸਬ-ਡਵੀਜ਼ਨ ਅਫ਼ਸਰ ਨੂੰ 'ਖ਼ੁਸ਼ ਆਮਦੀਦ' ਆਖਣ ਲਈ ਉਸ ਕੋਲ ਗਏ। ਇਹ ਅਫ਼ਸਰ ਗੁਰਦਾਸਪੁਰ ਤੋਂ ਬਦਲ ਕੇ ਆਇਆ ਸੀ। ਉਥੇ ਸ਼ਹਿਰ ਦੇ ਚਾਰ ਉੱਘੇ ਹਿੰਦੂ-ਸਿੱਖ ਵੀ ਹਾਜ਼ਰ ਸਨ। ਇਹਨ੍ਹਾਂ ਸਾਰੇ ਲੋਕਾਂ ਦੇ ਸਾਹਮਣੇ ਸਬ-ਡਵੀਜ਼ਨ ਅਫ਼ਸਰ ਨੇ ਕਿਹਾ ਕਿ ਉਹ ਵੇਖ ਕੇ ਹੈਰਾਨ ਹੋਇਆ ਹੈ ਕਿ "ਭਖੜ ਵਿਚ ਹੁਣ ਤਕ ਕੁਝ ਨਹੀਂ ਵਾਪਰਿਆ, ਜਦੋਂ ਕਿ ਜ਼ਿਲ੍ਹਾ ਗੁਰਦਾਸਪੁਰ ਵਿਚ ਸਿੱਖਾਂ ਨੇ ਮੁਸਲਮਾਨ ਕੁੜੀਆਂ ਨਾਲ ਜਬਰ-ਜਨਾਹ ਕੀਤਾ ਹੈ, ਉਹਨਾਂ ਨੂੰ ਉਧਾਲਿਆ ਹੈ ਅਤੇ ਅਣਗਿਣਤ ਮੁਸਲਮਾਨਾਂ ਨੂੰ ਲੁੱਟਿਆ ਤੇ ਮੌਤ ਦੇ ਘਾਟ ਉਤਾਰਿਆ ਹੈ।" ਤਿੰਨ ਸਤੰਬਰ ਨੂੰ ਭਖੜ ਵਿਚ ਢੋਲ ਵੱਜਣੇ ਸ਼ੁਰੂ ਹੋ ਗਏ ਅਤੇ ਦੋ ਤਿੰਨ ਹਜ਼ਾਰ ਤਕੜੇ ਵਿਅਕਤੀਆਂ ਦੀ ਵਹੀਰ ਨੇ ਬਾਜ਼ਾਰ ਵਿਚ ਦਾਖ਼ਲ ਹੋ ਕੇ ਗ਼ੈਰ-ਮੁਸਲਮਾਨਾਂ ਦੀਆਂ ਦੁਕਾਨਾਂ ਫੂਕ ਸੁੱਟੀਆਂ।[48]

---

46. ਡਿਸਟ੍ਰਿਕਟ ਲਿਏਜ਼ਨ ਏਜੰਸੀ ਰਿਪੋਰਟ, ਪੰਜਾਬ ਸਟੇਟ ਆਰਕਵਾਈਜ਼, ਪਟਿਆਲਾ, ਫ਼ਾਈਲ ਨੰ: LIX/12, Report of DLO, ਗੁਜਰਾਂਵਾਲਾ।
47. *ਉਹੀ*, ਫ਼ਾਈਲ ਨੰ: LIX, Report of DLO, ਸ਼ਾਹਪੁਰ।
48. *ਉਹੀ*, ਫ਼ਾਈਲ ਨੰ: LIX/8, Report of DLO, ਮੀਆਂਵਾਲੀ।

ਪੂਰਬੀ ਅਤੇ ਪੱਛਮੀ ਪੰਜਾਬ ਦੇ ਪੁਲਿਸ ਅਫ਼ਸਰਾਂ ਨੂੰ ਘੱਟ-ਗਿਣਤੀਆਂ ਦੇ ਨਿਕਾਸ ਦੀ ਜ਼ਿੰਮੇਦਾਰੀ ਤੋਂ ਮੁਕਤ ਨਹੀਂ ਕੀਤਾ ਜਾ ਸਕਦਾ। ਸਾਂਝੇ ਪੰਜਾਬ ਵਿਚ ਪੁਲਿਸ ਵਿਚ 74.1 ਪ੍ਰਤਿਸ਼ਤ ਸਥਾਈ ਮੁਸਲਮਾਨ ਕਰਮਚਾਰੀ ਸਨ ਅਤੇ ਵਾਧੂ ਪੁਲਿਸ ਬਲ ਵਿਚ ਵੀ 78.2 ਪ੍ਰਤਿਸ਼ਤ ਮੁਸਲਮਾਨ ਸਨ।[49] ਬਹੁਤ ਸਾਰੇ ਮੁਸਲਮਾਨ ਸਿਪਾਹੀਆਂ ਨੇ ਪੱਛਮੀ ਪੰਜਾਬ ਵਿਚ ਚਲੇ ਜਾਣ ਦੀ ਸਹਿਮਤੀ ਵੀ ਦਿੱਤੀ ਸੀ।

ਜਦੋਂ ਸਰਕਾਰ ਨੂੰ ਇਹ ਰਿਪੋਰਟ ਮਿਲੀ ਕਿ ਪੰਜਾਬ ਦੇ ਸਰਹੱਦੀ ਜ਼ਿਲ੍ਹਿਆਂ ਵਿੱਚੋਂ ਕੁਝ ਮੁਸਲਮਾਨ ਸਿਪਾਹੀ ਅਸਲੇ ਸਮੇਤ ਪਾਕਿਸਤਾਨ ਦੌੜ ਗਏ ਹਨ ਤਾਂ ਪੂਰਬੀ ਪੰਜਾਬ ਦੀ ਸਰਕਾਰ ਨੇ ਮੁਸਲਮਾਨ ਸਿਪਾਹੀਆਂ ਨੂੰ ਨੌਕਰੀ ਤੋਂ ਫ਼ਾਰਗ ਕਰਨ ਦਾ ਤੁਰੰਤ ਫ਼ੈਸਲਾ ਕਰ ਲਿਆ। ਇਸ ਪ੍ਰਕਾਰ 10 ਅਗਸਤ ਨੂੰ ਅੰਮ੍ਰਿਤਸਰ ਦੇ ਮੁਸਲਮਾਨ ਸਿਪਾਹੀਆਂ ਨੂੰ ਫ਼ਾਰਗ ਕਰ ਦਿੱਤਾ ਗਿਆ। ਇਸ ਨਾਲ ਮੁਸਲਮਾਨਾਂ ਵਿਚ ਘਬਰਾਹਟ ਵਧੀ ਤੇ ਉਹ ਆਪਣੇ ਆਪ ਨੂੰ ਅਸੁਰੱਖਿਅਤ ਸਮਝਣ ਲੱਗੇ। ਇਹਨਾਂ ਪੂਰਬੀ ਪੰਜਾਬ ਤੋਂ ਕੱਢੇ ਗਏ ਪੁਲਿਸ ਕਰਮਚਾਰੀਆਂ ਨੇ ਹੋਰ ਬਹੁਤ ਸਾਰੇ ਲੋਕਾਂ ਨਾਲ ਮਿਲ ਕੇ ਪੱਛਮੀ ਪੰਜਾਬ ਵਿਚ ਖੁੱਲ੍ਹ ਕੇ ਗ਼ੈਰ-ਮੁਸਲਮਾਨਾਂ ਉੱਤੇ ਜ਼ੁਲਮ ਢਾਹੇ। ਗੁਜਰਾਂਵਾਲਾ ਜ਼ਿਲ੍ਹੇ ਦੇ ਇਕ ਪੁਲਿਸ ਅਫ਼ਸਰ ਨੇ ਲਿਖਿਆ ਕਿ ਨੌਸ਼ਹਿਰਾ ਵਿਰਕਾਂ (ਜ਼ਿਲ੍ਹਾ ਗੁਜਰਾਂਵਾਲਾ) ਦੇ ਇਕ ਪੁਲਿਸ ਅਧਿਕਾਰੀ ਨੇ ਮੁਨਾਦੀ ਕਰਾ ਕੇ ਇਹ ਐਲਾਨ ਕੀਤਾ ਕਿ "ਜਾਂ ਤਾਂ 'ਕਾਫ਼ਿਰ' ਇਸਲਾਮ ਕਬੂਲ ਕਰ ਲੈਣ, ਨਹੀਂ ਤਾਂ ਉਹਨਾਂ ਦਾ ਕਤਲੇਆਮ ਕੀਤਾ ਜਾਵੇਗਾ। ਉਸ ਨੇ ਨਹਿਰ ਦੇ ਪੁਲ 'ਤੇ ਮੁਸਲਮਾਨਾਂ ਨੂੰ ਇਕੱਠਾ ਕੀਤਾ ਅਤੇ ਕਿਹਾ ਕਿ ਗ਼ੈਰ-ਮੁਸਲਮਾਨਾਂ ਨੂੰ ਲੁੱਟ ਲਵੋ ਅਤੇ ਜਾਨੋਂ ਮਾਰ ਦਿਓ।" ਕਾਮੋਕੇ (ਜ਼ਿਲ੍ਹਾ ਗੁਜਰਾਂਵਾਲਾ) ਦੇ ਪੁਲਿਸ ਅਫ਼ਸਰ ਦਾ ਕਾਰਾ ਤਾਂ ਸਭ ਤੋਂ ਭੈੜਾ ਸੀ, ਜਿਥੇ ਸ਼ਰਨਾਰਥੀਆਂ ਨੂੰ ਲਿਜਾ ਰਹੀ ਇਕ ਰੇਲ ਗੱਡੀ ਦਾ ਕਤਲੇਆਮ ਕਰਨ ਤੋਂ ਬਾਅਦ ਗ਼ੈਰ-ਮੁਸਲਿਮ ਲੜਕੀਆਂ, ਪੁਲਿਸ ਅਫ਼ਸਰਾਂ, ਉਹਨਾਂ ਦੇ ਮਿੱਤਰਾਂ ਤੇ ਰਿਸ਼ਤੇਦਾਰਾਂ ਵਿਚ ਵੰਡੀਆਂ ਗਈਆਂ।[50]

ਪੂਰਬੀ ਪੰਜਾਬ ਵਿਚ ਨਵੇਂ ਸਿਪਾਹੀ ਭਰਤੀ ਕੀਤੇ ਜਾਣੇ ਸਨ, ਕਿਉਂਕਿ ਸਾਂਝੇ ਪੰਜਾਬ ਦੇ ਤਕਰੀਬਨ 20,672 ਸਿਪਾਹੀਆਂ ਵਿੱਚੋਂ ਪੂਰਬੀ ਪੰਜਾਬ ਕੋਲ ਹੁਣ ਸਿਰਫ਼ 7,185[51] ਸਿਪਾਹੀ ਰਹਿ ਗਏ ਸਨ। ਪੱਛਮੀ ਪੰਜਾਬ ਤੋਂ ਤਬਦੀਲ ਹੋ ਕੇ ਆਏ ਸਿਪਾਹੀਆਂ ਨੇ ਫ਼ਿਰਕੂ ਫ਼ਸਾਦ ਅੱਖੀਂ ਵੇਖੇ ਸਨ ਤੇ ਆਪ ਵੀ ਇਸਦੀ ਮਾਰ ਹੇਠ ਆਏ ਸਨ। ਨਵੇਂ ਭਾਰਤੀ ਸਿਪਾਹੀਆਂ ਵਿਚ ਬਹੁਤ ਸਾਰੇ ਸਿਪਾਹੀ ਪੱਛਮੀ ਪੰਜਾਬ ਤੋਂ ਆਏ ਸ਼ਰਨਾਰਥੀ ਸਨ। ਇਸ ਨਵੀਂ ਸਥਾਪਿਤ੍ਹ ਹੋਈ ਪੰਜਾਬ ਦੀ ਪੁਲਿਸ ਵਿਚ ਸੁਭਾਵਿਕ ਹੀ ਫ਼ਿਰਕੂ ਜ਼ਹਿਰ ਰਚੀ ਹੋਈ ਸੀ। ਜਦੋਂ ਪੂਰਬੀ ਪੰਜਾਬ ਵਿਚ ਗੜਬੜ ਸ਼ੁਰੂ ਹੋਈ ਤਾਂ ਇਸ ਉੱਤੇ ਕਾਬੂ ਪਾਉਣ ਦੀ ਥਾਂ ਇਹਨਾਂ ਪੁਲਿਸ ਵਾਲਿਆਂ ਨੇ ਸ਼ਰਾਰਤੀ ਲੋਕਾਂ ਨੂੰ ਸ਼ਹਿ ਦਿੱਤੀ। ਜਸਟਿਸ ਜੀ.ਡੀ. ਖੋਸਲਾ ਨੇ ਲਿਖਿਆ :

---

49. G.D. Khosla, *Stern Reckoning*, New Delhi, f.n. p. 278.
50. ਲਿਏਜ਼ਨ ਏਜੰਸੀ ਰਿਪੋਰਟ, DLO, ਗੁਜਰਾਂਵਾਲਾ ਦੀ ਰਿਪੋਰਟ।
51. *Punjab on the March*, Punjab Govt. Publications, March, 1957, p. 2.

ਸਾਨੂੰ ਇਹ ਗੱਲ ਮੰਨਣ ਵਿਚ ਸੰਕੋਚ ਨਹੀਂ ਹੋਣਾ ਚਾਹੀਦਾ ਕਿ ਪੁਲਿਸ ਅਤੇ ਕਾਨੂੰਨ ਤੇ ਅਮਨ-ਅਮਾਨ ਰੱਖਣ ਵਾਲੀਆਂ ਜਥੇਬੰਦੀਆਂ ਵਿਚ ਆਪਣੇ ਕਰਤੱਵ ਨੂੰ ਇਮਾਨਦਾਰੀ ਨਾਲ ਨਿਬਾਹੁਣ ਦੀ ਅਫ਼ਸੋਸਨਾਕ ਹੱਦ ਤਕ ਘਾਟ ਸੀ। ਇਹ ਗੱਲ ਵਿਸ਼ੇਸ਼ ਤੌਰ 'ਤੇ ਅੰਬਾਲਾ ਵਿਚ ਰੇਲਵੇ ਪੁਲਿਸ ਵਿਚ ਵੇਖਣ ਨੂੰ ਮਿਲੀ ਅਤੇ ਅੰਬਾਲਾ ਪੁਲਿਸ ਦੇ ਬਹੁਤ ਸਾਰੇ ਆਦਮੀ ਗ੍ਰਿਫ਼ਤਾਰ ਵੀ ਕੀਤੇ ਗਏ। ਦੂਜਿਆਂ ਜ਼ਿਲ੍ਹਿਆਂ ਵਿਚ ਵੀ ਵੱਡੀ ਗਿਣਤੀ ਵਿਚ ਪੁਲਿਸ ਸਿਪਾਹੀਆਂ ਨੂੰ ਲੁੱਟ-ਮਾਰ ਤੇ ਕਤਲ ਦੇ ਕੇਸਾਂ ਵਿਚ ਗ੍ਰਿਫ਼ਤਾਰ ਕੀਤਾ ਗਿਆ।[52]

ਪਿੱਛੋਂ ਪਾਕਿਸਤਾਨ ਸਰਕਾਰ ਨੇ ਇਹ ਸਾਬਤ ਕਰਨ ਲਈ ਬਹੁਤ ਸਾਰੇ ਕਈ ਕਿਤਾਬਚੇ ਪ੍ਰਕਾਸ਼ਤ ਕੀਤੇ ਕਿ ਇਹਨਾਂ ਫ਼ਸਾਦਾਂ ਲਈ ਮੁੱਖ ਤੌਰ 'ਤੇ ਸਿੱਖ ਜ਼ਿੰਮੇਦਾਰ ਸਨ। ਦਲੀਲ ਇਹ ਦਿੱਤੀ ਗਈ ਕਿ ਆਪਣਾ ਰਾਜ ਸਥਾਪਿਤ ਕਰਨ ਲਈ ਸਿੱਖਾਂ ਨੇ ਵਿਉਂਤਬੱਧ ਢੰਗ ਨਾਲ ਮੁਸਲਮਾਨਾਂ ਨੂੰ ਮਾਰਨ ਦੀ ਵਿਉਂਤ ਘੜੀ ਸੀ। ਪਟਿਆਲਾ, ਨਾਭਾ, ਜੀਂਦ ਤੇ ਫ਼ਰੀਦਕੋਟ ਦੀਆਂ ਸਿੱਖ ਰਿਆਸਤਾਂ ਨੇ ਉਹਨਾਂ ਨੂੰ ਗੋਲੀ-ਸਿੱਕਾ ਦਿੱਤਾ, ਜਿਸਦਾ ਨਤੀਜਾ ਇਹ ਹੋਇਆ ਕਿ ਅਗਸਤ ਦੇ ਸ਼ੁਰੂ ਵਿਚ ਹੀ ਸਾਰੇ ਪਾਸੇ ਫ਼ਿਰਕੂ ਫ਼ਸਾਦ ਸ਼ੁਰੂ ਹੋ ਗਏ।[53] ਇਕ ਹਿੰਦੂ ਸੰਸਥਾ, ਰਾਸ਼ਟਰੀ ਸਵੈਮ ਸੇਵਕ ਸੰਘ ਸੰਬੰਧੀ ਇਕ ਵੱਖਰੀ ਲਘੂ ਪੁਸਤਕ ਜਾਰੀ ਕੀਤੀ ਗਈ, ਜਿਸ ਵਿਚ ਕਿਹਾ ਗਿਆ ਕਿ ਪੂਰਬੀ ਪੰਜਾਬ ਵਿਚ ਮੁਸਲਮਾਨਾਂ ਨੂੰ ਮਾਰਨ ਲਈ ਸੰਘ ਦੇ ਕਾਰਜ- ਕਰਤਾ ਹਿੰਦੂ-ਸਿੱਖਾਂ ਨਾਲ ਸ਼ਾਮਲ ਹੋ ਗਏ ਸਨ। ਪੂਰਬੀ ਪੰਜਾਬ ਦੀ ਸਰਕਾਰ ਅਤੇ ਭਾਰਤੀ ਸਰਕਾਰ ਨੇ ਵੀ ਕਈ ਕਿਤਾਬਚੇ ਜਾਰੀ ਕੀਤੇ ਜਿਹਨਾਂ ਵਿਚ ਕਿਹਾ ਗਿਆ ਸੀ ਕਿ ਪੂਰਬੀ ਪੰਜਾਬ ਵਿਚ ਅਗਸਤ ਮਹੀਨੇ ਦੇ ਦੰਗੇ ਫ਼ਸਾਦ ਮਾਰਚ 1947 ਤੋਂ ਪੱਛਮੀ ਪੰਜਾਬ ਵਿਚ ਕੀਤੇ ਗਏ ਜ਼ੁਲਮਾਂ (ਮਾਰ-ਧਾੜ) ਦੇ ਸਿੱਟੇ ਵਜੋਂ ਹੋਏ।[54] ਭਾਰਤ ਵਿਚ ਪ੍ਰਕਾਸ਼ਿਤ ਹੋਈਆਂ ਕਈ ਪੁਸਤਕਾਂ ਇਸੇ ਦ੍ਰਿਸ਼ਟੀਕੋਣ ਦਾ ਸਮਰਥਨ ਕਰਦੀਆਂ ਹਨ।[55] ਸੁਰੱਖਿਆ ਕੌਂਸਲ ਵਿਚ ਭਾਰਤੀ ਪ੍ਰਤਿਨਿਧ ਮਿਸਟਰ ਸੀਤਲਵੇਦ ਨੇ ਸਰ ਮੁਹੰਮਦ ਜ਼ਫ਼ਰ-ਉੱਲਾ ਖ਼ਾਨ ਦੇ ਉੱਤਰ ਵਿਚ ਇਸ ਨੁਕਤੇ 'ਤੇ ਬਹੁਤ ਵਿਸਤਾਰ ਨਾਲ ਜ਼ੋਰ ਦਿੱਤਾ।[56]

ਪਾਕਿਸਤਾਨ ਵਿਚ ਪ੍ਰਕਾਸ਼ਤ ਕਿਸੇ ਪੁਸਤਕ ਵਿਚ ਮਾਰਚ 1947 ਦੇ ਫ਼ਸਾਦਾਂ ਦਾ ਜ਼ਿਕਰ ਤਕ ਨਹੀਂ ਕੀਤਾ ਗਿਆ। ਇਹਨਾਂ ਫ਼ਸਾਦਾਂ ਵਿਚ ਕਈ ਪਿੰਡਾਂ ਵਿਚ

---

52. ਖੋਸਲਾ, ਨੰ: 24, ਪੰਨਾ 280.
53. ਪਾਕਿਸਤਾਨ ਸਰਕਾਰ ਦੀਆਂ ਪ੍ਰਕਾਸ਼ਨਾਵਾਂ ਪੰਜਾਬ ਫ਼ਸਾਦਾਂ ਬਾਰੇ :
    i) *A Note on the Sikh Plan in Action.*
    ii) *Rashtriya Swayam Sewak Sangh, Tribal Repercussions.*
54. ਈਸਟ ਪੰਜਾਬ ਅਤੇ ਭਾਰਤ ਸਰਕਾਰ ਦੀਆਂ ਪ੍ਰਕਾਸ਼ਨਾਵਾਂ :
    i) *Orphans of the Storm.*
    ii) *Millions on the Move.*
    iii) Govt. of India, *After Partition,* Delhi, 1948.
55. ਭਾਰਤ ਵਿਚ ਫ਼ਿਰਕੂ ਦੰਗਿਆਂ 'ਤੇ ਆਧਾਰਿਤ ਕੁਝ ਪ੍ਰਕਾਸ਼ਨਾਵਾਂ :
    i) *Muslim League's Attack on the Sikhs and Hindus,* SGPC, Amritsar.
    ii) G.D. Kholsa, *Stern Reckoning*, New Delhi, n.d.
    iii) K.L. Gauba, *Inside Pakistan,* Delhi, 1948.
56. United Nations Security Council's Offical Record Third Year, ਮੀਟਿੰਗ ਨੰ: 226-240, ਪੰਨਾ 174.

ਹਿੰਦੂਆਂ ਅਤੇ ਸਿੱਖਾਂ ਦਾ ਬਿਲਕੁਲ ਸਫ਼ਾਇਆ ਕਰ ਦਿੱਤਾ ਗਿਆ ਸੀ। ਪੰਜਾਬ ਦੇ ਬਟਵਾਰੇ ਤੋਂ ਪਹਿਲਾਂ ਤੇ ਬਟਵਾਰੇ ਤੋਂ ਬਾਅਦ ਦੇ ਫ਼ਿਰਕੂ ਫ਼ਸਾਦਾਂ ਦਾ ਉਭਾਰ, ਤਰਜ਼ ਅਤੇ ਬਾਅਦ ਦੀ ਰੂਪ-ਰੇਖਾ ਕਿਹੋ ਜਿਹੀ ਵੀ ਹੋਵੇ, ਕੋਈ ਵੀ ਧਿਰ ਹੇਠ ਲਿਖੇ ਤੱਥਾਂ ਤੋਂ ਇਨਕਾਰ ਨਹੀਂ ਕਰ ਸਕਦੀ:

(1) ਪੰਜਾਬ ਵਿਚ ਫ਼ਿਰਕੂ ਫ਼ਸਾਦ ਪਹਿਲਾਂ ਪੱਛਮੀ ਪੰਜਾਬ ਦੇ ਮੁਸਲਿਮ ਬਹੁ-ਗਿਣਤੀ ਵਾਲੇ ਇਲਾਕਿਆਂ ਵਿਚ ਮਾਰਚ 1947 ਵਿਚ ਸ਼ੁਰੂ ਹੋਏ ਨਾ ਕਿ ਅਗਸਤ 1947 ਵਿਚ।

(2) ਹਿੰਦੂ ਅਤੇ ਸਿੱਖ ਜੋ ਰਾਵਲਪਿੰਡੀ, ਮੁਲਤਾਨ, ਅਟਕ ਆਦਿ ਜ਼ਿਲ੍ਹਿਆਂ ਵਿਚ ਫ਼ਿਰਕੂ ਫ਼ਸਾਦਾਂ ਦੇ ਸ਼ਿਕਾਰ ਹੋਏ ਪੰਜਾਬ ਦੇ ਪੂਰਬੀ ਜ਼ਿਲ੍ਹਿਆਂ ਵਿਚ ਉੱਜੜ ਕੇ ਆਏ ਤੇ ਜਿਥੇ ਕਿਤੇ ਵੀ ਉਹ ਗਏ, ਉਹਨਾਂ ਨੇ ਤਨਾਅ ਤੇ ਫ਼ਿਰਕੂ ਘਿਰਣਾ ਪੈਦਾ ਕੀਤੀ।

(3) ਮਾਰਚ ਤੋਂ ਅਗਸਤ 1947 ਤਕ ਥੋੜ੍ਹੇ ਜਾਂ ਲੰਬੇ ਵਕਫ਼ੇ ਤੋਂ ਬਾਅਦ ਪੰਜਾਬ ਵਿਚ ਫ਼ਿਰਕੂ ਫ਼ਸਾਦ ਜਾਰੀ ਰਹੇ।

(4) ਜੇ ਇਸ ਗੱਲ ਨੂੰ ਸੱਚ ਮੰਨ ਵੀ ਲਿਆ ਜਾਵੇ ਕਿ ਸਿੱਖਾਂ ਨੇ ਸਿੱਖ ਰਿਆਸਤਾਂ ਤੋਂ ਗੋਲੀ ਸਿੱਕਾ ਲਿਆ ਤਾਂ ਇਹ ਗੱਲ ਵਧੇਰੇ ਸੱਚ ਹੈ ਅਤੇ 1949 ਵਿਚ ਲਾਹੌਰ ਦੀ ਇਕ ਕਚਹਿਰੀ ਵਿਚ ਮਮਦੋਟ ਪੜਤਾਲ ਦੁਆਰਾ ਸਾਬਿਤ ਹੋ ਚੁੱਕੀ ਹੈ ਕਿ ਪੰਜਾਬ ਮੁਸਲਿਮ ਲੀਗ ਦੇ ਲੀਡਰਾਂ ਨੇ 1946 ਵਿਚ ਦਸਤੀ ਬੰਬ, ਜੀਪਾਂ ਅਤੇ ਹੋਰ ਜੰਗੀ ਸਾਮਾਨ ਖ਼ਰੀਦਿਆ ਸੀ।[57]

ਪੰਜਾਬ ਦੇ ਬਹਾਦੁਰ, ਗਰਮ ਮਿਜ਼ਾਜ ਲੋਕਾਂ[58] ਨੇ ਹੁਣ ਬਦਲੇ ਦੀ ਭਾਵਨਾ ਨਾਲ ਕੰਮ ਸ਼ੁਰੂ ਕਰ ਦਿੱਤਾ। ਸੇਵਾ-ਮੁਕਤ ਫ਼ੌਜੀਆਂ ਨੇ ਭੰਗ ਕੀਤੀ ਗਈ ਇੰਡੀਅਨ ਨੈਸ਼ਨਲ ਆਰਮੀ ਦੇ ਸਿੱਖ ਸਿਪਾਹੀਆਂ ਨਾਲ ਮਿਲ ਕੇ ਮੁਸਲਮਾਨਾਂ ਨੂੰ ਮਾਰਨ ਲਈ ਛੋਟੇ ਛੋਟੇ ਟੋਲੇ ਤਿਆਰ ਕੀਤੇ।[59] ਮੁਸਲਮਾਨ ਵੀ ਬਦਲੇ ਦੀ ਅੱਗ ਨਾਲ ਭੜਕ ਉੱਠੇ। ਪੱਛਮੀ ਪੰਜਾਬ ਵਿਚ ਮੁਸਲਮਾਨਾਂ ਦੇ ਹਮਲਿਆਂ ਪਿੱਛੋਂ ਪੂਰਬੀ ਪੰਜਾਬ ਵਿਚ ਹਿੰਦੂ ਤੇ ਸਿੱਖਾਂ ਨੇ ਜੁਆਬੀ ਹਮਲੇ ਕੀਤੇ। ਇਸ ਜ਼ਹਿਰ ਦਾ ਅਸਰ ਅਨਪੜ੍ਹ ਤੇ ਬੇਸਮਝ ਲੋਕਾਂ ਦੇ ਨਾਲ ਨਾਲ ਪੜ੍ਹੇ-ਲਿਖੇ ਦਰਮਿਆਨੇ ਤਬਕੇ ਦੇ ਲੋਕਾਂ 'ਤੇ ਵੀ ਪਿਆ ਅਤੇ ਇਹ ਜ਼ਹਿਰ ਸਰਕਾਰੀ ਕਰਮਚਾਰੀਆਂ, ਪੁਲਿਸ ਤੇ ਫ਼ੌਜ ਸਿਪਾਹੀਆਂ ਵਿਚਕਾਰ ਵੀ ਫੈਲ ਗਿਆ। ਮੁਸਲਮਾਨਾਂ ਤੇ ਗ਼ੈਰ-ਮੁਸਲਮਾਨਾਂ ਦਾ ਇਹ ਵਹਿਸ਼ੀਪੁਣੇ ਦਾ ਮੁਕਾਬਲਾ, ਬੇਰਹਿਮੀ ਤੇ ਨਿਰਦੈਤਾ ਦੀ ਹੇਠਲੀ ਪੱਧਰ ਤਕ ਜਾ ਪੁੱਜਾ। ਕਤਲ ਤੇ ਲੁੱਟਮਾਰ ਦੀ

57. Richard Symonds, *The Making of Pakistan,* London, 1949, p. 82.

58. Malcolm Lyall Darling, *At Freedom's Door,* London, 1949, p. xii.

59. ਪੰਜਾਬ ਅਸੈਂਬਲੀ ਦੇ ਪਹਿਲੇ ਸੈਸ਼ਨ ਵਿਚ 'ਆਰਮਡ ਬੈਂਡਜ਼' (ਗ੍ਰਿਫ਼ਤਾਰੀ ਅਤੇ ਨਜ਼ਰਬੰਦੀ) ਬਿਲ ਤਿੰਨ ਨਵੰਬਰ ਨੂੰ ਪੇਸ਼ ਕੀਤਾ ਗਿਆ। ਸ: ਸਵਰਨ ਸਿੰਘ ਨੇ ਬਿਲ ਪੇਸ਼ ਕਰਦਿਆਂ ਕਿਹਾ ਕਿ ਸਾਡੇ ਸਮਾਜ ਦੇ ਕੁਝ ਸ਼ਰਾਰਤੀ ਅਨਸਰਾਂ ਨੇ ਹਥਿਆਰਬੰਦ ਟੋਲੇ ਬਣਾ ਲਏ ਹਨ ਤੇ ਗ਼ੈਰ-ਕਾਨੂੰਨੀ ਕਾਰਵਾਈਆਂ ਕਰ ਰਹੇ ਹਨ। *East Punjab Assembly Debates*, ਪਹਿਲੀ ਨਵੰਬਰ ਤੋਂ 8 ਨਵੰਬਰ 1948, ਜਿਲਦ I, ਪੰਨਾ 48.

ਇਹ ਭਿਆਨਕ ਖੇਡ ਪੰਜਾਬ ਦੇ ਦੋਹਾਂ ਭਾਗਾਂ ਵਿਚ ਬਰਾਬਰ ਦੇ ਜੋਸ਼ ਨਾਲ ਸ਼ੁਰੂ ਹੋ ਗਈ। ਇਸ ਦੌਰਾਨ ਹੋਈਆਂ ਮੌਤਾਂ ਦੀ ਗਿਣਤੀ ਕਰਨਾ ਬਹੁਤ ਔਖਾ ਹੈ, ਕਿਉਂਕਿ 15 ਅਗਸਤ ਤੋਂ ਪਿੱਛੋਂ ਦੋਹਾਂ ਪੰਜਾਬ ਸਿਵਲ ਪ੍ਰਸ਼ਾਸਨ ਪੂਰੀ ਤਰ੍ਹਾਂ ਤਹਿਸ-ਨਹਿਸ ਹੋ ਚੁੱਕਾ ਸੀ। ਮੌਤਾਂ ਬਾਰੇ ਆਮ ਅਨੁਮਾਨ 5 ਲੱਖ ਦੇ ਕਰੀਬ ਹੈ।

ਜੀ.ਡੀ. ਖੋਸਲਾ ਅਨੁਸਾਰ ਮਾਰੇ ਗਏ ਗ਼ੈਰ-ਮੁਸਲਮਾਨਾਂ ਦੀ ਗਿਣਤੀ ਦੋ ਲੱਖ ਤੋਂ ਢਾਈ ਲੱਖ ਹੋ ਸਕਦੀ ਹੈ।[60] ਇਤਨੀ ਹੀ ਗਿਣਤੀ ਵਿਚ ਮੁਸਲਮਾਨ ਵੀ ਮਾਰੇ ਗਏ ਹੋਣਗੇ। *ਪਾਕਿਸਤਾਨ ਦਾ ਪਹਿਲਾ ਸਾਲ* ਵਿਚ 5 ਲੱਖ ਮਰਦਾਂ-ਔਰਤਾਂ ਅਤੇ ਬੱਚਿਆਂ ਦੇ ਕਤਲ ਦਾ ਜ਼ਿਕਰ ਆਇਆ ਹੈ।[61] ਈਆਨ ਸਟੀਫ਼ਨਜ਼ ਅਤੇ ਮਾਈਕਲ ਐਡਵਰਡ ਮੌਤਾਂ ਦੀ ਗਿਣਤੀ ਕ੍ਰਮਵਾਰ 5 ਲੱਖ ਅਤੇ 6 ਲੱਖ ਦੱਸਦੇ ਹਨ।[62] ਪਰ ਜਿਹੜੇ ਬਰਤਾਨਵੀਆਂ ਨੇ ਇਸ ਸਰਵ-ਨਾਸ਼ ਦੀ ਖੇਡ ਨੂੰ ਅੱਖੀਂ ਦੇਖਿਆ, ਉਹਨਾਂ ਦੀ ਦੱਸੀ ਗਿਣਤੀ ਵਧੇਰੇ ਭਰੋਸੇਯੋਗ ਹੈ। ਲਾਰਡ ਮਾਊਂਟਬੇਟਨ ਨੇ ਸਰ ਫ਼ਰਾਂਸਿਸ ਮੂਡੀ ਨੂੰ 15 ਅਗਸਤ, 1947 ਤੋਂ ਪਿੱਛੋਂ ਪੱਛਮੀ ਪੰਜਾਬ ਦੇ ਜ਼ਿਲ੍ਹਿਆਂ ਵਿਚ ਹੋਏ ਕਤਲਾਂ ਦੀ ਗਿਣਤੀ 59,250 ਲਿਖੀ।[63]

ਲਾਰਡ ਮਾਊਂਟਬੇਟਨ ਦਾ ਮੌਤਾਂ ਬਾਰੇ ਲਾਇਆ ਅਨੁਮਾਨ ਸਰ ਪੈਡਰਿਲ ਮੂਨ ਦੀ ਕੀਤੀ ਗਿਣਤੀ ਨਾਲ ਮੇਲ ਖਾਂਦਾ ਹੈ। ਮੂਨ ਲਿਖਦਾ ਹੈ:

> ਮੈਂ ਦਸੰਬਰ 1947 ਵਿਚ ਪੱਛਮੀ ਪੰਜਾਬ ਅਤੇ ਬਹਾਵਲਪੁਰ ਵਿਚ ਮਾਰੇ ਗਏ ਵਿਅਕਤੀਆਂ ਦੀ ਕੁਝ ਗਿਣਤੀ-ਮਿਣਤੀ ਕੀਤੀ। ਮੈਨੂੰ ਬਹਾਵਲਪੁਰ ਤੇ ਇਸ ਦੇ ਨਾਲ ਲੱਗਦੇ ਪੱਛਮੀ ਪੰਜਾਬ ਦੇ ਜ਼ਿਲ੍ਹਿਆਂ ਵਿਚ ਮਾਰੇ ਗਏ ਲੋਕਾਂ ਦਾ ਕਾਫ਼ੀ ਹੱਦ ਤਕ ਠੀਕ ਗਿਆਨ ਹੈ। ਦੂਜਿਆਂ ਜ਼ਿਲ੍ਹਿਆਂ ਬਾਰੇ ਵੀ ਮੈਨੂੰ ਆਪਣੇ ਮਾਤਹਿਤ ਮੈਜਿਸਟ੍ਰੇਟਾਂ ਅਤੇ ਪੁਲਿਸ ਤੋਂ, ਜਿਨ੍ਹਾਂ ਨਾਲ ਮੇਰਾ ਸੰਪਰਕ ਸੀ, ਚੰਗੀ ਸੂਚਨਾ ਮਿਲਦੀ ਰਹੀ ਹੈ। ਇਸ ਤਰ੍ਹਾਂ ਮੈਂ ਲਗਭਗ ਪੰਜਾਬ ਦੇ ਅੱਧੇ ਪੱਛਮੀ ਜ਼ਿਲ੍ਹਿਆਂ ਬਾਰੇ ਗਿਣਤੀ ਦਾ ਕਾਫ਼ੀ ਹੱਦ ਤਕ ਸਹੀ ਅਨੁਮਾਨ ਲਾ ਸਕਿਆ ਹਾਂ ਅਤੇ ਇਸ ਆਧਾਰ 'ਤੇ ਮੈਂ ਬਾਕੀ ਬਚਦੇ ਜ਼ਿਲ੍ਹਿਆਂ ਦਾ ਵੀ ਠੀਕ ਅੰਦਾਜ਼ਾ ਲਾ ਸਕਦਾ ਹਾਂ। ਮੇਰੀ ਇਸ ਗਿਣਤੀ-ਮਿਣਤੀ ਨਾਲ ਜੋ ਮੌਤਾਂ ਬਾਰੇ ਅੰਕੜੇ ਨਿਸਚਿਤ ਹੋਏ, ਉਸ ਨਾਲ ਅਗਸਤ 1947 ਤੋਂ ਪਿੱਛੋਂ ਪੱਛਮੀ ਪੰਜਾਬ ਦੇ ਜ਼ਿਲ੍ਹਿਆਂ ਅਤੇ ਬਹਾਵਲਪੁਰ ਵਿਚ ਇਹ ਗਿਣਤੀ 60,000 ਸੀ।[64]

ਮੂਨ ਅਨੁਸਾਰ ਪੂਰਬੀ ਪੰਜਾਬ ਵਿਚ ਅਤੇ ਰਿਆਸਤਾਂ ਵਿਚ ਪੱਛਮੀ ਪੰਜਾਬ ਵਿਚ ਮਾਰੇ ਗਏ ਲੋਕਾਂ ਨਾਲੋਂ ਇਹ ਗਿਣਤੀ ਕਿਤੇ ਵੱਧ ਸੀ, ਪਰ ਦੁਗਣੀ ਵੱਧ ਨਹੀਂ ਹੋ ਸਕਦੀ। ਇਸ ਤਰ੍ਹਾਂ ਕੁਲ ਮੌਤਾਂ ਦੀ ਗਿਣਤੀ ਦੋ ਲੱਖ ਹੋ ਸਕਦੀ ਹੈ।[65]

•

60. ਜੀ.ਡੀ. ਖੋਸਲਾ, ਨੰ: 24, ਪੰਨਾ 299.
61. *First Year of Pakistan* (ਪਾਕਿਸਤਾਨ ਸਰਕਾਰ ਦੇ ਪ੍ਰਕਾਸ਼ਨ)
62. Ian Stephens, No. 1, p. 80; Michael Edwards, *Last Years of British India,* London, 1963, p. 223.
63. ਲਾਰਡ ਮਾਊਂਟਬੇਟਨ ਦੀ 25 ਜੁਲਾਈ, 1962 ਦੀ ਸਰ ਫ਼ਰਾਂਸਿਸ ਮੂਡੀ ਨੂੰ ਲਿਖੀ ਚਿੱਠੀ। ਇਸ ਲੇਖਕ ਨੇ ਇਹ ਅੰਕੜੇ ਅਸਲੀ ਚਿੱਠੀ ਤੋਂ ਨੋਟ ਕੀਤੇ ਹਨ।
64. Penderal Moon, *Divide and Quite,* London, 1961, p. 293.
65. *ਉਹੀ*।

## ਅਧਿਆਇ ਨੌਵਾਂ

# ਵੱਡੀ ਪੱਧਰ 'ਤੇ ਲੋਕਾਂ ਦਾ ਜਬਰੀ ਪਰਵਾਸ

ਪੰਜਾਬ ਦੇ ਬਟਵਾਰੇ ਪਿੱਛੋਂ ਨਾ ਸਿਰਫ਼ ਸਿੱਖਾਂ ਨੂੰ ਹੀ ਸਗੋਂ ਮੁਸਲਮਾਨਾਂ ਅਤੇ ਹਿੰਦੂਆਂ ਨੂੰ ਵੀ ਸਮੂਹਿਕ ਰੂਪ ਵਿਚ ਘਰੋਂ ਬੇਘਰ ਹੋਣਾ ਪਿਆ। ਹੁਰੇਸ ਅਲੈਗਜ਼ੈਂਡਰ[1] ਅਨੁਸਾਰ : "ਇਤਿਹਾਸ ਵਿਚ ਕਦੇ ਵੀ ਏਡੀ ਵੱਡੀ ਪੱਧਰ 'ਤੇ ਜਨ-ਸਮੂਹ ਦਾ ਉਜਾੜਾ ਵੇਖਣ ਨੂੰ ਨਹੀਂ ਮਿਲਦਾ।" ਹੁਣ ਤਕ ਜਿਹੜੀ ਸਭ ਤੋਂ ਵੱਡੀ ਤੁਰਕੀ ਅਤੇ ਯੂਨਾਨ ਦੇ ਲੋਕ-ਸਮੂਹ ਦੀ ਹਿਜਰਤ ਦੱਸੀ ਜਾਂਦੀ ਹੈ, ਉਹ 20 ਲੱਖ ਲੋਕਾਂ ਦੀ ਸੀ।[2] ਪਰ ਪੱਛਮੀ ਪੰਜਾਬ ਅਤੇ ਪੂਰਬੀ ਪੰਜਾਬ ਦੀਆਂ ਹੱਦਾਂ ਪਾਰ ਕਰਨ ਵਾਲੇ ਲੋਕਾਂ ਦੀ ਗਿਣਤੀ 80 ਲੱਖ ਸੀ। "ਦੇਸ਼ ਦੇ ਬਟਵਾਰੇ ਪਿੱਛੋਂ ਇਸ ਖ਼ਿੱਤੇ ਦੇ ਲੋਕਾਂ ਦਾ ਏਡੀ ਵੱਡੀ ਗਿਣਤੀ ਵਿਚ ਵਟਾਂਦਰਾ ਅਤੇ ਕਿਹੜੀਆਂ ਹਾਲਤਾਂ ਵਿਚ ਇਹ ਹੋਇਆ, ਉਸ ਦੀ ਮਿਸਾਲ ਇਤਿਹਾਸ ਵਿਚ ਕਿਤੇ ਨਹੀਂ ਮਿਲਦੀ।" ਜੇ. ਰੱਸਲ ਐਂਡਰਿਊ ਨੇ ਵੀ ਕਿਹਾ ਹੈ, "ਵਿਸ਼ਵ ਇਤਿਹਾਸ ਵਿਚ ਇਸ ਵੱਡੀ ਪੱਧਰ ਦੇ ਜਬਰੀ ਉਜਾੜੇ (ਹਿਜਰਤ) ਦੀ ਉਦਾਹਰਣ ਹੋਰ ਨਹੀਂ ਮਿਲਦੀ।"[4]

## ਸਮੂਹਿਕ ਹਿਜਰਤ ਦੇ ਕਾਰਨ

ਸਮੂਹਿਕ ਹਿਜਰਤ ਦੇ ਕਈ ਕਾਰਨ ਸਨ। ਕੁਝ ਜ਼ਰੂਰੀ ਹੇਠਾਂ ਦਿੱਤੇ ਜਾ ਰਹੇ ਹਨ :

### (1) ਪੱਛਮੀ ਪੰਜਾਬ ਦੀ ਸਰਕਾਰੀ ਨੀਤੀ

ਸਰ ਫ਼ਰਾਂਸਿਸ ਮੂਡੀ ਦੀ ਹੇਠਾਂ ਦਿੱਤੀ ਗਈ ਚਿੱਠੀ ਇਸ ਗੱਲ ਦਾ ਸਬੂਤ ਹੈ ਕਿ ਲਾਇਲਪੁਰ ਦੇ ਸਿੱਖ ਜ਼ਮੀਨਾਂ ਛੱਡ ਕੇ ਜਾਣ ਨੂੰ ਤਿਆਰ ਨਹੀਂ ਸਨ। ਪਰ ਪੱਛਮੀ ਪੰਜਾਬ ਦੀ ਸਰਕਾਰ ਉਹਨਾਂ ਨੂੰ ਕੱਢਣ 'ਤੇ ਤੁਲੀ ਹੋਈ ਸੀ। ਪੱਛਮੀ ਪੰਜਾਬ ਦੇ 1947 ਵਿਚ ਰਹੇ ਗਵਰਨਰ ਸਰ ਫ਼ਰਾਂਸਿਸ ਮੂਡੀ ਨੇ ਇਸ ਲੇਖਕ ਨੂੰ ਦੱਸਿਆ ਕਿ ਗਿਆਨੀ ਕਰਤਾਰ ਸਿੰਘ ਉਸ ਨੂੰ ਲਾਇਲਪੁਰ ਆ ਕੇ ਮਿਲੇ ਤੇ ਬੇਨਤੀ ਕੀਤੀ ਕਿ ਸਿੱਖਾਂ ਨੇ

1. Horace Alexander, *New Citizens of India,* Oxford University Press, p. 7.
2. Stephens P. Landar, *The Exchange of Minorities,* 1932, p. 3.
3. *Economy of Pakistan,* London, 1956, p. 443.
4. O.H.K. Spate, *India and Pakistan,* London, 1934, p. 110.

ਪਾਕਿਸਤਾਨ ਛੱਡਣ ਦਾ ਫ਼ੈਸਲਾ ਕਰ ਲਿਆ ਹੈ ਤੇ ਉਹਨਾਂ ਨੂੰ ਭਾਰਤ ਵਿਚ ਅਮਨ-ਅਮਾਨ ਨਾਲ ਜਾਣ ਲਈ ਸਹੂਲਤਾਂ ਪ੍ਰਦਾਨ ਕੀਤੀਆਂ ਜਾਣ। ਮੂਡੀ ਨੇ ਇਹ ਅਹੁਦਾ ਬਟਵਾਰੇ ਪਿੱਛੋਂ ਸੰਭਾਲਿਆ ਸੀ। ਸੁਭਾਵਿਕ ਹੀ ਇਹ ਮੁਲਾਕਾਤ ਉਦੋਂ ਹੋਈ ਜਦੋਂ ਹਾਲਤ ਵਿਗੜ ਰਹੇ ਸਨ। ਗਿਆਨੀ ਕਰਤਾਰ ਸਿੰਘ ਨੇ ਲੇਖਕ ਨੂੰ ਇਹ ਦੱਸਿਆ ਸੀ ਕਿ ਉਸ ਨੇ ਇਹ ਗੁਜ਼ਾਰਿਸ਼ ਉਦੋਂ ਕੀਤੀ ਸੀ, ਜਦੋਂ ਉਸ ਨੂੰ ਇਕ ਪੱਕਾ ਪਤਾ ਲੱਗਾ ਕਿ ਮਿਸਟਰ ਜਿਨਾਹ ਨੇ ਪੱਛਮੀ ਪੰਜਾਬ ਦੇ ਗਵਰਨਰ ਨੂੰ ਇਹ ਹਿਦਾਇਤਾਂ ਭੇਜੀਆਂ ਸਨ ਕਿ ਪਾਕਿਸਤਾਨ ਵਿੱਚੋਂ ਸਿੱਖਾਂ ਨੂੰ ਜ਼ਬਰਦਸਤੀ ਕੱਢ ਦਿੱਤਾ ਜਾਵੇ। ਸਿੱਟੇ ਵਜੋਂ ਸਰ ਫ਼ਰਾਂਸਿਸ ਵੱਲੋਂ ਲਿਖੀ ਚਿੱਠੀ, ਜਿਹੜੀ ਪੱਛਮੀ ਪੰਜਾਬ ਦੀ ਪੁਲਿਸ ਦੇ ਹੱਥੀਂ ਲੱਗੀ, ਤੋਂ ਵੀ ਇਸ ਗੱਲ ਦੀ ਪੁਸ਼ਟੀ ਹੋ ਜਾਂਦੀ ਹੈ। ਸਰ ਫ਼ਰਾਂਸਿਸ ਨੇ ਖੁੱਲ੍ਹ ਕੇ ਇਸ ਗੱਲ ਦਾ ਐਲਾਨ ਕੀਤਾ ਅਤੇ ਲਿਖਿਆ : "ਮੈਂ ਸਭ ਨੂੰ ਦੱਸ ਦੇਣਾ ਚਾਹੁੰਦਾ ਹਾਂ ਅਤੇ ਮੈਨੂੰ ਇਸ ਗੱਲ ਦੀ ਪ੍ਰਵਾਹ ਨਹੀਂ ਕਿ ਸਿੱਖ ਹੱਦੋਂ ਪਾਰ ਕਿਵੇਂ ਪਹੁੰਚਦੇ ਹਨ, ਪਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਉਹਨਾਂ ਨੂੰ ਜਲਦੀ ਮਗਰੋਂ ਲਾਹਿਆ ਜਾਵੇ। ਲਾਇਲਪੁਰ ਦੇ ਤਿੰਨ ਲੱਖ ਸਿੱਖ ਹਾਲੇ ਵੀ ਟੱਸ ਤੋਂ ਮੱਸ ਨਹੀਂ ਹੋਏ, ਪਰ ਅਖ਼ੀਰ ਉਹਨਾਂ ਨੂੰ ਵੀ ਜਾਣਾ ਪਵੇਗਾ।"[5]

ਪੱਛਮੀ ਪੰਜਾਬ ਵਿੱਚੋਂ ਗ਼ੈਰ-ਮੁਸਲਮਾਨਾਂ ਦੇ ਜਬਰੀ ਹਿਜਰਤ ਦਾ ਵੱਡਾ ਕਾਰਨ ਪਾਕਿਸਤਾਨੀ ਪੰਜਾਬ ਵੱਲੋਂ ਜਾਰੀ ਹੋਇਆ ਆਰਥਿਕ ਮੁੜ ਵਸੇਬਾ ਅਧਿਸੂਚਨਾ (ਆਰਡੀਨੈਂਸ) ਸੀ, ਜੋ ਸਮਝੌਤੇ ਦੀ ਭਾਵਨਾ ਦੇ ਵਿਰੁੱਧ ਸੀ। ਤਿੰਨ ਸਤੰਬਰ ਨੂੰ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਦੀਆਂ ਸਰਕਾਰਾਂ ਦੇ ਦਿੱਤੇ ਬਿਆਨ, ਜਿਸ ਵਿਚ ਇਹ ਇਕਰਾਰ ਕੀਤਾ ਗਿਆ ਸੀ ਕਿ "ਰਿਫ਼ਿਊਜੀਆਂ ਦੀਆਂ ਜਾਇਦਾਦਾਂ 'ਤੇ ਨਾਜਾਇਜ਼ ਕਬਜ਼ੇ ਨੂੰ ਪ੍ਰਵਾਨ ਨਹੀਂ ਕੀਤਾ ਜਾਵੇਗਾ,"[6] ਦੇ ਬਾਵਜੂਦ ਪੱਛਮੀ ਪੰਜਾਬ ਦੀ ਸਰਕਾਰ ਨੇ ਇਹ ਅਧਿਸੂਚਨਾ ਜਾਰੀ ਕਰ ਦਿੱਤੀ ਸੀ। ਇਸ ਅਧਿਸੂਚਨਾ ਅਧੀਨ ਪੱਛਮੀ ਪੰਜਾਬ

---

5. G.D. Kholsa, *Stern Reckoning,* New Delhi, p. 315. ਮੈਂ ਜਸਟਿਸ ਖੋਸਲਾ ਨੂੰ ਇਸ ਚਿੱਠੀ ਦੀ ਪ੍ਰਮਾਣਿਕਤਾ ਬਾਰੇ ਪੱਤਰ ਲਿਖਿਆ। ਉਸ ਦਾ ਜੁਆਬ ਆਇਆ ਕਿ ਇਸ ਪੱਤਰ ਦੀ ਕਾਪੀ ਪੂਰਬੀ ਪੰਜਾਬ ਦੀ ਸਰਕਾਰ ਤੋਂ ਉਸ ਨੂੰ ਮਿਲੀ ਸੀ। *Stern Reckoning* ਦੀ ਪੁਸਤਕ ਵਿਚ ਦਿੱਤੀ ਚਿੱਠੀ ਵਿੱਚੋਂ ਹੋਰਨਾਂ ਪੁਸਤਕਾਂ ਵਿਚ ਦਿੱਤੀ ਇਸ ਚਿੱਠੀ ਦਾ ਵਿਸਤਾਰ ਕੁਝ ਵਧੇਰੇ ਮਿਲਦਾ ਹੈ। ਇਸ ਪਿੱਛੋਂ 1947 ਵਿਚ ਪੰਜਾਬ ਦੇ ਇਨਸਪੈਕਟਰ ਜਨਰਲ ਪੁਲਿਸ ਸੰਤ ਪ੍ਰਕਾਸ਼ ਸਿੰਘ ਤੋਂ ਪਤਾ ਚੱਲਿਆ ਕਿ ਇਹ ਚਿੱਠੀ ਪੂਰਬੀ ਪੰਜਾਬ ਦੀ ਪੁਲਿਸ ਹੱਥ ਲੱਗੀ ਸੀ। ਇਹ ਚਿੱਠੀ ਪਾਕਿਸਤਾਨ ਦੇ ਗਵਰਨਰ ਜਨਰਲ ਐਮ.ਏ. ਜਿਨਾਹ ਨੂੰ ਲਿਖੀ ਗਈ ਸੀ। ਸਰ ਮੂਡੀ ਫ਼ਰਾਂਸਿਸ ਨੇ ਵੀ ਲੇਖਕ ਕੋਲ ਇਹ ਗੱਲ ਮੰਨੀ ਕਿ ਇਹ ਉਸ ਦੀ ਲਿਖੀ ਚਿੱਠੀ ਹੀ ਸੀ। ਉਸਨੇ ਕਈ ਹੋਰ ਵੀ ਇਸ ਤਰ੍ਹਾਂ ਦੀਆਂ ਚਿੱਠੀਆਂ ਲਿਖੀਆਂ ਸਨ, ਜਿਹਨਾਂ ਦੀਆਂ ਕਾਪੀਆਂ ਹੁਣ ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ ਵਿਚ ਉਪਲਬਧ ਹਨ। ਇਸ ਚਿੱਠੀ ਵਿਚ ਸਰ ਮੂਡੀ ਨੇ ਲਿਖਿਆ ਸੀ : "ਚੂਹੜਕਾਣਾ, ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਮੈਂ ਸ਼ਹਿਰ ਤੇ ਸ਼ਹਿਰ ਦੇ ਆਲੇ-ਦੁਆਲੇ ਇਕ ਲੱਖ ਤੋਂ ਡੇਢ ਲੱਖ ਸਿੱਖਾਂ ਦਾ ਇਕੱਠ ਘਰਾਂ, ਘਰਾਂ ਦੀਆਂ ਛੱਤਾਂ 'ਤੇ ਵੇਖਿਆ ਹੈ। ਇਹ ਅਲਾਹਾਬਾਦ ਦੇ ਮਾਘ ਮੇਲੇ ਵਰਗਾ ਦ੍ਰਿਸ਼ ਸੀ। ਜੇਕਰ ਇਕ ਗੱਡੀ ਵਿਚ 4000 ਨੂੰ ਭੇਜਿਆ ਜਾਵੇ ਤਾਂ 45 ਗੱਡੀਆਂ ਦੀ ਲੋੜ ਪਵੇਗੀ ਜਾਂ ਜੇ ਇਹ ਲੋਕ ਇਥੇ ਹੀ ਟਿਕੇ ਰਹਿੰਦੇ ਹਨ ਤਾਂ ਹਰ ਰੋਜ਼ ਇਹਨਾਂ ਨੂੰ 50 ਟਨ ਆਟਾ ਦੇਣਾ ਪਵੇਗਾ।"

C & M, 4 ਸਤੰਬਰ, 1947;

ਪੰਜਾਬ ਆਰਡੀਨੈਂਸ, ਨੰ: IV, 1947.

6. C & M, 4 ਸਤੰਬਰ, 1947.

ਦੇ ਮੁੜ ਵਸੇਬਾ ਕਮਿਸ਼ਨਰ ਨੂੰ ਰਿਫ਼ਿਊਜੀਆਂ ਦੀਆਂ ਛੱਡੀਆਂ ਜਾਇਦਾਦਾਂ ਅਤੇ ਵਪਾਰਕ ਅਦਾਰਿਆਂ ਨੂੰ ਆਪਣੇ ਕਬਜ਼ੇ 'ਤੇ ਅਧਿਕਾਰ ਹੇਠ ਕਰਨ ਅਤੇ ਇਕ ਸਾਲ ਦੇ ਸਮੇਂ ਲਈ ਆਰਜ਼ੀ ਪਟੇ 'ਤੇ ਲੈਣ ਦੇ ਅਧਿਕਾਰ ਦਿੱਤੇ ਗਏ ਸਨ। ਕਮਿਸ਼ਨਰ ਨੂੰ ਇਹ ਵੀ ਅਧਿਕਾਰ ਸਨ ਕਿ ਉਹ ਪੂਰਬੀ ਪੰਜਾਬ ਵਿੱਚੋਂ ਆਏ ਰਿਫ਼ਿਊਜੀਆਂ ਜਾਂ ਦੂਜੇ ਲੋਕਾਂ ਨੂੰ ਇਹਨਾਂ ਮਿਲਖਾਂ ਉੱਤੇ ਕਬਜ਼ੇ ਦੀ ਇਜਾਜ਼ਤ ਦੇ ਸਕਦਾ ਸੀ।[7]

ਸਿੱਟੇ ਵਜੋਂ ਨਾ ਸਿਰਫ਼ ਲਾਹੌਰ ਦੇ ਸਿੱਖਾਂ ਤੇ ਹਿੰਦੂਆਂ ਦੇ ਮਕਾਨ ਅਤੇ ਦੁਕਾਨਾਂ, ਜੋ ਉਹ ਹਫ਼ੜਾ-ਦਫ਼ੜੀ ਦੇ ਵਾਤਾਵਰਣ ਵਿਚ ਛੱਡ ਗਏ ਸਨ, ਮੁਸਲਮਾਨ ਰਿਫ਼ਿਊਜੀਆਂ ਨੂੰ ਦੇ ਦਿੱਤੀਆਂ ਗਈਆਂ, ਸਗੋਂ ਸਿੱਖਾਂ ਹਿੰਦੂਆਂ ਦੀਆਂ ਛੱਡੀਆਂ ਮਿਲਖਾਂ ਤੇ ਮੁਸਲਮਾਨ ਰਿਫ਼ਿਊਜੀਆਂ ਦੇ ਕੀਤੇ ਜਬਰੀ ਕਬਜ਼ੇ ਨੂੰ ਵੀ ਕਾਨੂੰਨੀ ਤੌਰ 'ਤੇ ਜਾਇਜ਼ ਮੰਨ ਲਿਆ ਗਿਆ। ਇਸ ਅਧਿਸੂਚਨਾ ਦੇ ਜਾਰੀ ਹੋਣ ਤੋਂ ਪਹਿਲਾਂ ਹੀ ਲਾਹੌਰ ਦੇ ਅਧਿਕਾਰੀ ਗ਼ੈਰ-ਮੁਸਲਮਾਨਾਂ ਦੀਆਂ ਦੁਕਾਨਾਂ ਤੇ ਘਰਾਂ ਉੱਤੇ ਜਬਰੀ ਕਬਜ਼ੇ ਲਈ ਵੀ ਜ਼ਿੰਮੇਦਾਰ ਸਨ। 4 ਸਤੰਬਰ, 1947 ਨੂੰ ਆਪਣੇ ਸੰਪਾਦਕੀ ਨੋਟ ਵਿਚ ਵੀ ਸਿਵਲ ਅਤੇ ਮਿਲਟਰੀ ਗਜ਼ਟ ਨੇ ਟਿੱਪਣੀ ਕੀਤੀ :

> ਇਹ ਗੱਲ ਕਾਨੂੰਨੀ ਤੌਰ 'ਤੇ ਸੋਚਣ ਵਾਲੀ ਹੈ ਕਿ ਕੀ ਅਧਿਕਾਰੀਆਂ ਨੂੰ ਇਹ ਜਾਣੇ ਬਿਨਾਂ ਕਿ ਜਾਇਦਾਦਾਂ ਦੇ ਮਾਲਕ ਮਰ ਚੁੱਕੇ ਹਨ ਜਾਂ ਵਾਪਸ ਪਰਤਣਾ ਨਹੀਂ ਚਾਹੁੰਦੇ, ਮਿਲਖਾਂ ਦੇ ਜੰਦਰੇ ਭੰਨਣੇ ਤੇ ਇਹਨਾਂ ਉੱਤੇ ਕਬਜ਼ਾ ਜਮਾਉਣ ਦਾ ਅਧਿਕਾਰ ਹੈ—ਇਕ ਇਹ ਸੁਆਲ ਕਰਨ ਯੋਗ ਹੈ ਕਿ ਜਦੋਂ ਮਾਲਕ ਆਪਣੇ ਸਥਾਨਾਂ ਵਿਚ ਮੁੜ ਵਸੇਬੇ ਲਈ ਆਉਂਦੇ ਹਨ ਤਾਂ ਕੀ ਅਧਿਕਾਰੀ ਉਹਨਾਂ ਨੂੰ ਕਬਜ਼ਾ ਦੇਣ ਤੋਂ ਇਨਕਾਰ ਕਰ ਦੇਣਗੇ।[8]

ਹਿੰਦੂਆਂ ਅਤੇ ਸਿੱਖਾਂ ਦੀਆਂ ਜਾਇਦਾਦਾਂ ਨੂੰ ਉਹਨਾਂ ਦੀ ਰਜ਼ਾਮੰਦੀ ਜਾਂ ਜਾਣਕਾਰੀ ਤੋਂ ਬਿਨਾਂ ਇਸ ਪ੍ਰਕਾਰ ਹੜੱਪਣ ਦਾ ਇਹ ਵੱਡਾ ਉਪਰਾਲਾ ਸੀ।[9] ਇਸ ਕਾਰਨ ਹਿੰਦੂ ਅਤੇ ਸਿੱਖ ਪਾਕਿਸਤਾਨ ਨੂੰ ਸਦਾ ਲਈ ਛੱਡ ਦੇਣ 'ਤੇ ਮਜਬੂਰ ਹੋਏ। ਮੁਸਲਮਾਨ ਰਿਫ਼ਿਊਜੀਆਂ ਨੇ ਗ਼ੈਰ-ਮੁਸਲਮਾਨਾਂ ਦੇ ਮਕਾਨਾਂ ਅਤੇ ਵਪਾਰਕ ਅਦਾਰਿਆਂ 'ਤੇ ਕਬਜ਼ਾ ਕਰਨ ਦੀ ਮਨਸ਼ਾ ਨਾਲ ਹਿੰਦੂਆਂ ਤੇ ਸਿੱਖਾਂ ਨੂੰ ਭਜਾਉਣ ਲਈ ਸਹਿਮ ਅਤੇ ਗੜਬੜ ਦਾ ਵਾਤਾਵਰਣ ਪੈਦਾ ਕੀਤਾ। ਸਰ ਜਾਫ਼ਰੀ ਪਰਾਇਰ, ਜੋ ਬਲੋਚਿਸਤਾਨ ਵਿਚ ਗਵਰਨਰ ਜਨਰਲ ਦੇ ਏਜੰਟ ਸਨ, ਨੇ ਹਿੰਦੂ-ਸਿੱਖਾਂ ਦੇ ਪਾਕਿਸਤਾਨ ਛੱਡਣ ਦੇ ਕਾਰਨਾਂ ਦਾ ਵਿਸ਼ਲੇਸ਼ਣ ਕਰਦੇ ਹੋਏ ਲਿਖਿਆ ਹੈ :

> ਸਿੱਧ ਪੱਧਰੀ ਗੱਲ ਤਾਂ ਇਹ ਹੈ ਕਿ ਅਲਪ ਸੰਖਿਅਕ ਲੋਕਾਂ ਨੂੰ ਉਥੋਂ ਕੱਢ ਦਿੱਤਾ ਜਾਵੇ ਤੇ ਉਹਨਾਂ ਦੇ ਵਰ੍ਹਿਆਂ ਦੀ ਮਿਹਨਤ ਨਾਲ ਉਸਾਰੇ ਧੰਦਿਆਂ ਦਾ ਲਾਭ ਲੈ ਲਿਆ ਜਾਵੇ। ਮੈਂ ਅਜਿਹੇ ਲੋਕਾਂ ਦੇ ਵਤੀਰੇ ਨੂੰ ਘਿਣਾਉਣੀਆਂ ਗਿਰਝਾਂ ਨਾਲ ਤੁਲਨਾ ਦੇਂਦਾ ਹਾਂ, ਜਿਹੜੀਆਂ ਮਰ ਰਹੇ ਪਸ਼ੂ ਕੋਲ ਉਸ ਦੀਆਂ ਹੱਡੀਆਂ ਦਾ ਮਾਸ ਚੂੰਡਣ ਲਈ ਬੈਠੀਆਂ ਰਹਿੰਦੀਆਂ ਹਨ।[10]

---

7. West Punjab Govt. 5 Economic Rehabilitation, No. IV, 1947.
8. C & M, 10 ਸਤੰਬਰ, 1947.
9. The Indian News Chronicle, New Delhi, dated October 11, 1947.
10. C & M, 12 ਸਤੰਬਰ, 1947.

## (2) ਡੁਮੀਨੀਅਨ ਸਰਕਾਰਾਂ ਦੀ ਬੇਰੁਖ਼ੀ

ਭਾਰਤ ਅਤੇ ਪਾਕਿਸਤਾਨ ਦੀਆਂ ਦੋਵੇਂ ਸਰਕਾਰਾਂ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿਚ ਪਲੋ-ਪਲ ਵਿਗੜ ਰਹੀ ਹਾਲਤ ਨੂੰ ਸਰਬ-ਸਾਂਝੀ ਵਿਸ਼ਾਲ ਦ੍ਰਿਸ਼ਟੀ ਨਾਲ ਨਾ ਵੇਖ ਸਕੀਆਂ। ਫ਼ਿਰਕੂ ਫ਼ਸਾਦ, ਸਾੜ-ਫੂਕ, ਕਤਲ, ਲੁੱਟਮਾਰਾਂ ਅਤੇ ਔਰਤਾਂ ਦੇ ਉਧਾਲੇ ਦੀਆਂ ਵਾਰਦਾਤਾਂ ਜੰਗ ਦੀ ਅੱਗ ਵਾਂਗ ਫੈਲਦੀਆਂ ਗਈਆਂ। ਬਦਲੇ ਦਾ ਬਦਲਾ ਦੀ ਕਾਰਵਾਈ ਦੀ ਇਕ ਲੜੀ ਬੱਝ ਗਈ, ਜਿਸ ਕਾਰਨ ਸਰਹੱਦ ਦੇ ਦੋਹਾਂ ਪਾਸਿਆਂ ਤੋਂ ਘੱਟ-ਗਿਣਤੀਆਂ ਨੂੰ ਬੇ-ਦਖ਼ਲ ਕੀਤਾ ਜਾਣ ਲੱਗਾ ਅਤੇ ਘੱਟ-ਗਿਣਤੀ ਫ਼ਿਰਕੇ ਦੇ ਲੋਕ ਜਾਨਾਂ ਬਚਾ ਕੇ ਭੱਜਣ ਲੱਗੇ। ਅਜਿਹੀ ਸੰਕਟ ਭਰੀ ਗੰਭੀਰ ਹਾਲਤ ਵਿਚ ਭਾਰਤ ਤੇ ਪਾਕਿਸਤਾਨ ਦੇ ਨੁਮਾਇੰਦਿਆਂ ਨੇ 17 ਅਗਸਤ, 1947 ਨੂੰ ਹੋਈ ਇਕ ਇਕੱਤਰਤਾ ਵਿਚ ਹੇਠ ਲਿਖਿਆ ਫ਼ੈਸਲਾ ਲਿਆ :

ਪੂਰਬੀ ਪੰਜਾਬ ਤੇ ਪੱਛਮੀ ਪੰਜਾਬ ਦੀਆਂ ਸਰਕਾਰਾਂ ਇਕ ਪ੍ਰਾਂਤ ਤੋਂ ਦੂਜੇ ਪ੍ਰਾਂਤ ਵਿਚ ਸ਼ਰਨਾਰਥੀਆਂ ਦੇ ਨਿਕਾਸ ਲਈ ਵੱਧ ਤੋਂ ਵੱਧ ਸਹੂਲਤਾਂ ਦੇਣਗੀਆਂ ਅਤੇ ਉਹਨਾਂ ਦੇ ਨਿਕਾਸ ਤੋਂ ਪਹਿਲਾਂ ਰਿਫ਼ਿਊਜੀਆਂ ਲਈ ਸਾਰੇ ਜ਼ਰੂਰੀ ਪ੍ਰਬੰਧ ਕਰਨਗੀਆਂ। ਕੇਂਦਰੀ ਸਰਕਾਰਾਂ ਇਸ ਕੰਮ ਲਈ ਅਮਲਾ ਤੇ ਆਵਾਜਾਈ ਨੂੰ ਕਾਇਮ ਰੱਖਣ ਲਈ ਹਰ ਤਰ੍ਹਾਂ ਦੀਆਂ ਲੁੜੀਂਦੀਆਂ ਸਹੂਲਤਾਂ ਦੇਣਗੀਆਂ।[11]

ਇਸ ਫ਼ੈਸਲੇ ਦੀ ਭਾਸ਼ਾ ਤੋਂ ਸਪੱਸ਼ਟ ਹੁੰਦਾ ਹੈ ਕਿ ਇਹ ਫ਼ੈਸਲਾ ਪੂਰਨ ਰੂਪ ਵਿਚ ਗੋਲਮੋਲ ਅਤੇ ਬੇਅਰਥਾ ਸੀ। ਸਾਧਾਰਨ ਰੂਪ ਵਿਚ ਰਿਫ਼ਿਊਜੀ ਸ਼ਬਦ ਉਹਨਾਂ ਲੋਕਾਂ ਲਈ ਵਰਤਿਆ ਜਾਂਦਾ ਹੈ, ਜੋ ਦੂਸਰੇ ਦੇਸ਼ ਵਿਚ ਪ੍ਰਵਾਸ ਕਰ ਕੇ ਪਨਾਹ ਲੈ ਰਹੇ ਹੋਣ। ਘੱਟ-ਗਿਣਤੀ ਦੇ ਉਹਨਾਂ ਲੋਕਾਂ ਸੰਬੰਧੀ ਕੋਈ ਫ਼ੈਸਲਾ ਨਹੀਂ ਲਿਆ ਗਿਆ ਸੀ, ਜਿਨ੍ਹਾਂ ਨੂੰ ਉਹਨਾਂ ਦੇ ਆਪਣੇ ਮਕਾਨਾਂ ਦੀਆਂ ਗਲੀਆਂ ਵਿਚ ਫ਼ਸਾਦੀ ਵਹੀਰਾਂ ਨੇ ਘੇਰ ਰੱਖਿਆ ਸੀ। ਇਸ ਫ਼ੈਸਲੇ ਦਾ ਸਭ ਤੋਂ ਮੰਦਭਾਗਾ ਪੱਖ ਇਹ ਸੀ ਕਿ ਪਾਕਿਸਤਾਨ ਦੇ ਪ੍ਰਾਈਮ ਮਨਿਸਟਰ ਨੇ ਜ਼ੋਰ ਦੇ ਕੇ ਕਿਹਾ ਕਿ ਇਸ ਫ਼ੈਸਲੇ ਦਾ ਮੰਤਵ ਉਹਨਾਂ ਲੋਕਾਂ ਦਾ ਨਿਕਾਸ ਕਰਨਾ ਸੀ, ਜੋ ਪਰਵਾਸ ਕਰਨਾ ਚਾਹੁੰਦੇ ਹਨ ਅਤੇ ਆਪਣੇ ਇਲਾਕਿਆਂ ਵਿਚ ਰਹਿਣ ਤੋਂ ਡਰਦੇ ਹਨ ਅਤੇ ਇਹ ਫ਼ੈਸਲਾ ਕੇਵਲ ਜਲੰਧਰ ਡਵੀਜ਼ਨ ਦੇ ਮੁਸਲਮਾਨਾਂ ਉੱਤੇ ਲਾਗੂ ਕੀਤਾ ਜਾਣਾ ਸੀ। ਉਸ ਨੇ ਆਪਣੇ ਇਕ ਬਿਆਨ ਵਿਚ ਕਿਹਾ :

ਸਾਨੂੰ ਅਸਲ ਵਿਚ ਇਹ ਆਸ ਸੀ ਕਿ ਪੂਰਬੀ ਪੰਜਾਬ ਤੋਂ ਮੁਸਲਮਾਨਾਂ ਦਾ ਨਿਕਾਸ ਅੰਬਾਲਾ ਡਵੀਜ਼ਨ ਦੇ ਮੁਸਲਮਾਨਾਂ ਤਕ ਨਹੀਂ ਫੈਲੇਗਾ।[12]

ਡਿਪਟੀ ਪ੍ਰਾਈਮ ਮਨਿਸਟਰ ਭਾਰਤ ਸਰਕਾਰ ਦਾ ਇਹ ਵਿਚਾਰ ਸੀ ਕਿ ਹਿੰਦੂ ਤੇ ਸਿੱਖ ਪੱਛਮੀ ਪੰਜਾਬ ਵਿਚ ਸ਼ਾਂਤੀ ਅਤੇ ਇੱਜ਼ਤ ਮਾਣ ਨਾਲ ਨਹੀਂ ਰਹਿ ਸਕਦੇ

---

11. *Concerning Evacuee Property,* ਭਾਰਤ ਸਰਕਾਰ ਪ੍ਰਕਾਸ਼ਨ, ਪੰਨਾ 8.
12. ਮਿਸਟਰ ਲਿਆਕਤ ਜੀ ਦਾ ਬਿਆਨ, Civil and Military Gazette, October 10, 1947.

ਅਤੇ ਭਾਰਤ ਸਰਕਾਰ ਪਾਸ ਇਹ ਮੁੱਢਲੀ ਸ਼ਰਤ ਪੂਰੀ ਕਰਨ ਦੇ ਕੋਈ ਸਾਧਨ ਨਹੀਂ ਹਨ, ਇਸ ਲਈ ਤਾਂ ਪਰਵਾਸ ਕਰਨ ਦੀ ਆਗਿਆ ਦੇਣਾ ਹੀ ਠੀਕ ਹੈ। ਦੋਹਾਂ ਪੰਜਾਬ ਪ੍ਰਾਂਤਾਂ ਵਿਚਕਾਰ ਆਬਾਦੀ ਦੇ ਪੂਰਨ ਵਟਾਂਦਰੇ ਰਾਹੀਂ ਇਹ ਸਮੱਸਿਆ ਕੁਦਰਤੀ ਤੌਰ 'ਤੇ ਆਪਣੇ ਆਪ ਹੀ ਖ਼ਤਮ ਹੋ ਜਾਵੇਗੀ।[13]

## (3) ਝੂਠੀਆਂ ਅਫ਼ਵਾਹਾਂ ਅਤੇ ਨਤੀਜੇ ਵਜੋਂ ਉਪਜੀ ਅਸਥਿਰਤਾ

ਸ਼ਰਨਾਰਥੀਆਂ ਵੱਲੋਂ ਫੈਲਾਈਆਂ ਝੂਠੀਆਂ ਨਿਰਾਧਾਰ ਅਫ਼ਵਾਹਾਂ ਨੇ ਜੋ ਤਬਾਹੀ ਮਚਾਈ, ਉਸਦਾ ਅੰਦਾਜ਼ਾ ਸ਼ੇਖ਼ੂਪੁਰਾ ਵਿਚ ਹੋਏ ਗ਼ੈਰ-ਮੁਸਲਮਾਨਾਂ ਦੇ ਕਤਲੇਆਮ ਤੋਂ ਲਗਾਇਆ ਜਾ ਸਕਦਾ ਹੈ। ਇਸ ਕਤਲੇਆਮ ਨੂੰ ਗ਼ੈਰ-ਮੁਸਲਿਮ ਘੱਟ-ਗਿਣਤੀਆਂ ਦੇ ਪੱਛਮੀ ਪੰਜਾਬ ਵਿਚ ਜਬਰੀ ਉਜਾੜੇ (ਨਿਕਾਸ) ਦੀ ਉਦਾਹਰਣ ਵਜੋਂ ਵਰਤਿਆ ਜਾਂਦਾ ਹੈ। ਮੁਸਲਿਮ ਰਿਫ਼ਿਊਜੀ 21 ਅਗਸਤ ਨੂੰ ਸ਼ੇਖ਼ੂਪੁਰਾ ਪੁੱਜੇ।[14] ਇਸ ਤੋਂ ਥੋੜ੍ਹੇ ਸਮੇਂ ਪਿੱਛੋਂ ਐਡੀਸ਼ਨਲ ਜ਼ਿਲ੍ਹਾ ਮੈਜਿਸਟ੍ਰੇਟ ਨੂੰ ਤਾਰ ਮਿਲੀ ਕਿ ਸਿੱਖਾਂ ਨੇ ਜੋਇਆਂ ਵਾਲਾ ਨਹਿਰ ਕਾਲੋਨੀ ਉੱਤੇ ਰਹਿ ਰਹੇ ਮੁਸਲਮਾਨਾਂ ਉੱਤੇ ਹਮਲਾ ਕਰ ਦਿੱਤਾ ਹੈ। ਇਹ ਤਾਰ ਨਹਿਰ ਵਿਭਾਗ ਦੇ ਸਬ-ਡਵੀਜ਼ਨ ਅਫ਼ਸਰ ਵੱਲੋਂ ਭੇਜੀ ਗਈ ਸੀ। ਸ਼ਹਿਰ ਵਿਚ 6-00 ਵਜੇ ਸ਼ਾਮ ਤੋਂ 6-00 ਵਜੇ ਸਵੇਰ ਤਕ ਕਰਫ਼ਿਊ ਆਰਡਰ ਲਗਾ ਦਿੱਤਾ ਗਿਆ। ਕਰਫ਼ਿਊ ਦੌਰਾਨ ਸਿੱਖਾਂ ਤੇ ਹਿੰਦੂਆਂ ਦੇ ਘਰਾਂ ਨੂੰ ਅੱਗਾਂ ਲਗਾ ਦਿੱਤੀਆਂ ਗਈਆਂ। ਅਗਲੇ ਦਿਨ ਪੰਜਾਬ ਸਰਹੱਦੀ ਫ਼ੌਰਸ ਦੀ ਬਲੋਚ ਰਜਮੈਂਟ ਨੇ ਹਿੰਦੂਆਂ ਅਤੇ ਸਿੱਖਾਂ ਉੱਤੇ ਅੰਨ੍ਹੇਵਾਹ ਗੋਲੀ ਚਲਾਈ, ਜਿਸ ਦੇ ਸਿੱਟੇ ਵਜੋਂ ਸੈਂਕੜੇ ਮਰਦ ਔਰਤਾਂ ਤੇ ਬੱਚੇ ਮਾਰੇ ਗਏ। ਬਾਅਦ ਵਿਚ ਇਸ ਗੱਲ ਦਾ ਪਤਾ ਲੱਗਾ ਕਿ ਸਿੱਖਾਂ ਦੇ ਹਮਲੇ ਦੀ ਅਫ਼ਵਾਹ ਬਿਲਕੁਲ ਹੀ ਨਿਰਮੂਲ ਸੀ।[15]

ਮਿੰਟਗੁਮਰੀ ਦਾ ਜ਼ਿਲ੍ਹਾ ਲਿਏਜ਼ਨ ਅਫ਼ਸਰ ਲਿਖਦਾ ਹੈ : "ਈਦ-ਉਲ-ਫ਼ਿਤਰ ਦੇ ਸ਼ੁਭ ਦਿਨ 18 ਅਗਸਤ ਨੂੰ ਇਹ ਅਫ਼ਵਾਹ ਫੈਲਾਈ ਗਈ ਕਿ ਸਿੱਖਾਂ ਦੇ ਇਕ ਗਰੋਹ ਨੇ ਪ੍ਰਤਾਪ ਬਾਗ਼ ਵਿਚ ਈਦ-ਉਲ-ਫ਼ਿਤਰ ਮਨਾਉਣ ਗਈਆਂ ਮੁਸਲਮਾਨੀ ਔਰਤਾਂ 'ਤੇ ਹਮਲਾ ਕੀਤਾ ਹੈ। ਮੁਸਲਿਮ ਨੈਸ਼ਨਲ ਗਾਰਡ ਦੇ ਵਾਲੰਟੀਅਰ ਨੰਗੀਆਂ ਤਲਵਾਰਾਂ ਚੁੱਕੀ ਭੜਕਾਊ ਨਾਹਰੇ ਲਾਉਂਦੇ ਮੁਸਲਮਾਨਾਂ ਨੂੰ ਸਿੱਖਾਂ ਦਾ ਕਤਲ ਕਰਨ ਲਈ ਉਕਸਾਉਂਦੇ ਹੋਏ ਪ੍ਰਤਾਪ ਬਾਗ਼ ਪਹੁੰਚੇ।" ਲਿਏਜ਼ਨ ਅਫ਼ਸਰ ਅਸਲ ਵਿਚ ਇਸ ਨਤੀਜੇ 'ਤੇ ਪੁੱਜਦਾ ਹੈ ਕਿ ਜਿਥੇ ਵੀ ਫ਼ਸਾਦ ਸ਼ੁਰੂ ਹੋਏ, ਹਮਲਾਕਾਰਾਂ ਨੇ ਹਮੇਸ਼ਾ ਇਸ ਗ਼ਲਤ ਦਲੀਲ ਦਾ ਬਹਾਨਾ ਬਣਾਇਆ ਕਿ ਸਿੱਖ ਉਹਨਾਂ 'ਤੇ ਹਮਲਾ ਕਰਨਾ ਚਾਹੁੰਦੇ ਸਨ ਅਤੇ ਪਹਿਲ ਉਹਨਾਂ ਨੇ ਕੀਤੀ। ਮੁਸਲਮਾਨਾਂ ਨੂੰ ਇਕੱਠਾ ਕਰਨ ਲਈ ਨਾਹਰੇ ਲਾਏ ਜਾਂਦੇ ਸਨ ਅਤੇ ਗ਼ੈਰ-ਮੁਸਲਮਾਨਾਂ ਉੱਤੇ ਹਮਲਾ ਕਰਨ ਲਈ ਭੜਕਾਇਆ ਜਾਂਦਾ ਸੀ। ਸਿੱਟੇ ਵਜੋਂ ਇਹਨਾਂ ਹਮਲਿਆਂ ਕਾਰਨ ਪਿੰਡ ਦੇ ਗ਼ੈਰ-ਮੁਸਲਮਾਨ ਵਸਨੀਕ

---

13. *Hindustan Times*, ਨਵੀਂ ਦਿੱਲੀ, 6 ਸਤੰਬਰ, 1947.
14. *ਉਹੀ*।
15. C & M, 3 ਸਤੰਬਰ, 1947.

ਪਾਕਿਸਤਾਨ ਛੱਡਣ ਲਈ ਮਜਬੂਰ ਹੋ ਗਏ।[16] ਜ਼ਿਲ੍ਹਾ ਗੁਜਰਾਤ ਦੇ ਲਿਏਜ਼ਨ ਅਫ਼ਸਰ ਨੇ ਲਿਖਿਆ :

11 ਅਗਸਤ ਨੂੰ ਨਿਰਮੂਲ ਅਤੇ ਖਰੂਦੀ ਅਫ਼ਵਾਹ ਫੈਲਾਈ ਗਈ ਕਿ ਸਿੱਖ ਮੁਸਲਮਾਨਾਂ 'ਤੇ ਹਮਲਾ ਕਰਨ ਵਾਲੇ ਹਨ, ਜਿਸ 'ਤੇ ਮੁਸਲਮਾਨ ਗੁੰਡਿਆਂ ਨੇ ਕਾਨੂੰਨ ਦੀਆਂ ਧੱਜੀਆਂ ਉਡਾਉਂਦਿਆਂ, ਆਲੇ-ਦੁਆਲੇ ਦੇ ਪਿੰਡਾਂ ਦੇ ਧਾੜਵੀਆਂ ਨਾਲ ਮਿਲ ਕੇ ਗੁਜਰਾਤ ਦੇ ਅਮਨ-ਪਸੰਦ, ਪਰ ਚਿੰਤਾਤੁਰ ਗ਼ੈਰ-ਮੁਸਲਿਮ ਸ਼ਹਿਰੀਆਂ 'ਤੇ ਤਕੜਾ ਹਮਲਾ ਬੋਲ ਦਿੱਤਾ।[17]

ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਦੇ ਘੱਟ-ਗਿਣਤੀ ਦੇ ਇਲਾਕੇ ਦੇ ਫ਼ਿਰਕੇ ਦੇ ਲੋਕਾਂ ਨੂੰ ਫ਼ਿਰਕੂ ਮਾਰੂ ਭੀੜਾਂ, ਫ਼ਿਰਕੂ ਭਾਵਨਾ ਨਾਲ ਭਰੀ ਸੈਨਿਕ[18], ਪੁਲਿਸ ਬਲ ਅਤੇ ਭੜਕੇ ਹੋਏ ਰਿਫ਼ਿਊਜੀਆਂ ਜਿਹੜੇ ਉਹਨਾਂ ਦੀਆਂ ਜ਼ਮੀਨਾਂ, ਘਰਾਂ ਅਤੇ ਕਾਰੋਬਾਰ ਉੱਤੇ ਕਬਜ਼ਾ ਜਮਾਉਣਾ ਚਾਹੁੰਦੇ ਸਨ, ਦਾ ਸਾਹਮਣਾ ਕਰਨਾ ਪਿਆ। ਹੋਰ ਸਥਾਨਾਂ 'ਤੇ ਹੋਈ ਲੁੱਟ-ਮਾਰ, ਕਤਲੋ-ਗਾਰਤ, ਸਾੜ-ਫੂਕ ਅਤੇ ਔਰਤਾਂ ਦਾ ਅਗ਼ਵਾ ਕੀਤੇ ਜਾਣ ਕਾਰਨ ਘੱਟ-ਗਿਣਤੀ ਵਾਲੇ ਫ਼ਿਰਕੇ ਦੇ ਲੋਕਾਂ ਕੋਲ ਇਸ ਤੋਂ ਇਲਾਵਾ ਕੋਈ ਹੋਰ ਰਾਹ ਨਹੀਂ ਬਚਿਆ ਸੀ ਕਿ ਉਹ ਉਸ ਇਲਾਕੇ ਨੂੰ ਛੱਡ ਕੇ, ਜਿਥੇ ਸਦੀਆਂ ਤੋਂ ਉਹਨਾਂ ਦੇ ਵੱਡ-ਵਡੇਰੇ ਵੱਸਦੇ ਆਏ ਸਨ, ਉਜੜ ਕੇ ਪ੍ਰਦੇਸ ਚਲੇ ਜਾਣ।

## (4) ਸੈਨਿਕ ਨਿਕਾਸੀ ਸੰਗਠਨ ਦੀ ਸਥਾਪਨਾ

ਬਦਲੇ ਦੀ ਭਾਵਨਾ ਅਤੇ ਲਗਾਤਾਰ ਫ਼ਿਰਕੂ ਫ਼ਸਾਦਾਂ ਦੇ ਨਤੀਜੇ ਵਜੋਂ, ਪੱਛਮੀ ਅਤੇ ਪੂਰਬੀ ਪੰਜਾਬ ਵਿੱਚੋਂ ਗ਼ੈਰ-ਮੁਸਲਿਮ ਅਤੇ ਮੁਸਲਿਮ ਰਿਫ਼ਿਊਜੀਆਂ ਨੂੰ ਸੁਰੱਖਿਆ ਸਹਿਤ ਕੱਢਣ ਦੀ ਸਮੱਸਿਆ ਜਟਿਲ ਬਣਦੀ ਜਾ ਰਹੀ ਸੀ। ਪਹਿਲੇ ਪਹਿਲ ਲਾਹੌਰ ਵਿਚ ਭਾਰਤ ਦੇ ਡਿਪਟੀ ਹਾਈ ਕਮਿਸ਼ਨਰ ਨੂੰ ਇਸ ਕੰਮ ਲਈ 100 ਟਰੱਕ ਦਿੱਤੇ ਗਏ।[19] ਇਸ ਦੇ ਨਾਲ ਪੂਰਬੀ ਪੰਜਾਬ ਸਰਕਾਰ ਨੇ ਲਾਹੌਰ ਵਿਚ ਇਕ ਲਿਏਜ਼ਨ ਅਫ਼ਸਰ ਅਤੇ ਅੰਮ੍ਰਿਤਸਰ ਵਿਚ ਇਕ ਟਰਾਂਸਪੋਰਟ ਕੰਟਰੋਲਰ ਨਿਯੁਕਤ ਕਰ ਕੇ ਇਸ ਕੰਮ ਨੂੰ ਸੁਚਾਰੂ ਢੰਗ ਨਾਲ ਨੇਪਰੇ ਚਾੜ੍ਹਨ ਦੇ ਦਾਈਏ ਦਾ ਪ੍ਰਗਟਾਅ ਕੀਤਾ। ਅੰਮ੍ਰਿਤਸਰ ਦੇ ਕੰਟਰੋਲਰ ਨੂੰ ਵੀ ਇਕ ਸੌ ਟਰੱਕ ਦਿੱਤੇ ਗਏ।

ਟਰਾਂਸਪੋਰਟ ਕੰਟਰੋਲਰ ਨੇ ਲਿਏਜ਼ਨ ਅਫ਼ਸਰ ਦੀ ਸਲਾਹ ਨਾਲ ਉਜੜੇ ਹੋਏ ਲੋਕਾਂ ਨੂੰ ਸੁਰੱਖਿਅਤ ਰੂਪ ਵਿਚ ਲਿਆਉਣ ਦੀ ਯੋਜਨਾ ਤਿਆਰ ਕਰਨੀ ਸੀ। ਪਰੰਤੂ ਛੇਤੀ ਹੀ ਇਸ ਗੱਲ ਨੂੰ ਮਹਿਸੂਸ ਕਰ ਲਿਆ ਗਿਆ ਕਿ ਇਹ ਪ੍ਰਬੰਧ ਕਾਫ਼ੀ ਨਹੀਂ

---

16. C & M, 27 ਅਗਸਤ, 1947. ਇਸ ਤੋਂ ਜਲਦੀ ਪਿੱਛੋਂ ਪੰਡਿਤ ਜਵਾਹਰ ਲਾਲ ਨਹਿਰੂ ਸ਼ੇਖ਼ੂਪੁਰਾ ਗਏ ਅਤੇ ਉਹਨਾਂ ਨੇ ਇਸ ਦੁਖਾਂਤ ਲਈ ਸ਼ੇਖ਼ੂਪੁਰਾ ਪ੍ਰਸ਼ਾਸਨ ਨੂੰ ਦੋਸ਼ੀ ਠਹਿਰਾਇਆ। ਪੱਛਮੀ ਪੰਜਾਬ ਦੇ ਗਵਰਨਰ ਨੇ ਪਾਕਿਸਤਾਨ ਦੇ ਗਵਰਨਰ ਜਨਰਲ ਨੂੰ ਲਿਖਿਆ : "ਪੰਡਿਤ ਨਹਿਰੂ ਨੇ ਆਪਣੇ ਜੋਸ਼ੀਲੇ ਢੰਗ ਨਾਲ ਸ਼ੇਖ਼ੂਪੁਰਾ ਜ਼ਿਲ੍ਹਾ ਪ੍ਰਸ਼ਾਸਕ ਦੇ ਹੌਸਲਿਆਂ ਨੂੰ ਭਾਰੀ ਨੁਕਸਾਨ ਪਹੁੰਚਾਇਆ ਹੈ।" *Stern Reckoning,* ਪੰਨਾ 316.
17. L.A.R., D.L.O., ਮਿੰਟਗੁਮਰੀ, ਫ਼ਾਈਲ ਨੰ: LIX/2.
18. *ਉਹੀ,* D.L.O., ਗੁਜਰਾਤ, ਫ਼ਾਇਲ ਨੰ: LIX/11.
19. ਵੇਖੋ ਮੇਰੀ ਕਿਤਾਬ *Partition of Punjab,* ਅਧਿਆਇ VII, 'The Punjab Boundary Force'.

ਹੈ, ਕਿਉਂਕਿ ਪੱਛਮੀ ਪੰਜਾਬ ਵਿਚ ਗ਼ੈਰ-ਮੁਸਲਮਾਨ ਰਿਫ਼ਿਊਜੀਆਂ ਦੇ ਕਾਫ਼ਲਿਆਂ ਤੇ ਫ਼ਿਰਕੂ ਭੀੜਾਂ ਦੇ ਹਮਲਿਆਂ ਨੂੰ ਰੋਕਣ ਦਾ ਕੋਈ ਪ੍ਰਬੰਧ ਨਹੀਂ ਸੀ, ਜੇ ਕਿਤੇ ਇਹ ਹੁੰਦਾ ਵੀ ਤਾਂ ਜਿਵੇਂ ਕਿ ਪਿੱਛੋਂ ਦੀਆਂ ਘਟਨਾਵਾਂ ਤੋਂ ਸਿੱਧ ਹੋ ਗਿਆ, ਇਕ ਸੌ ਟਰੱਕ ਨਿਕਾਸ ਦੀ ਇਸ ਭਾਰੀ ਸਮੱਸਿਆ ਨੂੰ ਸਿਰੇ ਨਹੀਂ ਚਾੜ੍ਹ ਸਕਦੇ ਸਨ। ਇਸ ਲਈ ਇਹ ਫ਼ੈਸਲਾ ਕੀਤਾ ਗਿਆ ਕਿ ਸ਼ਰਨਾਰਥੀਆਂ ਦੇ ਕੱਢਣ ਦਾ ਇਹ ਕੰਮ ਫ਼ੌਜ ਦੇ ਹਵਾਲੇ ਕਰ ਦਿੱਤਾ ਜਾਵੇ। 4 ਸਤੰਬਰ, 1947 ਨੂੰ ਲਾਹੌਰ ਦੇ ਪੂਰਬੀ ਪੰਜਾਬ ਏਰੀਆ ਹੈੱਡ-ਕੁਆਰਟਰ ਨੂੰ ਅਗੇਤਰੀ ਸੈਨਿਕ ਨਿਕਾਸੀ ਸੰਗਠਨ ਵਿਚ ਬਦਲ ਦਿੱਤਾ ਗਿਆ[20] ਅਤੇ 2 ਸਤੰਬਰ, 1947 ਨੂੰ ਅੰਮ੍ਰਿਤਸਰ ਵਿਖੇ ਸੈਨਿਕ ਨਿਕਾਸੀ ਸੰਗਠਨ ਨਾਂ ਹੇਠ ਇਕ ਵੱਖਰੀ ਕਮਾਂਡ ਸਥਾਪਿਤ ਕੀਤੀ ਗਈ। ਪੂਰਬੀ ਪੰਜਾਬ ਵਿੱਚੋਂ ਮੁਸਲਮਾਨ ਰਿਫ਼ਿਊਜੀਆਂ ਦੇ ਨਿਕਾਸ ਲਈ ਵੀ ਪਾਕਿਸਤਾਨ ਸਰਕਾਰ ਨੇ ਇਸੇ ਪ੍ਰਕਾਰ ਦੇ ਸੰਗਠਨ ਕਾਇਮ ਕੀਤੇ।[21]

7 ਸਤੰਬਰ, 1947[22] ਐਮਰਜੈਂਸੀ ਕਮੇਟੀ ਦੀ ਦਿੱਲੀ ਮੀਟਿੰਗ ਵਿਚ ਭਾਰਤੀ ਅਤੇ ਪਾਕਿਸਤਾਨੀ ਨੁਮਾਇੰਦਿਆਂ ਨੇ ਹੇਠ ਲਿਖੇ ਫ਼ੈਸਲੇ ਲਏ :

(1) ਪੰਜਾਬ ਦੀ ਹਾਲਤ ਕੁਝ ਇਸ ਤਰ੍ਹਾਂ ਦੀ ਹੋ ਗਈ ਹੈ ਕਿ ਪੂਰਬੀ ਪੰਜਾਬ ਵਿੱਚੋਂ ਮੁਸਲਮਾਨਾਂ ਅਤੇ ਪੱਛਮੀ ਪੰਜਾਬ ਵਿੱਚੋਂ ਗ਼ੈਰ-ਮੁਸਲਮਾਨਾਂ ਨੂੰ ਉਖੜਨਾ ਹੀ ਪਵੇਗਾ।

(2) ਇਸ ਲਈ ਭਾਰਤ ਅਤੇ ਪਾਕਿਸਤਾਨ ਦੀਆਂ ਸਰਕਾਰਾਂ ਨੇ ਇਹ ਫ਼ੈਸਲਾ ਲਿਆ ਹੈ ਕਿ ਪੂਰਬੀ ਪੰਜਾਬ ਤੋਂ ਪੱਛਮੀ ਪੰਜਾਬ ਅਤੇ ਪੱਛਮੀ ਪੰਜਾਬ ਤੋਂ ਪੂਰਬੀ ਪੰਜਾਬ ਵਿਚ ਇਹਨਾਂ ਲੋਕਾਂ ਦੀ ਹਿਜਰਤ ਨੂੰ ਪਹਿਲ ਦੇ ਆਧਾਰ 'ਤੇ ਨਜਿੱਠਿਆ ਜਾਵੇ। ਇਸ ਲਈ ਦੋਵੇਂ ਸਰਕਾਰਾਂ ਇਕ ਦੂਜੇ ਨੂੰ ਇਸ ਕੰਮ ਲਈ ਪੂਰੀ ਸਹਾਇਤਾ ਦੇਣ ਲਈ ਸਹਿਮਤ ਹਨ ਅਤੇ ਦੋਹਾਂ ਪਾਸਿਆਂ ਤੋਂ ਸੁਰੱਖਿਅਤ ਹਿਜਰਤ ਲਈ ਹਰ ਪ੍ਰਕਾਰ ਦੇ ਕਦਮ ਚੁੱਕੇ ਜਾਣਗੇ।

(3) ਭਾਰਤ ਅਤੇ ਪਾਕਿਸਤਾਨ ਸਰਕਾਰ ਨੇ ਇਹਨਾਂ ਲਈ ਲੋਕਾਂ ਦੇ ਨਿਕਾਸ ਨੂੰ ਤੇਜ਼ੀ ਤੇ ਸੁਰੱਖਿਅਤਾ ਸਹਿਤ ਪੂਰਾ ਕਰਨ ਲਈ ਹਰ ਉਪਲਬਧ ਵਸੀਲਾ ਵਰਤਣ ਦਾ ਫ਼ੈਸਲਾ ਕੀਤਾ ਅਤੇ ਖਰੂਦੀਆਂ ਨਾਲ ਤੁਰਤ-ਫੁਰਤ ਸਖ਼ਤੀ ਨਾਲ ਨਜਿੱਠਣ ਲਈ ਉਹਨਾਂ ਨੂੰ ਸਖ਼ਤ ਕਾਨੂੰਨੀ ਅਧਿਕਾਰ ਮਿਲ ਗਏ ਹਨ।

ਇਕ ਹੋਰ ਕਾਨਫ਼ਰੰਸ ਵਿਚ ਭਾਰਤ ਅਤੇ ਪਾਕਿਸਤਾਨ ਅਤੇ ਪੂਰਬੀ ਅਤੇ ਪੱਛਮੀ ਪੰਜਾਬ ਸਰਕਾਰਾਂ ਦੇ ਨੁਮਾਇੰਦਿਆਂ ਨੇ ਆਪਣੀ ਨੀਤੀ ਦਾ ਇਸ ਤਰ੍ਹਾਂ ਐਲਾਨ ਕੀਤਾ :

---

20. C & M, 20 ਅਗਸਤ, 1947.
21. ਇਹ ਗੱਲ ਠੀਕ ਪ੍ਰਤੀਤ ਨਹੀਂ ਹੁੰਦੀ। ਪੰਜਾਬ ਬਾਊਂਡਰੀ ਫ਼ੋਰਸ ਨੂੰ ਪਹਿਲੀ ਸਤੰਬਰ, 1947 ਨੂੰ ਖ਼ਤਮ ਕੀਤਾ ਗਿਆ ਸੀ ਅਤੇ ਮਿਲਟਰੀ ਰਿਵੈਕੁਈ ਆਰਗੇਨਾਈਜੇਸ਼ਨ ਨੇ 4 ਸਤੰਬਰ, 1947 ਤੋਂ ਕੰਮ-ਕਾਜ ਸ਼ੁਰੂ ਕੀਤਾ ਸੀ। *Economic Consequences of Divided India,* ਪੰਨਾ 79 ਦੇ ਲੇਖਕ ਮਿਲਟਰੀ ਇਵੈਕੁਈ ਆਰਗੇਨਾਈਜੇਸ਼ਨ ਪੰਜਾਬ ਬਾਊਂਡਰੀ ਫੋਰਸ ਤੋਂ ਇਲਾਵਾ ਸੀ, ਜੋ ਠੀਕ ਨਹੀਂ।
22. *Chronology of Pakistan* ਦਾ ਲੇਖਕ ਲਿਖਦਾ ਹੈ ਕਿ ਪਾਕਿਸਤਾਨ ਸਰਕਾਰ ਨੇ ਮਿਲਟਰੀ ਇਵੈਕੁਈ ਆਰਗੇਨਾਈਜੇਸ਼ਨ 28 ਅਗਸਤ, 1947 ਨੂੰ ਕਾਇਮ ਕੀਤੀ।

(1) ਸਰਕਾਰਾਂ ਸਾਹਮਣੇ ਜੋ ਪਹਿਲ ਦੇ ਆਧਾਰ 'ਤੇ ਪੂਰੇ ਜ਼ੋਰ-ਸ਼ੋਰ ਤੇ ਪੂਰੇ ਵਸੀਲਿਆਂ ਸਹਿਤ ਕਰਨ ਗੋਚਰਾ ਕੰਮ ਹਿਜਰਤ ਕਰਨ ਵਾਲੇ ਪੱਛਮੀ ਪੰਜਾਬ ਤੇ ਪੂਰਬੀ ਪੰਜਾਬ ਦੇ ਰਿਫ਼ਿਊਜੀਆਂ ਨੂੰ ਸੁਰੱਖਿਆ ਦੇਣ ਦਾ ਹੈ। ਜੋ ਵਿਅਕਤੀ ਹਿਜਰਤ ਕਰਨਾ ਪ੍ਰਵਾਨ ਕਰਦੇ ਹੋਣ, ਉਨ੍ਹਾਂ ਨੂੰ ਸਰਹੱਦਾਂ ਦੇ ਦੋਹਾਂ ਪਾਸਿਆਂ ਤੋਂ ਸੁਰੱਖਿਆ ਸਹਿਤ ਪਾਰ ਲੰਘਾਉਣ ਦਾ ਕਾਰਜ ਪਹਿਲ ਦੇ ਆਧਾਰ 'ਤੇ ਕੀਤਾ ਜਾਣਾ ਹੈ।
(2) ਦੋਹਾਂ ਸਰਕਾਰਾਂ ਨੇ, ਮੁਸਲਮਾਨਾਂ ਅਤੇ ਗ਼ੈਰ-ਮੁਸਲਮਾਨ ਰਿਫ਼ਿਊਜੀਆਂ ਲਈ ਕੈਂਪ ਸਥਾਪਿਤ ਕਰਨ ਦੀ ਜ਼ਿੰਮੇਦਾਰੀ ਚੁੱਕੀ ਹੈ।
(3) ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿੱਚੋਂ ਸ਼ਰਨਾਰਥੀਆਂ ਦੇ ਨਿਕਾਸ ਦੀ ਜ਼ਿੰਮੇਵਾਰੀ ਕ੍ਰਮਵਾਰ ਪਾਕਿਸਤਾਨ ਅਤੇ ਭਾਰਤ ਦੀਆਂ ਫ਼ੌਜਾਂ ਦੀ ਹੋਵੇਗੀ ਤੇ ਨਾਲ ਬਾਕਾਇਦਾ ਸੁਰੱਖਿਆ ਟੋਲੀਆਂ ਹੋਣਗੀਆਂ। ਰਿਫ਼ਿਊਜੀਆਂ ਦੀ ਸਹਾਇਤਾ ਅਤੇ ਸਿਵਲ ਅਤੇ ਮਿਲਟਰੀ ਕਰਮਚਾਰੀਆਂ ਨਾਲ ਸੰਪਰਕ ਕਾਇਮ ਕਰਨ ਲਈ ਦੋਵੇਂ ਸਰਕਾਰਾਂ ਜਿਤਨੇ ਜ਼ਿਲ੍ਹਿਆਂ ਵਿਚ ਸੰਭਵ ਹੋ ਸਕੇ, ਸੰਪਰਕ ਅਫ਼ਸਰ ਨਿਯੁਕਤ ਕਰਨਗੀਆਂ।[23]

8 ਸਤੰਬਰ, 1947 ਦੀ ਚੌਥੀ ਐਮਰਜੈਂਸੀ (ਸੰਕਟ) ਕਮੇਟੀ ਦੀ ਹੋਈ ਮੀਟਿੰਗ ਵਿਚ ਭਾਰਤ ਦੇ ਪ੍ਰਧਾਨ ਮੰਤਰੀ ਨੇ ਸਪੱਸ਼ਟ ਕੀਤਾ ਕਿ ਸੈਨਿਕ ਨਿਕਾਸੀ ਸੰਗਠਨ ਸਿੱਧੇ ਤੌਰ 'ਤੇ ਭਾਰਤੀ ਫ਼ੌਜ ਦੇ ਕਮਾਂਡਰ-ਇਨ-ਚੀਫ਼ ਅਧੀਨ ਹੋਵੇਗਾ, ਨਾ ਕਿ ਮੁੜ ਵਸੇਬਾ ਮੰਤਰੀ ਅਧੀਨ।[24]

ਸੈਨਿਕ ਨਿਕਾਸੀ ਸੰਗਠਨ ਨੂੰ ਹੇਠ ਲਿਖੇ ਕਰਤੱਵ ਸੌਂਪੇ ਗਏ ਸਨ :

(1) ਗ਼ੈਰ-ਮੁਸਲਿਮ ਲੋਕਾਂ ਨੂੰ ਵੱਖ-ਵੱਖ ਪਿੰਡਾਂ ਤੋਂ ਲਿਆ ਕੇ ਇਕ ਥਾਂ ਟਿਕਾਣੇ 'ਤੇ ਇਕੱਠਾ ਕਰਨ ਵਿਚ ਸਹਾਇਤਾ ਕਰਨੀ।
(2) ਅਜਿਹੇ ਟਿਕਾਣੇ ਤੋਂ ਫ਼ੌਜੀ ਛਤਰ-ਛਾਇਆ ਹੇਠਾਂ ਸ਼ਰਨਾਰਥੀਆਂ ਨੂੰ ਕੈਂਪਾਂ ਵਿਚ ਪਹੁੰਚਾਉਣਾ।
(3) ਗ਼ੈਰ-ਮੁਸਲਮਾਨਾਂ ਦੇ ਕੈਂਪਾਂ ਨੂੰ ਮੁਸਲਮਾਨਾਂ ਦੇ ਹਮਲਿਆਂ ਤੋਂ ਬਚਾਉਣਾ।
(4) ਸਿਵਲ ਪ੍ਰਸ਼ਾਸਨ ਨੂੰ ਵੱਡੇ ਰਿਫ਼ਿਊਜੀ ਕੈਂਪਾਂ ਵਿਚ ਖ਼ੁਰਾਕ ਪਹੁੰਚਾਉਣ ਵਿਚ ਮਦਦ ਕਰਨੀ।
(5) ਰਿਫ਼ਿਊਜੀਆਂ ਨੂੰ ਕੈਂਪਾਂ ਵਿੱਚੋਂ ਭਾਰਤ ਵਿਚਲੇ ਰਿਫ਼ਿਊਜੀ ਕੇਂਦਰਾਂ 'ਤੇ ਪਹੁੰਚਾਉਣ ਲਈ ਟਰਾਂਸਪੋਰਟ ਦਾ ਪ੍ਰਬੰਧ ਕਰਨਾ, ਅਤੇ
(6) ਰਸਤੇ ਵਿਚ ਉਹਨਾਂ ਨੂੰ ਸੁਰੱਖਿਆ ਪ੍ਰਦਾਨ ਕਰਨੀ।[25]

2 ਸਤੰਬਰ, 1947 ਨੂੰ ਜਦੋਂ ਸੈਨਿਕ ਨਿਕਾਸੀ ਸੰਗਠਨ ਹੈੱਡ-ਕੁਆਰਟਰ ਅੰਮ੍ਰਿਤਸਰ ਵਿਖੇ ਸਥਾਪਿਤ ਹੋਇਆ ਤਾਂ ਕੇਵਲ 50-60 ਟੁੱਟੀਆਂ-ਭੱਜੀਆਂ ਸਿਵਲ ਲਾਰੀਆਂ ਜਿਨ੍ਹਾਂ ਦੇ ਡਰਾਈਵਰ ਵੀ ਸਿਵਲੀਅਨ ਹੀ ਸਨ। ਇਹ ਲਾਰੀਆਂ ਸਿਵਲ

---

23. 7 ਸਤੰਬਰ, 1947 ਨੂੰ ਦਿੱਲੀ ਵਿਚ ਹੋਈ ਭਾਰਤ ਅਤੇ ਪਾਕਿਸਤਾਨ ਦੀ ਮੀਟਿੰਗ ਦੀ ਕਾਰਵਾਈ। Brig. Rajendra Singh, *Military Evacuee Organisation,* 1947-48, ਪੰਨੇ 11-12.
24. Brig. Rajendra Singh, *Military Evacuee Organisation,* 1947-48, New Delhi, pp. 11-12.
25. *ਉਹੀ,* ਪੰਨਾ 19.

ਅਫ਼ਸਰਾਂ ਰਾਹੀਂ ਗ਼ੈਰ-ਮੁਸਲਿਮ ਰਿਫ਼ਿਊਜੀਆਂ ਦੇ ਨਿਕਾਸ ਲਈ ਰੈਕੁਈਜ਼ੀਸ਼ਨ ਕੀਤੀਆਂ ਗਈਆਂ ਸਨ। ਸਪੱਸ਼ਟ ਹੈ ਕਿ ਜੇ ਨਿਕਾਸ ਦੇ ਕੰਮ ਨੂੰ ਤੇਜ਼ੀ ਨਾਲ ਨਜਿੱਠਣਾ ਸੀ ਤਾਂ ਹੋਰ ਟਰਾਂਸਪੋਰਟ ਦੀ ਲੋੜ ਸੀ, ਕਿਉਂਕਿ ਸੈਨਿਕ ਟਰਾਂਸਪੋਰਟ ਦੇ ਛੇਤੀ ਮਿਲ ਜਾਣ ਦੀ ਸੰਭਾਵਨਾ ਨਹੀਂ ਸੀ, ਇਸ ਲਈ ਸੈਨਿਕ ਨਿਕਾਸੀ ਸੰਗਠਨ ਸਿਵਲੀਅਨ ਟਰਾਂਸਪੋਰਟ ਦਾ ਪ੍ਰਬੰਧ ਕਰਨ ਵਿਚ ਜੁੱਟ ਗਿਆ। ਅਸਲ ਵਿਚ ਤਕਰੀਬਨ 200 ਸਿਵਲੀਅਨ ਗੱਡੀਆਂ ਦਾ ਹੀ ਪ੍ਰਬੰਧ ਹੋ ਸਕਿਆ, ਜਿਨ੍ਹਾਂ ਨੂੰ ਚਾਰ ਸਿਵਲੀਅਨ ਬੱਸ/ਟਰਾਂਸਪੋਰਟ ਕੰਪਨੀਆਂ ਵਿਚ ਵੰਡਿਆ ਗਿਆ।[26]

2 ਸਤੰਬਰ ਤੋਂ ਪਹਿਲੀ ਅਕਤੂਬਰ ਤਕ ਨਿਕਾਸ ਦਾ ਕੰਮ ਤੇਜ਼ੀ ਨਾਲ ਹੋਇਆ। ਲੱਖਾਂ ਲੋਕਾਂ ਨੂੰ ਰਾਹਤ ਪਹੁੰਚ ਗਈ। ਬਿਮਾਰਾਂ ਅਤੇ ਜ਼ਖ਼ਮੀਆਂ ਨੂੰ ਡਾਕਟਰੀ ਸਹਾਇਤਾ ਮਿਲੀ ਅਤੇ ਭੁੱਖ ਨਾਲ ਮਰ ਰਹੇ ਮਰਦਾਂ-ਔਰਤਾਂ ਅਤੇ ਬੱਚਿਆਂ ਲਈ ਭੋਜਨ ਉਪਲਬਧ ਕਰਾਇਆ ਗਿਆ।

ਅਕਤੂਬਰ ਦੇ ਮੁੱਢ ਵਿਚ ਸੈਨਿਕ ਨਿਕਾਸੀ ਸੰਗਠਨ ਨੂੰ ਕਮਾਂਡਰ 4 ਇਨਫ਼ੈਂਟਰੀ ਡਵੀਜ਼ਨ ਨੇ, ਜਿਸ ਨੂੰ ਹੁਣ ਕਮਾਂਡਰ ਪੂਰਬੀ ਪੰਜਾਬ ਏਰੀਆ ਬਣਾ ਦਿੱਤਾ ਗਿਆ ਸੀ, ਸਹਾਇਤਾ ਲਈ ਹੋਰ ਫ਼ੌਜੀ ਟੁਕੜਿਆਂ ਉਸ ਦੀ ਸਿੱਧੀ ਕਮਾਨ ਹੇਠ ਕਰ ਦਿੱਤੀਆਂ।

ਨਵੰਬਰ ਦੇ ਮਹੀਨੇ ਵਿਚ ਵੀ ਇਹ ਸਾਰਾ ਕਾਰਜ ਬੜੀ ਤੇਜ਼ ਰਫ਼ਤਾਰੀ ਨਾਲ ਚੱਲਦਾ ਰਿਹਾ ਅਤੇ 8 ਦਸੰਬਰ ਤਕ ਪੱਛਮੀ ਪੰਜਾਬ ਵਿੱਚੋਂ ਗ਼ੈਰ-ਮੁਸਲਮਾਨਾਂ ਦੀ ਭਾਰੀ ਗਿਣਤੀ ਨੂੰ ਕੱਢ ਲਿਆ ਗਿਆ ਸੀ ਅਤੇ ਜਦੋਂ ਇਹ ਕੰਮ ਪੂਰਾ ਹੋ ਗਿਆ ਤਾਂ ਸੈਨਿਕ ਨਿਕਾਸੀ ਸੰਗਠਨ ਨੂੰ 2 ਦਸੰਬਰ ਤੋਂ ਸਮੇਟਣ ਦੀ ਕਾਰਵਾਈ ਸ਼ੁਰੂ ਹੋ ਗਈ।

ਇਹ ਕੇਂਦਰੀ ਸੰਗਠਨ 23 ਅਗਸਤ, 1948 ਤਕ ਕਾਰਜਸ਼ੀਲ ਰਿਹਾ ਅਤੇ ਵੱਖ-ਵੱਖ ਥਾਵਾਂ ਤੋਂ ਲੋਕਾਂ ਵੱਲੋਂ ਉਧਾਲੀਆਂ ਕੁੜੀਆਂ ਅਤੇ ਜਬਰੀ ਧਰਮ ਬਦਲੇ ਗਏ ਲੋਕਾਂ ਨੂੰ ਵੀ ਪਾਕਿਸਤਾਨ ਵਿੱਚੋਂ ਕੱਢਿਆ।[27]

## (5) ਸੰਪਰਕ (ਲਿਏਜ਼ਨ) ਏਜੰਸੀ ਦੀ ਸਥਾਪਨਾ

ਅਚਾਨਕ ਅਤੇ ਜਬਰੀ ਘਰੋਂ ਬੇਘਰ ਹੋਣ ਕਾਰਨ ਘੱਟ-ਗਿਣਤੀ ਦੇ ਲੋਕਾਂ ਦੀਆਂ ਕਈ ਸ਼੍ਰੇਣੀਆਂ ਪਿੱਛੇ ਰਹਿ ਗਈਆਂ ਸਨ, ਜਿਨ੍ਹਾਂ ਨੂੰ ਕੱਢਣਾ ਜ਼ਰੂਰੀ ਬਣਦਾ ਸੀ। ਭਾਰੀ ਗਿਣਤੀ ਵਿਚ ਲੋਕਾਂ ਨੂੰ ਧਰਮ ਬਦਲਣ ਉੱਤੇ ਮਜਬੂਰ ਹੋਣਾ ਪਿਆ ਸੀ। ਲਗਾਤਾਰ ਵਿਗੜੀ ਹਾਲਤ ਕਾਰਨ ਅਤੇ ਫ਼ਿਰਕੂ ਫ਼ਸਾਦਾਂ ਕਾਰਨ ਸਰਹੱਦਾਂ ਦੇ ਦੋਹੀਂ ਪਾਸੀਂ ਵੱਡੀ ਗਿਣਤੀ ਵਿਚ ਔਰਤਾਂ ਅਤੇ ਬੱਚਿਆਂ ਨੂੰ ਵੱਡੀ ਗਿਣਤੀ ਵਿਚ ਅਗ਼ਵਾ ਕੀਤਾ ਗਿਆ ਸੀ। ਪੂਰਬੀ ਅਤੇ ਪੱਛਮੀ ਪੰਜਾਬ ਦੇ ਹੁਣੇ ਹੁਣੇ ਉਖੜ ਕੇ ਆਏ

---

26. *ਉਹੀ*, ਪੰਨਾ 20.
27. *ਉਹੀ*, ਪੰਨਾ 22.

ਰਿਫ਼ਿਊਜੀ, ਆਪਣੇ ਰਿਸ਼ਤੇਦਾਰਾਂ ਦੀਆਂ ਚੱਲ-ਜਾਇਦਾਦਾਂ, ਬੈਂਕ ਲਾਕਰਾਂ ਆਦਿ ਨੂੰ ਪ੍ਰਾਪਤ ਕਰਨਾ ਚਾਹੁੰਦੇ ਸਨ। ਇਸ ਲਈ ਇਹ ਜ਼ਰੂਰੀ ਸਮਝਿਆ ਗਿਆ ਕਿ ਕੋਈ ਅਜਿਹੀ ਸੰਸਥਾ ਹੋਣੀ ਚਾਹੀਦੀ ਹੈ, ਜਿਸ ਨੂੰ ਇਹ ਕੰਮ ਸੌਂਪਿਆ ਜਾਵੇ। ਇਸ ਮੰਤਵ ਨਾਲ ਪੂਰਬੀ ਪੰਜਾਬ ਅਤੇ ਪੱਛਮੀ ਸਰਕਾਰਾਂ ਨੇ ਆਪਣੇ ਸੰਬੰਧਿਤ ਪ੍ਰਾਂਤਾਂ ਲਈ ਸੰਪਰਕ (ਲਿਏਜ਼ਨ) ਏਜੰਸੀਆਂ ਸਥਾਪਿਤ ਕੀਤੀਆਂ। ਹਰੇਕ ਰਾਜ ਵਿਚ ਮੁੱਖ ਸੰਪਰਕ ਅਫ਼ਸਰ ਅਧੀਨ ਜ਼ਿਲ੍ਹਾ ਸੰਪਰਕ ਅਫ਼ਸਰ ਲਗਾਏ ਗਏ ਅਤੇ ਹਰੇਕ ਸੰਪਰਕ ਅਫ਼ਸਰ ਨੇ ਉਸੇ ਜ਼ਿਲ੍ਹੇ ਵਿਚ ਕੰਮ ਕੀਤਾ ਅਤੇ 30 ਨਵੰਬਰ, 1948 ਨੂੰ ਇਹ ਲਿਏਜ਼ਨ ਏਜੰਸੀਆਂ ਸਮਾਪਤ ਕਰ ਦਿੱਤੀਆਂ ਗਈਆਂ। ਲਿਏਜ਼ਨ ਏਜੰਸੀਆਂ ਨੇ ਨਿਮਨ-ਲਿਖਤ ਕੰਮ ਕੀਤੇ :

### (ੳ) ਜਬਰੀ ਧਰਮ ਬਦਲੀ ਵਾਲੇ ਵਿਅਕਤੀਆਂ ਦਾ ਨਿਕਾਸ

ਪੂਰਬੀ ਪੰਜਾਬ ਸੰਪਰਕ (ਲਿਏਜ਼ਨ) ਏਜੰਸੀ ਦੇ ਸਾਹਮਣੇ ਤੁਰਤ ਫੁਰਤ ਕਰਨ ਵਾਲਾ ਅਤਿ ਜ਼ਰੂਰੀ ਕੰਮ ਪੱਛਮੀ ਪੰਜਾਬ ਵਿਚ ਜਬਰੀ ਧਰਮ ਪਰਿਵਰਤਨ ਦੀ ਮਾਰ ਹੇਠ ਆਏ ਲੋਕਾਂ ਨੂੰ ਕੱਢਣ ਦਾ ਸੀ। ਆਪਣੀਆਂ ਧੀਆਂ ਨੂੰ ਉਧਾਲੇ ਜਾਣ ਤੋਂ ਬਚਾਉਣ ਲਈ, ਆਪਣੀਆਂ ਜਾਇਦਾਦਾਂ ਤੇ ਜਾਨ-ਮਾਲ ਦੀ ਰੱਖਿਆ ਲਈ ਦੋ ਲੱਖ ਤੋਂ ਵੱਧ ਲੋਕਾਂ ਨੇ ਇਸਲਾਮ ਕਬੂਲ ਕਰ ਲਿਆ ਸੀ।[28]

ਗੁਜਰਾਂਵਾਲਾ ਜ਼ਿਲ੍ਹੇ ਦੇ ਲਿਏਜ਼ਨ ਅਫ਼ਸਰ ਅਨੁਸਾਰ ਗ਼ੈਰ-ਮੁਸਲਮਾਨਾਂ ਨੇ ਸੰਕਟ ਟਾਲਣ ਲਈ, ਇਸ ਆਸ ਨਾਲ ਇਸਲਾਮ ਕਬੂਲ ਕਰ ਲਿਆ ਸੀ ਕਿ ਆਖ਼ਰਕਾਰ ਹਿੰਦੂਆਂ ਨੇ ਵਾਪਸ ਪਾਕਿਤਸਾਨ ਆ ਹੀ ਜਾਣਾ ਹੈ ਅਤੇ ਪਹਿਲਾਂ ਵਰਗੀ ਹਾਲਤ ਨੇ ਬਹਾਲ ਹੋ ਹੀ ਜਾਣਾ ਹੈ।[29]

ਜ਼ਿਲ੍ਹਾ ਸੰਪਰਕ ਅਫ਼ਸਰ ਮੁਲਤਾਨ ਦਾ ਕਹਿਣਾ ਸੀ, "ਹਜ਼ਾਰਾਂ ਹਿੰਦੂਆਂ ਨੇ ਆਪਣੀਆਂ ਜਾਨਾਂ ਤੇ ਪਰਿਵਾਰਾਂ ਦੀਆਂ ਔਰਤਾਂ ਦੀਆਂ ਇੱਜ਼ਤਾਂ ਬਚਾਉਣ ਲਈ ਇਸਲਾਮ ਕਬੂਲ ਕਰ ਲਿਆ। ਇਕ ਅੰਦਾਜ਼ੇ ਅਨੁਸਾਰ ਮੁਸਲਮਾਨ ਬਣਨ ਵਾਲਿਆਂ ਦੀ ਗਿਣਤੀ 5000 ਸੀ।[30] ਮੀਆਂਵਾਲੀ ਜ਼ਿਲ੍ਹੇ ਦੇ ਲਗਭਗ 5000 ਲੋਕਾਂ ਨੂੰ ਜਬਰੀ ਇਸਲਾਮ ਕਬੂਲ ਕਰਾਇਆ ਗਿਆ।[31] ਡੇਰਾ ਗਾਜ਼ੀ ਖ਼ਾਨ ਵਿਚ ਜਿਨ੍ਹਾਂ ਆਦਮੀਆਂ ਦਾ ਜਬਰੀ ਧਰਮ ਬਦਲਿਆ ਗਿਆ ਸੀ, ਨੇ ਆਪਣੇ ਨਾਲ ਵਾਪਰੇ ਦੁਖਾਂਤ ਦੀਆਂ ਦਰਦਨਾਕ ਘਟਨਾਵਾਂ ਸੁਣਾਈਆਂ। 40 ਸਾਲਾਂ ਤੋਂ ਉਪਰ ਟੱਪੇ ਉਮਰਾਂ ਵਾਲੇ ਆਦਮੀਆਂ ਨੂੰ ਸੁੰਨਤਾਂ ਦੀ ਪੀੜ ਭਰੀ ਰਸਮ ਵਿੱਚੋਂ ਲੰਘਣਾ ਪਿਆ, ਜਿਸ ਨਾਲ ਖ਼ੂਨ ਦੀਆਂ ਤਤੀਰੀਆਂ ਵਗ ਤੁਰੀਆਂ।[32]

---

28. *ਉਹੀ*, ਪੰਨਾ 26.
29. L.R.A. ਫ਼ਾਈਲ ਨੰ: LIX/2, ਮਿੰਟਗੁਮਰੀ ਦੇ D.L.O. ਦੀ ਰਿਪੋਰਟ ਨੰ: 228.
30. *ਉਹੀ*, ਫ਼ਾਈਲ ਨੰ: LIX/3, ਜ਼ਿਲ੍ਹਾ ਗੁਜਰਾਂਵਾਲਾ ਦੇ D.L.O. ਦੀ ਰਿਪੋਰਟ ਨੰ: 225.
31. *ਉਹੀ*, ਫ਼ਾਈਲ ਨੰ: LIX/4, ਜ਼ਿਲ੍ਹਾ ਮੁਲਤਾਨ ਦੇ D.L.O. ਦੀ ਰਿਪੋਰਟ ਨੰ: 229.
32. *ਉਹੀ*, ਫ਼ਾਈਲ ਨੰ: LIX/8, ਜ਼ਿਲ੍ਹਾ ਮੀਆਂਵਾਲੀ ਦੇ D.L.O. ਦੀ ਰਿਪੋਰਟ ਨੰ: 231.

## (ਅ) ਉਧਾਲੀਆਂ ਔਰਤਾਂ ਦੀ ਭਾਲ

ਭਾਰਤ ਅਤੇ ਪਾਕਿਸਤਾਨ ਦੀਆਂ ਸਰਕਾਰਾਂ ਨੇ 6 ਨਵੰਬਰ, 1947 ਨੂੰ ਹੋਈ ਮੀਟਿੰਗ ਵਿਚ ਅਗ਼ਵਾ ਕੀਤੇ ਬੱਚਿਆਂ ਤੇ ਔਰਤਾਂ ਦੀ ਭਾਲ-ਤਲਾਸ਼ ਸੰਬੰਧੀ ਹੇਠ ਲਿਖੇ ਫ਼ੈਸਲੇ ਕੀਤੇ :

(1) 1 ਮਾਰਚ, 1947 ਤੋਂ ਪਿੱਛੋਂ ਅਗ਼ਵਾ ਕੀਤੇ ਗਏ ਵਿਅਕਤੀਆਂ ਦੀ ਧਰਮ ਬਦਲੀ ਨੂੰ ਪ੍ਰਵਾਨਗੀ ਨਹੀਂ ਦਿੱਤੀ ਜਾਵੇਗੀ ਅਤੇ ਅਜਿਹੇ ਸਾਰੇ ਵਿਅਕਤੀ, ਭਾਵੇਂ ਉਹ ਨਾ ਵੀ ਚਾਹੁਣ, ਨੂੰ ਉਹਨਾਂ ਦੇ ਸੰਬੰਧਿਤ ਰਾਜਾਂ ਦੇ ਹਵਾਲੇ ਕੀਤਾ ਜਾਵੇਗਾ।

(2) ਅਗ਼ਵਾ ਕੀਤੇ ਵਿਅਕਤੀਆਂ ਨੂੰ ਕੱਢਣ ਦੀ ਮੁੱਢਲੀ ਜ਼ਿੰਮੇਦਾਰੀ ਸਥਾਨਕ ਪੁਲਿਸ ਦੀ ਹੋਵੇਗੀ।

(3) ਇਸ ਸਕੀਮ ਵਿਚ ਲੋਕ ਸੇਵਾ ਵਿਚ ਜੁੱਟੇ ਲੋਕਾਂ ਦਾ ਭਰਵਾਂ ਸਹਿਯੋਗ ਪ੍ਰਾਪਤ ਕੀਤਾ ਜਾਵੇ। ਜ਼ਿਲ੍ਹਾ ਅਫ਼ਸਰ ਬਰਾਮਦ ਕੀਤੇ ਜਾਣ ਵਾਲੇ ਵਿਅਕਤੀ ਸੰਬੰਧੀ ਸੂਚਨਾ ਦੇਣਗੇ।[33]

ਪੰਜਾਬ ਦੇ ਬਟਵਾਰੇ ਦੌਰਾਨ ਔਰਤਾਂ ਉੱਤੇ ਹੋਏ ਅਤਿ ਦੇ ਜ਼ੁਲਮਾਂ ਨੂੰ ਮਰ੍ਹਮ-ਪੱਟੀ ਲਾਉਣ ਲਈ ਕੀਤੇ ਗਏ ਇਹਨਾਂ ਫ਼ੈਸਲਿਆਂ ਉੱਤੇ ਬੇਰੁਖ਼ੀ ਨਾਲ ਹੀ ਅਮਲ ਕੀਤਾ ਗਿਆ। ਪੂਰਬੀ ਪੰਜਾਬ ਤੇ ਪੱਛਮੀ ਪੰਜਾਬ ਦੇ ਕਰਮਚਾਰੀਆਂ ਵਿਚਕਾਰ ਹੋਈ ਚਿੱਠੀ ਪੱਤਰ ਤੋਂ ਇਹ ਪਤਾ ਚੱਲਦਾ ਹੈ ਕਿ ਦੋਹਾਂ ਪਾਸਿਆਂ ਦੇ ਪੰਜਾਬ ਦੇ ਪੁਲਿਸ ਅਫ਼ਸਰਾਂ ਨੇ ਅਗ਼ਵਾ ਕੀਤੀਆਂ ਇਸਤਰੀਆਂ ਨੂੰ ਬਰਾਮਦ ਕਰਨ ਸਮੇਂ ਆਪਣੇ ਫ਼ਿਰਕੇ ਦੇ ਲੋਕਾਂ ਦੇ ਹੱਕ ਵਿਚ ਪੱਖਪਾਤ ਤੋਂ ਕੰਮ ਲਿਆ। ਪਾਕਿਸਤਾਨ ਦੇ ਡਿਪਟੀ ਹਾਈ ਕਮਿਸ਼ਨਰ ਨੇ ਪੂਰਬੀ ਪੰਜਾਬ ਦੇ ਚੀਫ਼ ਸਕੱਤਰ ਨੂੰ ਪੱਤਰ ਲਿਖਿਆ ਕਿ "ਇਕ ਵਿਅਕਤੀ ਨੇ ਲਿਖਿਆ ਹੈ ਕਿ ਉਸਦੀ ਲੜਕੀ...ਉਮਰ 13 ਸਾਲ ਨੂੰ...ਪੁੱਤਰ...ਜੱਟ ਨਿਵਾਸੀ ਪਿੰਡ ਭੋਮਾ ਜ਼ਿਲ੍ਹਾ ਅੰਮ੍ਰਿਤਸਰ ਨੇ ਰੱਖਿਆ ਹੋਇਆ ਹੈ। ਲੜਕੀ ਦੀ ਬਰਾਮਦੀ ਦੇ ਸੰਬੰਧ ਵਿਚ ਉਸ ਦੀ ਬੇਨਤੀ ਦੇ ਉੱਤਰ ਵਿਚ ਭਾਰਤੀ ਫ਼ੌਜੀ ਅਧਿਕਾਰੀਆਂ ਨੇ ਉਸ ਨੂੰ ਸੂਚਿਤ ਕੀਤਾ ਕਿ (ਨਕਲ ਨਾਲ ਨੱਥੀ ਹੈ) ਉਸ ਦੀ ਲੜਕੀ ਆਪਣੇ ਪਤੀ ਨੂੰ ਨਹੀਂ ਛੱਡਣਾ ਚਾਹੁੰਦੀ।[34] ਜ਼ਿਲ੍ਹਾ ਸੰਪਰਕ ਅਫ਼ਸਰ ਕੈਂਬਲਪੁਰ ਨੇ ਰਿਪੋਰਟ ਦਿੱਤੀ ਕਿ ਕੈਂਬਲਪੁਰ ਅਤੇ ਰਾਵਲਪਿੰਡੀ ਦੇ ਡਿਪਟੀ ਕਮਿਸ਼ਨਰ ਬਰਾਮਦ ਹੋ ਚੁੱਕੀਆਂ ਅਗ਼ਵਾਸ਼ੁਦਾ ਔਰਤਾਂ ਤੇ ਲੜਕੀਆਂ ਨੂੰ ਵਾਪਸ ਨਹੀਂ ਕਰ ਰਹੇ, ਕਿਉਂਕਿ ਉਹਨਾਂ ਨੂੰ ਆਜ਼ਾਦ ਕਸ਼ਮੀਰ ਦੀ ਸਰਕਾਰ ਦੇ ਹਵਾਲੇ ਕਰ ਦਿੱਤਾ ਗਿਆ ਹੈ।[35]

ਕੁਝ ਹਾਲਤਾਂ ਵਿਚ ਤਾਂ ਕਈ ਜ਼ਿਲ੍ਹਿਆਂ ਦੇ ਪੁਲਿਸ ਕਰਮਚਾਰੀਆਂ ਨੇ ਇਹ ਵੀ ਐਲਾਨ ਕਰ ਦਿੱਤਾ ਕਿ ਉਹਨਾਂ ਦਾ ਇਹ ਫ਼ਰਜ਼ ਬਣਦਾ ਹੈ ਕਿ ਲੜਕੀਆਂ ਦੀ ਬਰਾਮਦਗੀ ਸਮੇਂ ਲੋਕ ਰਾਏ ਦਾ ਧਿਆਨ ਰੱਖਿਆ ਜਾਵੇ। ਕਈ ਥਾਵਾਂ 'ਤੇ ਬਰਾਮਦਗੀ ਉਪਰੰਤ ਉਹਨਾਂ ਦੇ ਬਿਆਨ ਲੈਣ ਉਪਰੰਤ ਅਗ਼ਵਾ ਕੀਤੀਆਂ ਔਰਤਾਂ,

---

33. *ਉਹੀ*, ਫ਼ਾਈਲ ਨੰ: LIX/9, ਜ਼ਿਲ੍ਹਾ ਡੀ.ਜੀ. ਖ਼ਾਨ ਦੇ D.L.O. ਦੀ ਰਿਪੋਰਟ ਨੰ: 224.
34. PBR ਫ਼ਾਈਲ ਨੰ: C.F. 119-ER-49. ਡਾਕੂਮੈਂਟ ਨੰ: 197.
35. PBR ਚਿੱਠੀ ਨੰ: DHC 115/47, ਮਿਤੀ 11-3-1948, ਫ਼ਾਈਲ ਨੰ: CF 321-CR-48.

ਜ਼ਿਲ੍ਹਾ ਅਧਿਕਾਰੀਆਂ ਨੇ ਦੁਬਾਰਾ ਅਗ਼ਵਾਕਾਰਾਂ ਦੇ ਹਵਾਲੇ ਕਰ ਦਿੱਤੀਆਂ[36] ਅਤੇ ਇਹ ਔਰਤਾਂ ਅਗ਼ਵਾਕਾਰਾਂ ਨੂੰ ਛੱਡਣਾ ਨਹੀਂ ਚਾਹੁੰਦੀਆਂ।

## (6) ਅਗ਼ਵਾ ਕੀਤੇ ਗਏ ਵਿਅਕਤੀਆਂ ਦੀ ਬਰਾਮਦਗੀ ਸੰਬੰਧੀ ਕਾਨੂੰਨ

ਪੂਰਬੀ ਪੰਜਾਬ ਵਿਚ ਲਿਏਜ਼ਨ ਏਜੰਸੀ ਨੂੰ ਅਤੇ ਇਸ ਨਾਲ ਸੰਬੰਧਿਤ ਇਸਤਰੀ ਬਰਾਮਦਗੀ ਸੰਸਥਾ ਨੂੰ 30 ਨਵੰਬਰ, 1948 ਨੂੰ ਖ਼ਤਮ ਕਰ ਦਿੱਤਾ ਗਿਆ। ਭਾਰਤ ਅਤੇ ਪਾਕਿਸਤਾਨ ਵਿਚ ਅਗ਼ਵਾ ਕੀਤੀਆਂ ਔਰਤਾਂ ਨੂੰ ਕੱਢਣ ਦਾ ਕੰਮ ਵਿਦੇਸ਼ ਮੰਤਰਾਲਿਆਂ ਦੇ ਅਧੀਨ ਕਰ ਦਿੱਤਾ ਗਿਆ। ਹੁਣ ਤਕ ਉਧਾਲੀਆਂ ਔਰਤਾਂ ਦੀ ਬਰਾਮਦਗੀ ਸੰਬੰਧੀ ਕੋਈ ਕਾਨੂੰਨ ਨਹੀਂ ਸੀ, ਪਰ ਭਾਰਤੀ ਸਰਕਾਰ ਨੇ ਅਗ਼ਵਾ ਕੀਤੇ ਵਿਅਕਤੀਆਂ ਦੀ ਬਰਾਮਦਗੀ ਲਈ ਇਕ ਵਿਸ਼ਾਲ ਅਮਲਾ ਨਿਯੁਕਤ ਕੀਤਾ। 31 ਜਨਵਰੀ, 1949 ਵਾਲੇ ਦਿਨ 'ਅਗ਼ਵਾ ਕੀਤੇ ਵਿਅਕਤੀਆਂ ਦੀ ਬਰਾਮਦਗੀ ਅਤੇ ਪੁਨਰ ਵਸੇਬਾ' ਨਾਂ ਦਾ ਆਰਡੀਨੈਂਸ ਜਾਰੀ ਕੀਤਾ ਗਿਆ ਅਤੇ ਪਿੱਛੋਂ ਇਸੇ ਆਰਡੀਨੈਂਸ ਨੂੰ ਅਗ਼ਵਾ ਕੀਤੇ ਵਿਅਕਤੀਆਂ ਦੀ ਬਰਾਮਦਗੀ ਅਤੇ ਪੁਨਰ ਵਸੇਬਾ ਐਕਟ 1949 ਵਿਚ ਬਦਲ ਦਿੱਤਾ ਗਿਆ। ਇਸ ਐਕਟ ਦੀਆਂ ਧਾਰਾਵਾਂ ਵਿੱਚੋਂ ਇਕ ਮੁੱਖ ਧਾਰਾ ਇਹ ਸੀ ਕਿ ਇਸ ਸ਼ਬਦ 'ਅਗ਼ਵਾ ਕੀਤੇ' ਦੀ ਭਾਰਤੀ ਦੰਡਾਵਲੀ[37] ਵਿਚ ਪਹਿਲਾਂ ਮਿਲਦੀ ਪਰਿਭਾਸ਼ਾ ਦੇ ਮੁਕਾਬਲੇ 'ਤੇ ਵਧੇਰੇ ਵਿਸ਼ਾਲ ਪਰਿਭਾਸ਼ਾ ਕਰ ਦਿੱਤੀ ਗਈ।

ਇਸ ਐਕਟ ਦੀ ਹੋਰ ਮਹੱਤਵਪੂਰਨ ਵਿਸ਼ੇਸ਼ਤਾ ਇਹ ਸੀ ਕਿ ਇਸ ਰਾਹੀਂ ਅਗ਼ਵਾ ਕੀਤੀਆਂ ਔਰਤਾਂ ਦੇ ਝਗੜੇ ਵਾਲੇ ਕੇਸਾਂ ਦਾ ਫ਼ੈਸਲਾ ਕਰਨ ਲਈ ਭਾਰਤ-ਪਾਕਿਸਤਾਨ ਟ੍ਰਿਬਿਊਨਲ ਦੀ ਸਥਾਪਨਾ ਕੀਤੀ ਗਈ। ਬਰਾਮਦ ਕੀਤੇ ਗਏ ਵਿਅਕਤੀਆਂ ਲਈ ਕੈਂਪ ਸਥਾਪਿਤ ਕੀਤੇ ਜਾਣ ਦੀ ਵਿਵਸਥਾ ਵੀ ਕੀਤੀ ਗਈ। ਇਹ ਐਕਟ ਕੇਵਲ ਫ਼ਿਰਕੂ ਫ਼ਸਾਦਾਂ ਦੀ ਮਾਰ ਹੇਠ ਆਏ, ਜਿਵੇਂ ਯੂ.ਪੀ., ਪੂਰਬੀ ਪੰਜਾਬ, ਦਿੱਲੀ, ਪਟਿਆਲਾ ਅਤੇ ਪੂਰਬੀ ਪੰਜਾਬ ਰਿਆਸਤੀ ਸੰਘ ਅਤੇ ਰਾਜਸਥਾਨ ਦੇ ਸੰਯੁਕਤ ਰਾਜਾਂ 'ਤੇ ਲਾਗੂ ਹੋਣਾ ਸੀ। ਭਾਰਤ ਦੇ ਦੂਜੇ ਰਾਜਾਂ ਵਿੱਚੋਂ ਅਗ਼ਵਾ ਕੀਤੀਆਂ ਇਸਤਰੀਆਂ ਦੀ ਬਰਾਮਦਗੀ ਲਈ ਵੀ ਇਸ ਵਿਚ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਸੀ। ਪੁਲਿਸ ਦੀ ਸਹਾਇਤਾ ਵਾਸਤੇ ਤਾਲਮੇਲ ਅਫ਼ਸਰ ਤੇ ਅਮਲਾ ਨਿਯੁਕਤ ਕੀਤਾ ਗਿਆ। ਇਸ ਕਾਰਜ ਵਿਚ ਸੇਵਾ ਕਰਮੀਆਂ ਦਾ ਸਹਿਯੋਗ ਵੀ ਪ੍ਰਾਪਤ ਕੀਤਾ ਗਿਆ।[38]

---

36. L.A.R.D.O. ਨੰ: 8312/CLA ਮਿਤੀ 23-1-1948, ਫ਼ਾਈਲ ਨੰ: LXVIII/3.
37. *ਉਹੀ*।
38. ਅਗ਼ਵਾ ਕੀਤੇ ਵਿਅਕਤੀ (ਬਰਾਮਦਗੀ ਅਤੇ ਪੁਨਰ ਵਸੇਬਾ) ਐਕਟ 1949 ਦੇ ਖੰਡ ਨੰ: 2 ਅਨੁਸਾਰ "ਅਗ਼ਵਾ ਕੀਤੇ ਵਿਅਕਤੀ ਦਾ ਭਾਵ 16 ਸਾਲ ਦੀ ਉਮਰ ਦੇ ਕਿਸੇ ਲੜਕੇ ਜਾਂ ਹਰ ਉਮਰ ਦੀ ਅਜਿਹੀ ਇਸਤਰੀ ਤੋਂ ਹੈ, ਜੋ ਮੁਸਲਮਾਨ ਹੋਵੇ ਜਾਂ ਪਹਿਲੀ ਮਾਰਚ 1947 ਤੋਂ ਤੁਰੰਤ ਪਹਿਲਾਂ ਮੁਸਲਮਾਨ ਸੀ ਅਤੇ ਜਿਸ ਨੂੰ ਉਸ ਮਿਤੀ ਜਾਂ ਉਸ ਮਿਤੀ ਤੋਂ ਬਾਅਦ ਅਤੇ ਪਹਿਲੀ ਜਨਵਰੀ 1949 ਤੋਂ ਪਹਿਲਾਂ ਆਪਣੇ ਪਰਿਵਾਰ ਤੋਂ ਨਿਖੇੜਿਆ ਗਿਆ ਹੋਵੇ ਅਤੇ ਉਹ ਕਿਸੇ ਹੋਰ ਵਿਅਕਤੀ ਜਾਂ ਪਰਿਵਾਰ ਨਾਲ ਮਜਬੂਰੀ ਕਰਕੇ ਜਾਂ ਉਹਨਾਂ ਦੇ ਅਧੀਨ ਰਹਿ ਰਹੇ ਹੋਣ ਅਤੇ ਪਿਛਲੇਰੀ ਸ਼ਰਤ ਵਿਚ ਉਕਤ ਮਿਤੀ ਬਾਅਦ ਕਿਸੇ ਅਜਿਹੀ ਇਸਤਰੀ ਤੋਂ ਪੈਦਾ ਹੋਇਆ ਕੋਈ ਬੱਚਾ ਵੀ ਸ਼ਾਮਲ ਹੈ।"

ਪਰ ਵਾਚਨਯੋਗ ਗੱਲ ਇਹ ਹੈ ਕਿ ਇਸ ਵਰਗਾ, ਅਗ਼ਵਾ ਕੀਤੇ ਵਿਅਕਤੀਆਂ ਨੂੰ ਬਰਾਮਦ ਕਰਨ ਵਾਲਾ ਕਾਨੂੰਨ ਪਾਕਿਸਤਾਨ ਵਿਚ ਲਾਗੂ ਨਹੀਂ ਕੀਤਾ ਗਿਆ ਸੀ।

ਪਾਕਿਸਤਾਨ ਵਿਚ ਅਗ਼ਵਾਕਾਰਾਂ ਨੇ ਭਾਰਤੀ ਬਰਾਮਦਗੀ ਅਫ਼ਸਰਾਂ ਤੋਂ ਬਚਣ ਲਈ ਕਈ ਢੰਗ ਅਪਣਾਏ। ਅਗ਼ਵਾ ਕੀਤੀਆਂ ਔਰਤਾਂ ਨੂੰ ਲੈ ਕੇ ਉਹ ਪੱਛਮੀ ਪੰਜਾਬ ਦੇ ਨਾਲ ਲੱਗਦੇ ਜੰਮੂ-ਕਸ਼ਮੀਰ ਦੇ ਜ਼ਿਲ੍ਹਿਆਂ ਦੇ ਖੇਤਰ ਵਿਚ ਚਲੇ ਗਏ, ਜਿਸ ਵਿਚ ਭਾਰਤ ਤੇ ਪਾਕਿਸਤਾਨ ਦੀ ਜੰਗ ਛਿੜਨ ਕਾਰਨ ਭਾਰਤੀਆਂ ਦਾ ਦਾਖ਼ਲਾ ਬੰਦ ਸੀ।[39] ਬਰਾਮਦਗੀ ਅਤੇ ਮੁੜ ਵਸੇਬਾ ਸਥਾਪਨਾ ਐਕਟ ਅਨੁਸਾਰ ਬਰਾਮਦ ਹੋਏ ਵਿਅਕਤੀ ਤੋਂ ਉਸ ਦੀ ਮਰਜ਼ੀ ਨਹੀਂ ਪੁੱਛੀ ਜਾਣੀ ਸੀ ਅਤੇ ਉਸ ਨੂੰ ਦੂਜੇ ਦੇਸ਼ ਭੇਜਿਆ ਜਾਣਾ ਸੀ। ਸਮੇਂ ਦੇ ਗੁਜ਼ਰਨ ਨਾਲ ਇਹ ਗੱਲ ਵੀ ਪਤਾ ਚੱਲੀ ਕਿ ਬਰਾਮਦ ਕੀਤੇ ਵਿਅਕਤੀ ਸਰਹੱਦ ਪਾਰ ਜਾਣ ਤੋਂ ਢਿੱਲ ਮੱਠ ਦਿਖਾਉਂਦੇ ਸਨ। ਇਸ ਪ੍ਰਕਾਰ ਬਰਾਮਦ ਹੋਏ ਵਿਅਕਤੀਆਂ ਦੀ ਸਪੁਰਦਗੀ ਜਿਥੇ ਉਹਨਾਂ ਲਈ ਖ਼ੁਦ ਸੰਕਟ ਦਾ ਕਾਰਨ ਬਣੀ, ਉਥੇ ਉਹਨਾਂ ਦੇ ਬੱਚਿਆਂ ਲਈ ਵੀ ਔਕੜਾਂ ਦਾ ਕਾਰਨ ਬਣੀ, ਜਿਨ੍ਹਾਂ ਨੂੰ ਆਪਣੇ ਮਾਪਿਆਂ ਵਿੱਚੋਂ ਇਕ ਦੇ ਪਿਆਰ-ਦੁਲਾਰ ਤੋਂ ਵੰਚਿਤ ਹੋਣਾ ਪਿਆ। ਇਸ ਲਈ ਨਵੰਬਰ 1954 ਵਿਚ ਹੋਈ ਭਾਰਤ-ਪਾਕਿਸਤਾਨ ਦੀ ਕਾਨਫ਼ਰੰਸ ਵਿਚ ਫ਼ੈਸਲਾ ਲਿਆ ਗਿਆ ਕਿ ਅਜਿਹੇ ਸਾਧਨ ਲੱਭੇ ਜਾਣ ਜਿਸ ਨਾਲ ਇਹ ਗੱਲ ਪੱਕੀ ਕੀਤੀ ਜਾ ਸਕੇ ਕਿ ਕੋਈ ਵੀ ਅਗ਼ਵਾਸ਼ੁਦਾ ਵਿਅਕਤੀ ਉਸ ਦੀ ਇੱਛਾ ਤੋਂ ਬਿਨਾਂ ਦੂਜੇ ਦੇਸ਼ ਵਿਚ ਜਾਣ ਲਈ ਮਜਬੂਰ ਨਾ ਕੀਤਾ ਜਾ ਸਕੇ।[40] ਇਸ ਫ਼ੈਸਲੇ ਨਾਲ ਦੋਹਾਂ ਦੇਸ਼ਾਂ ਵਿਚ ਅਗ਼ਵਾ ਕੀਤੇ ਵਿਅਕਤੀਆਂ ਲਈ ਵਿਸ਼ੇਸ਼ ਘਰ ਬਣਾਏ ਗਏ, ਜਿਥੇ ਉਹਨਾਂ ਜੱਕੋ-ਤੱਕੇ ਜਾਂ ਦੁਚਿਤੀ ਵਿਚ ਫਸੇ ਲੋਕਾਂ ਨੂੰ ਰੱਖਿਆ ਜਾਣਾ ਸੀ, ਜੋ ਵਾਪਸ ਆਪਣੇ ਸੰਬੰਧੀਆਂ ਕੋਲ ਜਾਣਾ ਨਹੀਂ ਚਾਹੁੰਦੇ ਸਨ। ਇਥੇ ਰਹਿੰਦਿਆਂ ਉਹ ਖੁੱਲ੍ਹੇ-ਡੁੱਲ੍ਹੇ ਢੰਗ ਨਾਲ ਆਪਣੇ ਰਿਸ਼ਤੇਦਾਰਾਂ ਨੂੰ ਮਿਲ ਸਕਦੇ ਸਨ ਤੇ ਬਿਨਾਂ ਕਿਸੇ ਦਬਾਅ ਅਤੇ ਭੈਅ ਦੇ ਆਪਣਾ ਮਨ ਬਣਾ ਸਕਦੇ ਸਨ। ਅਜਿਹੇ ਘਰਾਂ ਵਿਚ ਕਾਫ਼ੀ ਲੰਮੇ ਸਮੇਂ ਤਕ ਰਹਿਣ ਪਿੱਛੋਂ ਭਾਰਤ-ਪਾਕ ਟ੍ਰਿਬਿਊਨਲ ਬਰਾਮਦ ਕੀਤੇ ਵਿਅਕਤੀ ਦੀ ਮਰਜ਼ੀ ਪੁੱਛੀ/ਪੱਕੀ ਕੀਤੀ ਜਾਂਦੀ ਸੀ ਅਤੇ ਜੇਕਰ ਕੋਈ ਬਰਾਮਦ ਕੀਤੀ ਔਰਤ ਦੂਜੇ ਦੇਸ਼ ਵਿਚ ਜਾਣ ਤੋਂ ਇਨਕਾਰ ਕਰ ਦੇਂਦੀ ਤਾਂ ਉਸ ਨੂੰ ਜਾਣ ਉੱਤੇ ਮਜਬੂਰ ਨਹੀਂ ਕੀਤਾ ਜਾਂਦਾ ਸੀ।[41]

## (7) ਬਰਾਮਦਗੀ ਦੇ ਕੰਮ ਦੀ ਸਮਾਪਤੀ

ਬਰਾਮਦਗੀ ਅਤੇ ਪੁਨਰ-ਸੰਸਥਾਪਨ ਐਕਟ ਨੂੰ 1957 ਤਕ ਲਗਾਤਾਰ ਹਰ ਸਾਲ ਮਨਜ਼ੂਰੀ ਮਿਲਦੀ ਰਹੀ। ਇਸ ਸਮੇਂ ਤਕ ਇਹ ਉਧਾਲੀਆਂ ਹੋਈਆਂ ਔਰਤਾਂ

---

39. ਅਗ਼ਵਾ ਕੀਤੇ ਵਿਅਕਤੀ (ਬਰਾਮਦਗੀ ਅਤੇ ਪੁਨਰ ਵਸੇਬੇ) ਐਕਟ ਨੰ: LXV, 1949.
40. ਅਕਾਲੀ ਚੱਕਰ ਕੌਰ ਸਿੰਘ, *ਮੇਰਾ ਪਾਕਿਸਤਾਨ ਦਾ ਸਫ਼ਰ* (ਸੰਪਾ. ਕਿਰਪਾਲ ਸਿੰਘ), ਖ਼ਾਲਸਾ ਸਮਾਚਾਰ, ਅੰਮ੍ਰਿਤਸਰ, 1959, ਪੰਨਾ 12.
41. *Recovery and Restoration of Abducted Persons in India,* ਭਾਰਤ ਸਰਕਾਰ ਪਬਲੀਕੇਸ਼ਨ, ਵਿਦੇਸ਼ ਮੰਤਰਾਲਾ, ਪੰਨਾ 3.

ਆਪਣੀਆਂ ਭਾਵਨਾਵਾਂ ਦੇ ਵਿਰੁੱਧ ਜਾਣ ਤੋਂ ਹੋਰ ਵਧੇਰੇ ਝਿਜਕਣ ਲੱਗੀਆਂ। ਦੂਜੀ ਵੱਡੀ ਗੰਭੀਰ ਸਮੱਸਿਆ ਜੋ ਭਾਰਤ ਸਰਕਾਰ ਨੂੰ 1949 ਦੇ ਅਗ਼ਵਾ ਕੀਤੇ ਵਿਅਕਤੀ (ਬਰਾਮਦਗੀ ਅਤੇ ਪੁਨਰ-ਸਥਾਪਨਾ) ਐਕਟ ਨੂੰ ਅੱਗੋਂ ਮਨਜ਼ੂਰ ਕਰਨ ਤੋਂ ਰੋਕਦੀ ਸੀ, ਉਹ ਸੀ ਅਗ਼ਵਾ ਕਰਨ ਪਿੱਛੋਂ ਪੈਦਾ ਹੋਏ ਬੱਚਿਆਂ ਦੀ ਸਾਂਭ-ਸੰਭਾਲ। 1 ਜਨਵਰੀ, 1954 ਤੋਂ 30 ਸਤੰਬਰ, 1957 ਤਕ ਜਿਹੜੀਆਂ ਮੁਸਲਿਮ ਔਰਤਾਂ ਪਾਕਿਸਤਾਨ ਦੇ ਹਵਾਲੇ ਕੀਤੀਆਂ ਗਈਆਂ, ਉਹ 860 ਬੱਚੇ ਪਿੱਛੇ ਛੱਡ ਗਈਆਂ, ਜਦੋਂ ਕਿ 410 ਬੱਚੇ ਉਹ ਨਾਲ ਲੈ ਗਈਆਂ। ਅਜਿਹੇ ਬੱਚਿਆਂ ਨੇ ਵੀ ਉਹਨਾਂ ਸਰਕਾਰਾਂ ਵਾਸਤੇ ਦੇਖ-ਭਾਲ ਦੀ ਸਮੱਸਿਆ ਖੜੀ ਕੀਤੀ।

•

## ਅਧਿਆਇ ਦਸਵਾਂ

# ਨਿਰਣੈਈ ਵਿਸ਼ਲੇਸ਼ਣ

ਲਾਰਡ ਮਾਊਂਟਬੇਟਨ ਨੂੰ ਭਾਰਤੀ ਹੱਥਾਂ ਵਿਚ ਸੱਤਾ ਸੌਂਪਣ ਲਈ ਭਾਰਤ ਦਾ ਆਖ਼ਰੀ ਵਾਇਸਰਾਇ ਨਿਯੁਕਤ ਕੀਤਾ ਗਿਆ ਸੀ। ਉਹ ਮਾਰਚ 1947 ਦੇ ਆਖ਼ਰੀ ਹਫ਼ਤੇ ਨਵੀਂ ਦਿੱਲੀ ਪੁੱਜਾ। ਉਸ ਨੇ ਚਾਰ ਮਹੀਨਿਆਂ ਵਿਚ ਭਾਰਤ ਦੀ ਬਟਵਾਰਾ ਯੋਜਨਾ ਤਿਆਰ ਕੀਤੀ ਤੇ ਲਾਗੂ ਵੀ ਕੀਤੀ। ਇਸੇ ਲਈ ਬਟਵਾਰਾ ਯੋਜਨਾ ਨਾਲ ਮਾਊਂਟਬੇਟਨ ਦਾ ਨਾਂ ਜੋੜਿਆ ਗਿਆ ਹੈ। ਜੇਕਰ ਯੋਜਨਾ ਤਿਆਰ ਕਰਨ ਅਤੇ ਲਾਗੂ ਕਰਨ ਵਿਚ ਕੁਝ ਹੋਰ ਸਮਾਂ ਲਾਇਆ ਜਾਂਦਾ ਤਾਂ ਫ਼ਸਾਦ ਅਤੇ ਖ਼ੂਨ-ਖ਼ਰਾਬਾ ਘੱਟ ਹੋਣਾ ਸੀ। ਲਾਰਡ ਵੇਵਲ ਦੀ ਤਿਆਰ ਕੀਤੀ ਯੋਜਨਾ ਜੋ 18 ਮਹੀਨਿਆਂ ਵਿਚ ਅਰਥਾਤ ਜੂਨ 1948 ਦੇ ਅੰਦਰ-ਅੰਦਰ ਲਾਗੂ ਹੋਣੀ ਸੀ, ਉਹ ਭਾਰਤੀ ਰਾਜਨੀਤੀ ਦੀ ਹਾਲਤ ਦੇ ਵਧੇਰੇ ਅਨੁਕੂਲ ਸੀ, ਕਿਉਂਕਿ ਮਾਊਂਟਬੇਟਨ ਨਾਲੋਂ ਵੇਵਲ ਭਾਰਤੀ ਲੀਡਰਾਂ ਤੋਂ ਵਧੇਰੇ ਜਾਣੂ ਸੀ। ਪੈਂਡਰਲ ਮੂਨ ਅਨੁਸਾਰ ਵੇਵਲ ਦੇ ਵਾਇਸਰਾਇ ਹੁੰਦਿਆਂ ਉਸ ਦੇ ਭਾਰਤ ਛੱਡਣ ਤੋਂ ਪਹਿਲਾਂ ਪਹਿਲਾਂ ਸੱਤਾ ਬਦਲੀ ਸੰਬੰਧੀ ਵੱਡੇ ਫ਼ੈਸਲੇ ਕਰ ਲੈ ਗਏ ਸਨ। ਪਹਿਲਾਂ ਫ਼ੈਸਲਾ ਸੀ ਕਿ ਜੂਨ 1948 ਤਕ ਭਾਰਤ ਨੂੰ ਆਜ਼ਾਦ ਕਰ ਦਿੱਤਾ ਜਾਵੇ ਅਤੇ ਦੂਜਾ ਫ਼ੈਸਲਾ ਸੀ ਕਿ ਬਟਵਾਰੇ ਤੋਂ ਬਚਿਆ ਨਹੀਂ ਜਾ ਸਕਦਾ।[1] ਉਸ ਨੇ ਸੈਕਟਰੀ ਆਫ਼ ਸਟੇਟ ਫ਼ਾਰ ਇੰਡੀਆ ਨੂੰ ਲਿਖਿਆ ਸੀ ਕਿ ਪਾਕਿਸਤਾਨ ਬਣਦਾ ਹੈ ਤਾਂ ਪੰਜਾਬ ਅਤੇ ਬੰਗਾਲ ਦਾ ਬਟਵਾਰਾ ਕਰਨਾ ਪਵੇਗਾ।[2]

ਵੇਵਲ ਦੀਆਂ ਤਜਵੀਜ਼ਾਂ ਵਧੇਰੇ ਯਥਾਰਥਕ ਸਨ। ਕਾਂਗਰਸ ਜੋ ਫ਼ੌਰੀ ਸੱਤਾ ਬਦਲੀ ਦੀ ਮੰਗ ਕਰਦੀ ਸੀ, ਦੀ ਤਸੱਲੀ ਲਈ ਦੱਖਣੀ ਹਿੰਦੂ ਬਹੁ-ਗਿਣਤੀ ਵਾਲੇ ਸੂਬਿਆਂ ਨੂੰ ਛੇ ਮਹੀਨਿਆਂ ਵਿਚ ਆਜ਼ਾਦ ਕਰ ਦਿੱਤਾ ਜਾਣਾ ਸੀ। ਬਾਕੀ ਦੇ ਬਾਰ੍ਹਾਂ ਮਹੀਨੇ ਉੱਤਰੀ ਸੂਬਿਆਂ ਜਿਥੇ ਕਿ ਪਾਕਿਸਤਾਨ ਦੀ ਸਥਾਪਤੀ ਨਾਲ ਕਈ ਮਸਲੇ ਖੜੇ ਹੋਣੇ ਸਨ, ਨਾਲ ਨਜਿੱਠਣ ਲਈ ਰੱਖੇ ਗਏ ਸਨ। ਇਹਨਾਂ ਮਾਮਲਿਆਂ ਨੂੰ ਇਕ ਇਕ ਕਰਕੇ ਨਜਿੱਠਿਆ ਜਾਣਾ ਸੀ। ਸਿੱਖ ਸਮੱਸਿਆਵਾਂ ਵੱਲ ਲੋੜੀਂਦਾ ਧਿਆਨ ਦੇਣ ਦੀ ਲੋੜ ਸੀ। ਜਿਵੇਂ ਕਿ ਪਾਕਿਸਤਾਨ ਵਿਚਲੇ ਗੁਰਧਾਮਾਂ ਅਤੇ ਸਿੱਖ ਵੱਸੋਂ ਦੀ ਪੂਰਬੀ ਪੰਜਾਬ ਵਿਚ ਤਬਾਦਲੇ ਦੀ ਸਮੱਸਿਆ ਆਦਿ।

1947 ਵਿਚ ਪੱਛਮੀ ਪੰਜਾਬ ਦੇ ਸਾਰੇ ਸ਼ਹਿਰਾਂ ਵਿਚ ਫ਼ਿਰਕੂ ਦੰਗਿਆਂ ਦੀ

---

1. Wavell, *Viceroy's Journal*, edited Penderal Moon, London, 1973, p. xi.
2. *ਉਹੀ*, ਪੰਨਾ 199.

ਮਾਰ ਹੇਠ ਆਏ ਲੋਕਾਂ ਦੀ ਪੀੜ ਨੂੰ ਨਜਿੱਠਣ ਬਾਰੇ ਕਾਂਗਰਸੀ ਲੀਡਰਾਂ ਨੂੰ ਕੁਝ ਵੀ ਨਾ ਸੁੱਝਿਆ। ਮਹਾਤਮਾ ਗਾਂਧੀ 7 ਅਗਸਤ, 1947 ਨੂੰ ਲਾਹੌਰ ਆਏ ਤੇ ਕਿਹਾ :

ਮੈਨੂੰ ਇਸ ਗੱਲ 'ਤੇ ਦੁੱਖ ਹੋਇਆ ਹੈ ਕਿ ਲੋਕ ਪੱਛਮੀ ਪੰਜਾਬ ਛੱਡ ਕੇ ਭੱਜੇ ਜਾਂਦੇ ਹਨ ਅਤੇ ਮੈਨੂੰ ਇਹ ਵੀ ਦੱਸਿਆ ਗਿਆ ਹੈ ਕਿ ਗ਼ੈਰ-ਮੁਸਲਮਾਨ ਲਾਹੌਰ ਖ਼ਾਲੀ ਕਰ ਰਹੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਕੁਝ ਹੋ ਰਿਹਾ ਹੈ, ਨਹੀਂ ਹੋਣਾ ਚਾਹੀਦਾ।[3]

ਜਦੋਂ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਵਿਚ ਲੋਕਾਂ ਦਾ ਜਬਰੀ ਨਿਕਾਸ ਅਤੇ ਭਾਰੀ ਖ਼ੂਨ-ਖ਼ਰਾਬਾ ਤੇ ਮੌਤਾਂ ਦਾ ਚੱਕਰ ਖ਼ਤਮ ਹੋਣ ਵਾਲਾ ਸੀ (ਲਗਭਗ ਪੰਜ ਲੱਖ ਲੋਕ ਮਾਰੇ ਗਏ ਸਨ) ਤਾਂ ਕਾਂਗਰਸ ਨੇ ਗਾਂਧੀ ਦੇ ਕਹਿਣ 'ਤੇ ਨਵੰਬਰ 1947 ਵਿਚ ਇਕ ਮਤਾ ਪਾਸ ਕੀਤਾ :

ਭਾਵੇਂ ਜੋ ਨੁਕਸਾਨ ਹੋ ਚੁੱਕਾ ਹੈ, ਉਸ ਨੂੰ ਪੂਰਾ ਨਹੀਂ ਕੀਤਾ ਜਾ ਸਕਦਾ, ਫਿਰ ਵੀ ਘਰਾਂ ਤੋਂ ਉਜੜੇ ਅਤੇ ਰਿਫ਼ਿਊਜੀਆਂ ਨੂੰ ਆਖ਼ਰ ਮੁੜ ਆਪਣੇ ਘਰਾਂ ਨੂੰ ਸੁਰੱਖਿਆ ਸਹਿਤ ਪਰਤਣ ਅਤੇ ਮੂਲ ਕੰਮ ਧੰਦਿਆਂ ਵਿਚ ਲੱਗਣ ਦੇ ਉਪਰਾਲੇ ਕੀਤੇ ਜਾਣੇ ਚਾਹੀਦੇ ਹਨ।[4]

ਪੰਡਿਤ ਨਹਿਰੂ ਨਾਲ ਜਦੋਂ ਸਿੱਖਾਂ ਸੰਬੰਧੀ ਲਾਰਡ ਮਾਊਂਟਬੇਟਨ ਨੇ ਇਹ ਗੱਲ ਕੀਤੀ, "ਉਹਨਾਂ (ਸਿੱਖਾਂ ਨੇ) ਇਹ ਗੱਲ ਕਹੀ ਹੈ ਕਿ ਵੱਸੋਂ ਦੇ ਤਬਾਦਲੇ ਦੇ ਮਸਲੇ ਨੂੰ ਗੰਭੀਰਤਾ ਸਹਿਤ ਲੈਣਾ ਚਾਹੀਦਾ ਹੈ (ਨੰ: 5 ਆਈਟਮ, ਚਿੱਠੀ 4 ਜੁਲਾਈ, 1947)"[5] ਤਾਂ ਨਹਿਰੂ ਨੇ 17 ਜੁਲਾਈ ਨੂੰ ਚਿੱਠੀ ਦਾ ਜੁਆਬ ਦੇਂਦਿਆਂ ਲਿਖਿਆ : "ਹਾਲੇ ਹੁਣੇ ਵੱਸੋਂ ਦੇ ਤਬਾਦਲੇ ਦਾ ਸੁਆਲ ਹੀ ਨਹੀਂ ਉੱਠਦਾ। ਜੇ ਸੰਬੰਧਿਤ ਲੋਕ ਤਬਾਦਲਾ ਚਾਹੁੰਦੇ ਹਨ ਤਾਂ ਜ਼ਰੂਰ ਗੰਭੀਰਤਾ ਸਹਿਤ ਵਿਚਾਰ ਹੋਣੀ ਚਾਹੀਦੀ ਹੈ।"[6] ਇਹ ਉੱਤਰ ਉਸ ਵੇਲੇ ਦਿੱਤਾ ਗਿਆ ਸੀ, ਜਦੋਂ ਸਿੱਖ ਅਤੇ ਹਿੰਦੂ ਪੱਛਮੀ ਪੰਜਾਬ ਤੋਂ ਪੂਰਬੀ ਪੰਜਾਬ ਵੱਲ ਭੇਜੇ ਜਾ ਰਹੇ ਸਨ। ਇਹੋ ਸਹੀ ਸਮਾਂ ਸੀ, ਜਦੋਂ ਵੱਸੋਂ ਤਬਾਦਲੇ ਦਾ ਫ਼ੈਸਲਾ ਕਰਨਾ ਚਾਹੀਦਾ ਸੀ।

ਮਿਸਟਰ ਜਿਨਾਹ, ਮੁਸਲਿਮ ਲੀਗ ਦਾ ਪ੍ਰਧਾਨ, ਵੱਸੋਂ ਦੇ ਤਬਾਦਲੇ ਦੇ ਹੱਕ ਵਿਚ ਸੀ ਤੇ ਉਸ ਨੇ ਇਸ ਬਾਰੇ ਬਿਆਨ ਵੀ ਦਿੱਤੇ ਸਨ।[7] ਜਿਉਂ ਹੀ ਪਾਕਿਸਤਾਨ ਦੀ ਮੰਗ ਮੰਨੀ ਗਈ, ਉਹ ਇਸ ਦੇ ਵਿਰੁੱਧ ਹੋ ਗਿਆ। ਐਲਨ ਕੈਂਪਬੈਲ ਜੌਨਸਨ ਨੇ ਠੀਕ ਹੀ ਲਿਖਿਆ ਹੈ। ਆਰਥਿਕ ਰੂਪ ਵਿਚ ਇਤਨੀ ਵੱਡੀ ਪੱਧਰ ਦਾ ਨਿਕਾਲਾ ਦੋਹਾਂ ਨਵੀਆਂ ਸਰਕਾਰਾਂ ਦੇ ਲਾਭ ਪ੍ਰਤੀਤ ਨਹੀਂ ਹੁੰਦਾ ਸੀ।[8] ਲੋਕਾਈ ਦੇ ਸੰਕਟ ਨੂੰ ਮੁੱਖ ਰੱਖ ਕੇ ਹੀ ਮਾਲੀ ਹਿਤਾਂ ਨੂੰ ਅੱਖੋਂ ਪਰੋਖੇ ਕੀਤਾ ਜਾ ਸਕਦਾ ਸੀ। ਐਨੇ ਵੱਡੇ

---

3. *The Tribune*, ਲਾਹੌਰ, ਮਿਤੀ 8 ਅਗਸਤ, 1947.
4. Pyare Lal, *Mahatama Gandhi*, 'Last Phase', Vol. II, Ahmedabad, 1950, p. 519.
5. Kirpal Singh, *Partition of Punjab*, Patiala, 1989, p. 204.
6. *ਉਹੀ*, ਪੰਨਾ 205.
7. Mohammad Ashraf, *Speeches and Writings of Jinnah*, Vol. II, Lahore, see page 62, 475, 483.
8. 'Reflections on Transfer of Power', *Asiatic Review*, July 1952, p. 167.

ਜਾਨੀ ਨੁਕਸਾਨ ਅਤੇ ਐਡੀ ਵੱਡੀ ਪੱਧਰ 'ਤੇ ਲੋਕਾਂ ਦਾ ਪੀੜਾਂ ਭਰਿਆ ਉਜਾੜਾ ਕਿਸੇ ਤਰ੍ਹਾਂ ਵੀ ਮਾਫ਼ ਕਰਨ ਦੇ ਯੋਗ ਨਹੀਂ ਹੈ।

ਬਰਤਾਨਵੀ ਸਰਕਾਰ ਨੂੰ ਇਹ ਆਸ ਸੀ ਕਿ ਉਸ ਨੇ ਮੁਸਲਿਮ ਲੀਗ ਦੀ ਗੱਲ ਪ੍ਰਵਾਨ ਕਰਦੇ ਹੋਏ ਪਾਕਿਸਤਾਨ ਦੀ ਵਿਵਸਥਾ ਕਰ ਦਿੱਤੀ ਹੈ ਅਤੇ ਹੁਣ ਉਹ ਪਾਕਿਸਤਾਨ ਬਣਨ ਤੋਂ ਪ੍ਰਭਾਵਿਤ ਸਿੱਖਾਂ ਨੂੰ ਵੀ ਸੰਤੁਸ਼ਟ ਕਰਨ। ਮਿਸਟਰ ਜਿਨਾਹ ਇਸ ਵਿਚਾਰ ਦਾ ਸੀ ਕਿ ਸਿੱਖ ਪਹਿਲਾਂ ਪਾਕਿਸਤਾਨ ਨੂੰ ਮੰਨਣ, ਉਸ ਪਿੱਛੋਂ ਉਹਨਾਂ ਨੂੰ ਕੁਝ ਰਿਆਇਤਾਂ ਦੇਣ ਬਾਰੇ ਸੋਚਿਆ ਜਾ ਸਕਦਾ ਹੈ। ਬਰਤਾਨਵੀ ਸਰਕਾਰ ਇਸ ਨੂੰ ਨਾਂਹ-ਪੱਖੀ ਪਹੁੰਚ ਆਖਦੀ ਸੀ। ਜਦੋਂ ਲਾਰਡ ਇਸਮੇ ਨੇ ਜਿਨਾਹ ਨੂੰ ਇਹ ਬਿਆਨ ਦੇਣ ਲਈ ਕਿਹਾ ਕਿ "ਪਾਕਿਸਤਾਨ ਜਿਤਨਾ ਮੁਸਲਮਾਨਾਂ ਲਈ ਹੈ, ਉਤਨਾ ਹੀ ਸਿੱਖਾਂ ਲਈ ਹੈ" ਤਾਂ ਜਿਨਾਹ ਨੇ ਕੋਰਾ ਜੁਆਬ ਦੇ ਦਿੱਤਾ। ਸਰ ਫ਼ਰਾਂਸਿਸ ਨੇ ਲਾਰਡ ਐਟਲੀ ਦੀ ਜੀਵਨੀ ਲਿਖੀ ਹੈ ਅਤੇ ਲਾਰਡ ਐਟਲੀ ਦੇ ਹਵਾਲੇ ਨਾਲ ਦੱਸਿਆ ਕਿ ਸਰ ਐਟਲੀ ਅਨੁਸਾਰ ਜਿਨਾਹ ਨੂੰ ਜਿੰਨਾ ਉੱਚਾ ਉਹ ਸਮਝਦਾ ਸੀ, ਓਨਾ ਹੈ ਨਹੀਂ ਸੀ। ਐਟਲੀ ਉਸ ਨੂੰ 1927 ਤੋਂ ਜਾਣਦਾ ਸੀ।[9] ਜਦੋਂ ਲੇਖਕ ਨੇ 1964 ਵਿਚ ਲਾਰਡ ਐਟਲੀ ਨਾਲ ਸੱਤਾ ਬਦਲੀ ਸਮੇਂ ਹੋਏ ਖ਼ੂਨ-ਖ਼ਰਾਬੇ ਦੇ ਕਾਰਨਾਂ ਬਾਰੇ ਗੱਲਬਾਤ ਕੀਤੀ ਤਾਂ ਸਰ ਐਟਲੀ ਨੇ ਕਿਹਾ, "ਸਰਕਾਰ ਜਿਨਾਹ ਨਾਲ ਹੀ ਉਲਝੀ ਰਹੀ, ਜੋ ਸਮੇਂ ਦੀ ਨਜ਼ਾਕਤ ਨੂੰ ਸਮਝਣ ਤੋਂ ਅਸਮਰੱਥ ਰਿਹਾ।"[10]

ਸੱਤਾ ਬਦਲੀ ਦੌਰਾਨ ਸਿੱਖ ਲੀਡਰਾਂ ਦਾ ਕਿਰਦਾਰ ਵੀ ਸਲਾਹੁਣਯੋਗ ਨਹੀਂ ਸੀ। 1945 ਦੀ ਸ਼ਿਮਲਾ ਕਾਨਫ਼ਰੰਸ ਤੋਂ ਪਿੱਛੋਂ ਲਾਰਡ ਵੇਵਲ, ਵਾਇਸਰਾਇ ਨੇ ਹਰ ਪੋਲੀਟੀਕਲ ਪਾਰਟੀ ਕੋਲੋਂ ਤਿੰਨ ਨਾਂ ਮੰਗੇ, ਜਿਸ ਵਿੱਚੋਂ ਉਸ ਨੇ ਐਗਜ਼ੈਕਟਿਵ ਕੌਂਸਲ ਦੀ ਮੈਂਬਰੀ ਲਈ ਇਕ ਨਾਂ ਚੁਣਨਾ ਸੀ।[11] ਮਾਸਟਰ ਤਾਰਾ ਸਿੰਘ, ਜਿਸ ਨੇ ਸ਼ਿਮਲਾ ਕਾਨਫ਼ਰੰਸ ਵਿਚ ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦੇ ਵਜੋਂ ਭਾਗ ਲਿਆ ਸੀ, ਉਸ ਨੇ ਤਿੰਨ ਵੱਖਰੇ-ਵੱਖਰੇ ਨਾਂ ਦੇਣ ਦੀ ਥਾਂ ਤਿੰਨੋਂ ਥਾਵਾਂ 'ਤੇ ਆਪਣਾ ਨਾਂ ਹੀ ਦੇ ਦਿੱਤਾ।[12] ਉਸ ਨੇ ਬਲਦੇਵ ਸਿੰਘ ਜਿਹੜਾ ਪਹਿਲਾਂ ਹੀ ਸ਼੍ਰੋਮਣੀ ਅਕਾਲੀ ਦਲ ਦੀ ਸਹਾਇਤਾ ਅਤੇ ਮਰਜ਼ੀ ਨਾਲ ਅਤੇ ਸਿਕੰਦਰ-ਬਲਦੇਵ ਸਿੰਘ ਪੈਕਟ ਅਨੁਸਾਰ ਪੰਜਾਬ ਦੀ ਯੂਨੀਅਨਿਸਟ ਸਰਕਾਰ ਵਿਚ ਸੀ, ਨੂੰ ਵੀ ਅੱਖੋਂ ਉਹਲੇ ਕਰ ਦਿੱਤਾ ਸੀ। ਬਲਦੇਵ ਸਿੰਘ ਨੇ ਪੰਜਾਬ ਦੇ ਗਵਰਨਰ ਜੈਨਕਿਨਜ਼ ਅਤੇ ਉੜੀਸਾ ਅਤੇ ਬੰਬਈ ਦੇ ਪ੍ਰਾਈਮ ਮਨਿਸਟਰਾਂ ਦੀ ਸਹਾਇਤਾ ਨਾਲ ਆਪਣੇ ਆਪ ਨੂੰ ਗੌਰਮਿੰਟ ਦੇ ਮੈਂਬਰ ਵਜੋਂ ਨਾਮਜ਼ਦ ਕਰਵਾ ਲਿਆ ਅਤੇ ਉਸ ਨੂੰ ਅੰਤ੍ਰਿਮ ਸਰਕਾਰ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਸੰਮਤੀ ਦੀ ਪ੍ਰਵਾਹ ਕੀਤੇ ਬਗ਼ੈਰ ਲੈ ਲਿਆ ਗਿਆ। ਸ਼੍ਰੋਮਣੀ ਅਕਾਲੀ ਦਲ ਨੇ ਕੋਈ ਰੋਸ ਪ੍ਰਗਟ ਨਾ ਕੀਤਾ। 1946 ਦੇ ਅਖ਼ੀਰ 'ਤੇ ਮਾਸਟਰ ਤਾਰਾ ਸਿੰਘ ਨੇ

9. Hienemann, *A Prime Minister Remembers,* Toronto, 1961, p. 211.
10. Kirpal Singh, *Select Documents on Partition of Punjab,* New Delhi, 1991, p. 743.
11. V.P. Menon, *Transfer of Power,* p. 213.
12. Gopal Singh, *History of Sikh People,* New Delhi, 1973, p. 692.

ਵੇਵਲ ਨੂੰ ਇਕ ਨਰਮ ਜਿਹਾ ਪੱਤਰ ਲਿਖਿਆ, ਜਿਸ ਦਾ ਜੁਆਬ ਉਸ ਨੇ ਇਹ ਦਿੱਤਾ ਕਿ "ਬਲਦੇਵ ਸਿੰਘ ਸਾਰੇ ਸਿੱਖਾਂ ਨੂੰ ਪ੍ਰਵਾਨ ਹੈ।"[13] ਪਰ ਮਾਸਟਰ ਤਾਰਾ ਸਿੰਘ ਨੇ ਆਪਣੀ ਚਿੱਠੀ ਇਸ ਬੇਨਤੀ ਨਾਲ ਮੁਕਾਈ ਸੀ ਕਿ ਭਵਿੱਖ ਵਿਚ ਅਜਿਹੀ ਗ਼ਲਤੀ ਕਰਨ ਦੀ ਕ੍ਰਿਪਾਲਤਾ ਨਾ ਕੀਤੀ ਜਾਵੇ। ਇਸ ਤੋਂ ਪਤਾ ਲੱਗਦਾ ਹੈ ਕਿ ਮਾਸਟਰ ਤਾਰਾ ਸਿੰਘ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਹੋਇਆ ਸੀ ਕਿ ਬਰਤਾਨੀਆ ਸਰਕਾਰ ਹੁਣ ਹਿੰਦੁਸਤਾਨ ਨੂੰ ਛੱਡ ਕੇ ਜਾਣ ਵਾਲੀ ਹੈ ਅਤੇ ਅਜਿਹਾ ਮੌਕਾ ਅੱਗੋਂ ਆਉਣਾ ਹੀ ਨਹੀਂ। ਦੂਜੀਆਂ ਪੋਲੀਟੀਕਲ ਪਾਰਟੀਆਂ ਦਾ ਵਾਇਸਰਾਇ ਦੀ ਐਗਜ਼ੈਕਟਿਵ ਕੌਂਸਲ, ਜਿਸ ਨੂੰ ਲੋਕ ਅੰਤ੍ਰਿਮ ਸਰਕਾਰ ਮੰਨਦੇ ਸਨ, ਦੀ ਬਣਤਰ ਬਾਰੇ ਰਵੱਈਆ ਵੱਖਰੀ ਕਿਸਮ ਦਾ ਸੀ। ਕਾਂਗਰਸ ਪਾਰਟੀ ਅਤੇ ਮੁਸਲਿਮ ਲੀਗ ਦੋਹਾਂ ਨੇ ਹੀ ਦਬਦਬਾ ਰੱਖਿਆ ਹੋਇਆ ਸੀ। ਕਾਂਗਰਸ ਨੇ ਉੱਤਰ-ਪੱਛਮੀ ਸਰਹੱਦੀ ਇਲਾਕੇ ਦੇ ਅਬਦੁੱਲ ਰੱਬ ਨਿਸ਼ਤਰ ਨੂੰ ਅੰਤ੍ਰਿਮ ਸਰਕਾਰ ਵਿਚ ਲੈ ਜਾਣ 'ਤੇ ਇਤਰਾਜ਼ ਕੀਤਾ। ਉਹਨਾਂ ਦੀ ਦਲੀਲ ਸੀ ਕਿ ਇਸ ਵਿਅਕਤੀ ਨੇ ਕਾਂਗਰਸ ਦੀ ਹਮਾਇਤ ਨਾਲ ਚੋਣ ਲੜਨ ਵਾਲੀ ਲਾਲ ਕੁੜਤੀ ਪਾਰਟੀ ਤੋਂ ਹਾਰ ਖਾਧੀ ਹੈ। ਮੁਸਲਿਮ ਲੀਗ ਦੇ ਪ੍ਰਧਾਨ ਜਿਨਾਹ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਜੇ ਅਬਦੁੱਲ ਰੱਬ ਨਿਸ਼ਤਰ ਨੂੰ ਸਰਕਾਰ ਵਿਚ ਨਹੀਂ ਲਿਆ ਜਾਂਦਾ ਤਾਂ ਮੁਸਲਿਮ ਲੀਗ ਦੀ ਸਾਰੀ ਟੀਮ ਐਗਜ਼ੈਕਟਿਵ ਕੌਂਸਲ ਤੋਂ ਬਾਹਰ ਆ ਜਾਵੇਗੀ। ਬਿਲਕੁਲ ਇਵੇਂ ਹੀ ਜਦੋਂ ਜਿਨਾਹ ਨੇ ਐਗਜ਼ੈਕਟਿਵ ਕੌਂਸਲ ਲਈ ਜਗਜੀਵਨ ਰਾਮ ਨੂੰ ਮੈਂਬਰ ਲਏ ਜਾਣ 'ਤੇ ਇਤਰਾਜ਼ ਕੀਤਾ ਤਾਂ ਕਾਂਗਰਸ ਪਾਰਟੀ ਨੇ ਕਿਹਾ ਕਿ ਜੇ ਜਗਜੀਵਨ ਰਾਮ ਦਾ ਨਾਂ ਕੱਟਿਆ ਗਿਆ ਤਾਂ ਉਹ ਸਰਕਾਰ ਦਾ ਬਾਈਕਾਟ ਕਰ ਦੇਵੇਗੀ। ਇਸੇ ਤਰ੍ਹਾਂ ਦੋਹਾਂ ਕਾਂਗਰਸ ਅਤੇ ਮੁਸਲਿਮ ਲੀਗ ਨੇ ਕਈ ਇਤਰਾਜ਼ ਉਠਾਏ ਸਨ ਅਤੇ ਸਾਰਿਆਂ ਦਾ ਹੀ ਵਿਰੋਧੀ ਧਿਰ ਨੇ ਮੁਕਾਬਲਾ ਕੀਤਾ ਸੀ।[14] ਵਾਇਸਰਾਇ ਨੂੰ ਪਾਰਟੀਆਂ ਵੱਲੋਂ ਭੇਜੀ ਗਈ ਮੈਂਬਰ ਸੂਚੀ ਨੂੰ ਪ੍ਰਵਾਨ ਕਰਨਾ ਪਿਆ ਸੀ। 1964 ਵਿਚ ਮੈਂ ਮੇਜਰ ਸ਼ਾਰਟ, ਜਿਸ ਨੂੰ ਸਿੱਖ ਮਾਮਲਿਆਂ ਦਾ ਮਾਹਿਰ ਗਿਣਿਆ ਜਾਂਦਾ ਸੀ, ਤੋਂ ਇਹ ਗੱਲ ਪੁੱਛੀ ਕਿ ਅਕਾਲੀ ਦਲ ਨੇ ਅੰਤ੍ਰਿਮ ਸਰਕਾਰ ਵਿਚ ਆਪਣੀ ਪਸੰਦ ਦਾ ਨੁਮਾਇੰਦਾ ਨਾਮਜ਼ਦ ਕਰਨ ਦੇ ਮਾਮਲੇ 'ਤੇ ਜ਼ੋਰ ਕਿਉਂ ਨਾ ਦਿੱਤਾ ? ਉਸ ਦਾ ਉੱਤਰ ਸੀ ਕਿ ਸਿੱਖ ਲੀਡਰ ਸਿਰਫ਼ ਇਹ ਸੋਚਦੇ ਸੀ ਕਿ ਬਰਤਾਨਵੀ ਸਰਕਾਰ ਸਿੱਖ ਹੱਕਾਂ ਦੀ ਰੱਖਿਆ ਲਈ ਪੂਰਾ ਧਿਆਨ ਰੱਖੇਗੀ (ਵਿਸਤਾਰ ਲਈ ਵੇਖੋ ਅੰਤਿਕਾ ਵਿਚ ਮੇਜਰ ਸ਼ਾਰਟ ਨਾਲ ਮੁਲਾਕਾਤ), ਪਰ ਇਹ ਸੋਚ ਗ਼ਲਤ ਸੀ। ਉਸ ਅਤਿ ਬਿਖੜੇ ਸਮੇਂ 'ਤੇ ਜਦੋਂ ਕਿ ਬਰਤਾਨੀਆ ਨੇ ਦੇਸ਼ ਛੱਡਣ ਦਾ ਫ਼ੈਸਲਾ ਕਰ ਲਿਆ ਸੀ, ਉਹਨਾਂ ਉੱਤੇ ਨਿਰਭਰ ਕਰਨਾ ਸਿਆਣਪ ਨਹੀਂ ਸੀ।

ਬਲਦੇਵ ਸਿੰਘ ਨੇ ਸਿੱਖਾਂ ਨਾਲ ਸੰਬੰਧਿਤ ਹੇਠ ਲਿਖੇ ਅਤਿ ਜ਼ਰੂਰੀ ਮਾਮਲਿਆਂ ਸੰਬੰਧੀ ਸ਼੍ਰੋਮਣੀ ਅਕਾਲੀ ਦਲ ਨਾਲ ਕੋਈ ਸਲਾਹ-ਮਸ਼ਵਰਾ ਨਹੀਂ ਕੀਤਾ ਸੀ :

---

13. T.O.I., ਜਿਲਦ VIII, ਡਾਕੂਮੈਂਟ ਨੰ: 530, ਪੰਨੇ 838-39.
14. Public Record Office, London, File KAB 127/101.

(1) ਤਿੰਨ ਜੂਨ ਦੀ ਯੋਜਨਾ ਜਿਸ ਨੂੰ ਆਮ ਕਰਕੇ ਮਾਊਂਟਬੇਟਨ ਬਟਵਾਰਾ ਯੋਜਨਾ ਆਖਿਆ ਜਾਂਦਾ ਹੈ, ਦੇ ਹੱਕ ਵਿਚ ਬਿਆਨ ਦੇਣ ਤੋਂ ਪਹਿਲਾਂ ਉਸ ਨੇ ਸ਼੍ਰੋਮਣੀ ਕਮੇਟੀ ਜਾਂ ਅਕਾਲੀ ਦਲ ਨਾਲ ਸਲਾਹ ਨਹੀਂ ਕੀਤੀ ਸੀ। ਗਿਆਨੀ ਕਰਤਾਰ ਸਿੰਘ, ਜੋ 1947 ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਨ, ਨੇ ਗਵਰਨਰ ਪੰਜਾਬ ਈਵਾਨ ਜੈਨਕਿਨਜ਼ ਨੂੰ ਇਕ ਮੁਲਾਕਾਤ ਸਮੇਂ ਇਸ ਗੱਲ ਬਾਰੇ ਸ਼ਿਕਾਇਤ ਵੀ ਕੀਤੀ ਸੀ।[15]

(2) ਜਦੋਂ ਬਲਦੇਵ ਸਿੰਘ ਨੂੰ 6 ਦਸੰਬਰ, 1946 ਨੂੰ ਪੰਡਿਤ ਨਹਿਰੂ ਨਾਲ ਇੰਗਲੈਂਡ ਬੁਲਾਇਆ ਗਿਆ, ਓਦੋਂ ਵੀ ਉਸ ਨੇ ਅਕਾਲੀ ਦਲ ਨਾਲ ਕੋਈ ਸਲਾਹ ਨਹੀਂ ਕੀਤੀ ਸੀ, ਅਤੇ ਨਾ ਹੀ ਉਸ ਨੇ ਕਿਸੇ ਐਸੇ ਮਾਮਲੇ ਬਾਰੇ ਵਿਚਾਰ-ਵਟਾਂਦਰਾ ਕੀਤਾ, ਜਿਹੜਾ ਸਿੱਖ ਹੱਕਾਂ ਦੀ ਰੱਖਿਆ ਲਈ ਉਥੇ ਪੇਸ਼ ਕੀਤਾ ਜਾ ਸਕੇ। ਹਾਂ, ਬਲਦੇਵ ਸਿੰਘ ਅਤੇ ਪੰਡਿਤ ਨਹਿਰੂ ਨੇ ਕੈਬਨਿਟ ਮਿਸ਼ਨ ਪਲਾਨ ਵਿਚ ਸੂਬਿਆਂ ਦੀ ਜ਼ਰੂਰੀ ਗੁੱਟ-ਬੰਦੀ ਦੇ ਮਾਮਲੇ ਵਿਚ ਵਿਰੋਧ ਕੀਤਾ ਸੀ।

(3) ਮੇਜਰ ਸ਼ਾਰਟ ਨੇ ਮੈਨੂੰ ਦੱਸਿਆ ਕਿ ਬਲਦੇਵ ਸਿੰਘ ਨੂੰ ਬਰਤਾਨਵੀ ਸਰਕਾਰ ਦੇ ਕੁਝ ਮੈਂਬਰਾਂ ਨੇ ਸਿੱਖਾਂ ਦੇ ਮਸਲੇ 'ਤੇ ਗੰਭੀਰ ਵਿਚਾਰ ਕਰਨ ਲਈ ਇੰਗਲੈਂਡ ਵਿਚ ਰੁਕ ਜਾਣ ਲਈ ਕਿਹਾ ਸੀ, ਪਰ ਪੰਡਿਤ ਨਹਿਰੂ ਨੇ ਉਸ ਨੂੰ ਭਾਰਤ ਨਾਲ ਚੱਲਣ ਲਈ ਮਨਾ ਲਿਆ, ਕਿਉਂਕਿ ਉਥੇ ਕਾਨੂੰਨ ਘੜਨੀ ਸਭਾ ਦਾ ਉਦਘਾਟਨ ਹੋਣਾ ਸੀ। ਇਸ ਦੇ ਉਲਟ ਮੁਸਲਿਮ ਲੀਗ ਦਾ ਪ੍ਰਧਾਨ ਜਿਨਾਹ ਅਤੇ ਸਕੱਤਰ 6 ਦਸੰਬਰ, 1946 ਤੋਂ ਉਥੇ ਹੀ ਟਿਕੇ ਰਹੇ ਅਤੇ ਉਹਨਾਂ ਉਥੇ ਇਕ ਵੱਡੀ ਡਿਨਰ ਪਾਰਟੀ ਦਾ ਪ੍ਰਬੰਧ ਕਰ ਕੇ ਸਾਰੇ ਬਰਤਾਨਵੀ ਪਾਰਲੀਮੈਂਟ ਦੇ ਮੈਂਬਰਾਂ ਨੂੰ ਬੁਲਾਇਆ ਅਤੇ ਜਿਨਾਹ ਨੇ ਪਾਕਿਸਤਾਨ ਦੀ ਕਾਇਮੀ ਲਈ ਤਕਰੀਰ ਰਾਹੀਂ ਹਮਾਇਤ ਮੰਗੀ। ਲਾਰਡ ਐਟਲੀ ਨੇ ਆਪਣੇ ਮੰਤਰੀ ਮੰਡਲ ਦੇ ਸਾਥੀਆਂ ਨੂੰ ਇਸ ਡਿਨਰ ਵਿਚ ਨਾ ਸ਼ਾਮਲ ਹੋਣ ਦੀ ਸਲਾਹ ਦਿੱਤੀ ਸੀ।[16] ਇਸ ਤਰ੍ਹਾਂ ਆਪਣੇ ਹੱਕਾਂ ਦੀ ਰਾਖੀ ਲਈ ਜਾਂ ਪਾਕਿਸਤਾਨ ਵਿਚ ਰਹਿ ਜਾਣ ਵਾਲੇ ਗੁਰਧਾਮਾਂ ਲਈ ਜਾਂ ਦੋਹਾਂ ਸਰਹੱਦਾਂ ਦੇ ਆਰ-ਪਾਰ ਤਬਾਦਲੇ ਬਾਰੇ ਸਿੱਖਾਂ ਸੰਬੰਧੀ ਕੋਈ ਅਜਿਹੇ ਯਤਨ ਨਾ ਕੀਤੇ ਗਏ।

ਸਰ ਸਟੈਫੋਰਡ ਕ੍ਰਿਪਸ ਨੇ ਬਲਦੇਵ ਸਿੰਘ ਨੂੰ ਕਿਹਾ ਕਿ ਸਿੱਖਾਂ ਨੂੰ ਸਿੱਖ ਰਿਆਸਤਾਂ ਨਾਲ ਮਿਲ ਕੇ, ਸਿੱਖ ਸਟੇਟ ਦੀ ਮੰਗ ਸੰਬੰਧੀ ਆਪਣਾ ਕੇਸ ਪੇਸ਼ ਕਰਨਾ ਚਾਹੀਦਾ ਹੈ। ਇਸ ਸੂਝ ਭਰੇ ਸੁਝਾਅ ਨੂੰ ਸਿੱਖ ਰਾਜਨੀਤਕਾਂ ਵੱਲੋਂ ਵਿਚਾਰਿਆ ਜਾਣਾ ਚਾਹੀਦਾ ਸੀ। ਬਲਦੇਵ ਸਿੰਘ ਨੇ ਇਸ ਸੁਝਾਅ ਸੰਬੰਧੀ ਪੂਰਾ ਵਿਚਾਰ ਕਰਨ ਦੀ ਥਾਂ

---

15. Kirpal Singh, *Select Documents on Partition of Punjab*, p. 165 (Item No. 5).
16. Public Record Office, London, (PRO), ਫ਼ਾਈਲ ਪ੍ਰੀਮੀਅਰ 8/541.

ਉੱਤਰ ਦਿੱਤਾ, "ਸਿੱਖਾਂ ਲਈ ਇਹ ਬਹੁਤ ਛੋਟੀ ਸਟੇਟ ਹੋਵੇਗੀ।" ਉਹ ਤਾਂ ਸਾਰੇ ਭਾਰਤ ਵਿਚ ਫੈਲਣਾ ਚਾਹੁੰਦੇ ਹਨ।[17]

## ਸਿੱਖ ਸਟੇਟ ਦੀ ਸੰਭਾਵਨਾ

ਤਿੰਨ ਜੂਨ ਦੀ ਬਟਵਾਰਾ ਪਲਾਨ (1947) ਕਾਂਗਰਸ ਅਤੇ ਮੁਸਲਿਮ ਲੀਗ ਵਿਚ ਹੋਏ ਸਮਝੌਤੇ ਵਿੱਚੋਂ ਪੂਰੀ ਹੋਈ ਸੀ, ਪਰ ਸਿੱਖਾਂ ਦੀਆਂ ਆਪਣੀਆਂ ਮੰਗਾਂ ਸਨ। ਉਹਨਾਂ ਨੂੰ ਕੈਬਨਿਟ ਮਿਸ਼ਨ ਪਲਾਨ 1946 ਵਿਚ ਇਕ ਤੀਜੀ ਮਹੱਤਵਪੂਰਨ ਕੌਮ ਵਜੋਂ ਮਾਨਤਾ ਦਿੱਤੀ ਗਈ ਸੀ, ਜਿਸ ਵਿਚ ਲਿਖਿਆ ਸੀ : "ਭਾਰਤ ਵਿਚ ਆਮ ਕਰਕੇ ਤਿੰਨ ਫ਼ਿਰਕਿਆਂ ਨੂੰ ਹੀ ਪ੍ਰਵਾਨ ਕਰਨਾ ਕਾਫ਼ੀ ਹੋਵੇਗਾ। ਹਿੰਦੂ, ਮੁਸਲਮਾਨ ਅਤੇ ਸਿੱਖ ਹੋਰ ਸਾਰੇ ਫ਼ਿਰਕੇ ਜੋ ਨਾ ਮੁਸਲਮਾਨ ਤੇ ਨਾ ਸਿੱਖ ਹੋਣ।"[18] ਤਿੰਨ ਜੂਨ ਦੀ ਪਲਾਨ ਨੇ ਪਾਕਿਸਤਾਨ ਦੀ ਮੰਗ ਮੰਨ ਲਈ ਸੀ, ਜਿਸ ਨਾਲ ਸਿੱਖਾਂ ਲਈ ਕਈ ਸਮੱਸਿਆਵਾਂ ਖੜੀਆਂ ਹੋ ਗਈਆਂ ਸਨ। ਸਿੱਖਾਂ ਦੀ ਸਭ ਤੋਂ ਨੁਮਾਇੰਦਾ ਜਮਾਤ ਸ਼੍ਰੋਮਣੀ ਅਕਾਲੀ ਦਲ ਪਾਕਿਸਤਾਨ ਦੀ ਸਥਾਪਤੀ ਦੇ ਹੱਕ ਵਿਚ ਨਹੀਂ ਸੀ। ਇਸ ਦਾ ਵਿਚਾਰ ਸੀ ਕਿ ਜੇ ਪਾਕਿਸਤਾਨ ਬਣਾਇਆ ਜਾਂਦਾ ਹੈ ਤਾਂ ਸਿੱਖ ਸਟੇਟ ਵੀ ਬਣਾਈ ਜਾਵੇ। ਸਿੱਖਾਂ ਦੇ ਸਿੱਕੇਬੰਦ ਸੀਨੀਅਰ ਅਕਾਲੀ ਲੀਡਰ ਮਾਸਟਰ ਤਾਰਾ ਸਿੰਘ ਨੇ ਸਰ ਤੇਜ ਬਹਾਦੁਰ ਸਪਰੂ ਨੂੰ ਦਿੱਤੇ ਮੈਮੋਰੰਡਮ ਵਿਚ ਬੜਾ ਸਾਫ਼ ਲਿਖਿਆ ਸੀ :

ਜੇ ਹਿੰਦੂ, ਹਿੰਦੂ ਰਾਜ ਚਾਹੁੰਦੇ ਹਨ, ਮੁਸਲਮਾਨ ਮੁਸਲਿਮ ਰਾਜ ਦੀ ਮੰਗ ਕਰਦੇ ਹਨ ਤਾਂ ਸਾਡੇ ਕੋਲ ਕੋਈ ਚਾਰਾ ਹੀ ਨਹੀਂ ਰਹਿ ਜਾਂਦਾ, ਸਿਵਾਏ ਇਸ ਦੇ ਕਿ ਸਾਡਾ ਨਿਸ਼ਾਨਾ ਸਿੱਖ ਰਾਜ ਹੋਵੇ। ਅਸੀਂ ਸਿੱਖ ਰਾਜ ਚਾਹੁੰਦੇ ਹਾਂ, ਕਿਉਂਕਿ ਮੁਸਲਮਾਨਾਂ ਅਤੇ ਹਿੰਦੂਆਂ ਦੇ ਵਰਤਮਾਨ ਰਵੱਈਏ ਕਾਰਨ ਅਸੀਂ ਇਸ ਤੋਂ ਬਿਨਾਂ ਜੀ ਨਹੀਂ ਸਕਦੇ। ਸਿੱਖ ਰਾਜ ਵਿਚ ਉਹ ਸਾਰੇ ਹਿੱਸੇ ਆਉਣੇ ਚਾਹੀਦੇ ਹਨ, ਜੋ ਇਤਿਹਾਸਕ, ਸਭਿਆਚਾਰ, ਧਾਰਮਿਕ, ਆਰਥਿਕ ਅਤੇ ਰਵਾਇਤੀ ਰੂਪ ਵਿਚ ਸਾਡੇ ਨਾਲ ਸੰਬੰਧਿਤ ਹਨ। ਜੇਕਰ ਮੁਸਲਮਾਨ ਅਤੇ ਹਿੰਦੂ ਵੱਖ-ਵੱਖ ਹੋਣ ਦਾ ਫ਼ੈਸਲਾ ਕਰ ਹੀ ਲੈਂਦੇ ਹਨ ਅਤੇ ਦੇਸ਼ ਨੂੰ ਹਿੰਦੁਸਤਾਨ ਅਤੇ ਪਾਕਿਸਤਾਨ ਦੇ ਦੋ ਹਿੱਸਿਆਂ ਵਿਚ ਵੰਡ ਦਿੱਤਾ ਜਾਂਦਾ ਹੈ ਤਾਂ ਫਿਰ ਸਾਡੇ ਲਈ ਹੋਰ ਕੀ ਰਸਤਾ ਹੈ, ਸਿਵਾਇ ਇਸ ਦੇ ਕਿ ਅਸੀਂ ਫ਼ੌਰਨ ਸਿੱਖਾਂ ਲਈ ਸਿੱਖ ਹੋਮਲੈਂਡ ਦੀ ਮੰਗ ਕਰੀਏ।[19]

ਤਿੰਨ ਜੂਨ ਦੀ ਪਲਾਨ ਅਨੁਸਾਰ ਲਾਗਵੇਂ ਬਹੁ-ਗਿਣਤੀ ਖੇਤਰ ਦੇ ਸਿਧਾਂਤ 'ਤੇ ਪਾਕਿਸਤਾਨ ਮੰਨਿਆ ਜਾ ਰਿਹਾ ਸੀ, ਪਰ ਜਿਥੋਂ ਤਕ ਵੱਸੋਂ ਦਾ ਸੁਆਲ ਸੀ ਸਿੱਖ ਬਰਤਾਨਵੀ ਪੰਜਾਬ ਦੇ ਕਿਸੇ ਜ਼ਿਲ੍ਹੇ ਵਿਚ ਵੀ ਬਹੁ-ਗਿਣਤੀ ਵਿਚ ਨਹੀਂ ਸਨ। ਸਿੱਖ ਵੱਸੋਂ ਦੀ ਬਹੁ-ਗਿਣਤੀ ਨੂੰ ਸੁਰੱਖਿਅਤ ਕਰਨ ਲਈ ਸ਼੍ਰੋਮਣੀ ਅਕਾਲੀ ਦਲ ਨਾ ਸਿਰਫ਼ ਪੰਜਾਬ ਦਾ ਬਟਵਾਰਾ ਚਾਹੁੰਦਾ ਸੀ, ਜਿਸ ਵਿਚ ਮੁਸਲਿਮ ਗਿਣਤੀ ਵਾਲੇ

---

17. Gopal Singh, *History of Sikh People,* New Delhi, 1979, p. 696.
18. 'Statement of Cabinet Mission and Viceroy', ਮਿਤੀ 16 ਮਈ, 1946, *Indian Constitutional Documents and Munshi Papers,* ਭਾਰਤੀਆ ਵਿਦਿਆ ਭਵਨ, ਬੰਬਈ, 1967, ਪੰਨਾ 28.
19. ਸਪਰੂ ਪੇਪਰਜ਼ ਨੰ: S280, ਜਿਲਦ 25, ਨੈਸ਼ਨਲ ਲਾਇਬ੍ਰੇਰੀ, ਕਲਕੱਤਾ।

ਪੱਛਮੀ ਪੰਜਾਬ ਦੇ ਖੇਤਰ ਨੂੰ ਪੂਰਬੀ ਪੰਜਾਬ ਤੋਂ ਵੱਖ ਕਰਨ ਦੀ ਮੰਗ ਸੀ, ਸਗੋਂ ਉਹ ਵੱਸੋਂ ਦੇ ਤਬਾਦਲੇ ਦੀ ਮੰਗ ਵੀ ਕਰਦਾ ਸੀ, ਜਿਵੇਂ ਕਿ ਸ਼੍ਰੋਮਣੀ ਅਕਾਲੀ ਦਲ ਦੇ 16 ਅਪਰੈਲ ਨੂੰ ਪਾਸ ਕੀਤੇ ਮਤੇ ਵਿਚ ਕਿਹਾ ਗਿਆ ਹੈ:

ਸ਼੍ਰੋਮਣੀ ਅਕਾਲੀ ਦਲ ਇਹ ਮੰਗ ਕਰਦਾ ਹੈ ਕਿ ਭਾਰਤੀ ਹੱਥਾਂ ਵਿਚ ਜੂਨ 1948 ਤਕ ਸੱਤਾ ਦੇਣ ਤੋਂ ਪਹਿਲਾਂ ਪੰਜਾਬ ਨੂੰ ਦੋ ਸੂਬਿਆਂ ਵਿਚ ਵੰਡਿਆ ਜਾਵੇ। ਸ਼੍ਰੋਮਣੀ ਅਕਾਲੀ ਦਲ ਇਹ ਵੀ ਮੰਗ ਕਰਦਾ ਹੈ ਕਿ ਆਬਾਦੀ ਅਤੇ ਜਾਇਦਾਦਾਂ ਦੇ ਤਬਾਦਲੇ ਦਾ ਵੀ ਬੰਦੋਬਸਤ ਕੀਤਾ ਜਾਵੇ ਅਤੇ ਇਤਿਹਾਸਕ ਅਤੇ ਧਾਰਮਿਕ ਸਥਾਨਾਂ ਦੀ ਮਾਣ-ਮਰਿਆਦਾ, ਪਵਿੱਤਰਤਾ ਅਤੇ ਅਖੰਡਤਾ ਨੂੰ ਕਾਇਮ ਰੱਖਣ ਲਈ ਵਿਸ਼ੇਸ਼ ਪ੍ਰਬੰਧ ਕੀਤੇ ਜਾਣ।[20]

ਸਿੱਖਾਂ ਦੇ ਦ੍ਰਿਸ਼ਟੀਕੋਣ ਨੂੰ ਸਮਝਣ ਲਈ ਭਾਰਤ ਵਿਚਲੇ ਕੁਝ ਬਰਤਾਨਵੀ ਡੂੰਘੀਆਂ ਵਿਚਾਰਾਂ ਕਰਦੇ ਰਹੇ। ਇਹਨਾਂ ਬਰਤਾਨਵੀ ਲੋਕਾਂ ਵਿੱਚੋਂ ਇਕ ਸਰ ਪੈਂਡਰਲ ਮੂਨ ਆਈ.ਸੀ.ਐੱਸ. ਵੀ ਸੀ (1987 ਵਿਚ ਸੁਰਗਵਾਸ ਹੋਇਆ)। ਉਸ ਨੇ ਭਾਰਤੀ ਸਰਕਾਰ ਵਿਚ 1929 ਤੋਂ 1944 ਤਕ ਸੇਵਾ ਕੀਤੀ ਸੀ ਅਤੇ ਉਹ ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਵੀ ਰਿਹਾ ਸੀ। 1946-47 ਵਿਚ ਉਹ ਵਿਕਾਸ ਬੋਰਡ ਦਾ ਸੈਕਟਰੀ ਵੀ ਬਣਿਆ। 1947 ਵਿਚ ਉਹ ਬਹਾਵਲਪੁਰ (ਹੁਣ ਪਾਕਿਸਤਾਨ) ਰਿਆਸਤ ਵਿਚ ਰੈਵੀਨਿਊ ਅਤੇ ਪਬਲਿਕ ਮਨਿਸਟਰ ਦੇ ਰੂਪ ਵਿਚ ਕੰਮ ਕਰ ਰਿਹਾ ਸੀ। ਪਿੱਛੋਂ ਉਸ ਨੇ *Divide and Quit* ਨਾਂ ਦੀ ਪੁਸਤਕ ਲਿਖੀ ਅਤੇ ਇੰਗਲੈਂਡ ਦੀ ਸਰਕਾਰ ਦੁਆਰਾ ਸਾਰੀਆਂ ਸੱਤਾ ਬਦਲੀ ਸੰਬੰਧੀ ਪੁਸਤਕਾਂ ਦੀ ਲੜੀ ਦਾ ਸਹਿ-ਸੰਪਾਦਕ ਵੀ ਰਿਹਾ। ਤਿੰਨ ਜੂਨ ਦੀ ਪਲਾਨ ਪਿੱਛੋਂ ਉਸ ਨੇ ਸਿੱਖਾਂ ਦੀ ਹਾਲਤ ਵਿਚ ਬੇਹਤਰੀ ਖ਼ਾਤਰ ਦੋ ਤਜਵੀਜ਼ਾਂ ਪੇਸ਼ ਕੀਤੀਆਂ। ਪਹਿਲੀ ਤਜਵੀਜ਼ ਸਿੱਖ ਬਹੁ-ਗਿਣਤੀ ਵਾਲੇ ਪੂਰਬੀ ਪੰਜਾਬ ਦੀ ਸਥਾਪਨਾ ਦੀ ਸੀ ਅਤੇ ਦੂਜੀ ਪੂਰਬੀ ਪੰਜਾਬ ਦੇ ਪਾਕਿਸਤਾਨ ਵਿਚ ਸ਼ਾਮਲ ਹੋਣ ਦੀ ਤਜਵੀਜ਼ ਸੀ।

ਲਾਰਡ ਇਸਮੇ ਨੂੰ ਸੰਬੋਧਨ ਕਰਦਿਆਂ ਮੂਨ ਨੇ ਇਹ ਤਜਵੀਜ਼ ਰੱਖੀ ਕਿ ਪੂਰਬੀ ਪੰਜਾਬ ਵਿਚ ਇਕ ਸਿੱਖ ਬਹੁ-ਗਿਣਤੀ ਵਾਲਾ ਖਿੱਤਾ ਬਣਾਇਆ ਜਾਵੇ, ਜਿਸ ਵਿਚ ਪੂਰਬੀ ਪੰਜਾਬ ਦੀ ਸਿੱਖ ਵੱਸੋਂ ਨੂੰ ਭੇਜਿਆ ਜਾ ਸਕੇ। ਇਸ ਤਰ੍ਹਾਂ ਗੱਲ ਹੋਰ ਵੀ ਸੌਖੀ ਹੋ ਜਾਵੇਗੀ, ਜੇਕਰ ਇਹ ਵਿਵਸਥਾ ਕੀਤੀ ਜਾਵੇ ਕਿ ਨਵਾਂ ਪੂਰਬੀ ਪੰਜਾਬ ਤਕੜੀ ਸਿੱਖ ਆਬਾਦੀ ਦੇ ਸਰੂਪ ਵਾਲਾ ਹੋਵੇ ਅਤੇ ਇਸ ਵਿਚ ਗੁੜਗਾਉਂ, ਹਿਸਾਰ, ਰੋਹਤਕ ਅਤੇ ਕਰਨਾਲ ਸ਼ਾਮਲ ਨਾ ਕੀਤੇ ਗਏ ਹੋਣ। ਸਿੱਖਾਂ ਨੇ ਪਹਿਲਾਂ ਹੀ ਇਹ ਮੰਗ ਕਾਂਗਰਸ ਅੱਗੇ ਰੱਖੀ ਸੀ, ਪਰ ਉਹ ਇਸ ਨੂੰ ਪ੍ਰਵਾਨ ਕਰਨ ਸੰਬੰਧੀ ਜੱਕੋ-ਤੱਕੇ ਵਿਚ ਸਨ। ਮੇਰਾ ਸੁਝਾਅ ਹੈ ਕਿ ਸਿੱਖਾਂ ਦੀ ਇਸ ਮੰਗ ਨੂੰ ਬਲ ਦੇਣਾ ਚਾਹੀਦਾ ਹੈ ਤੇ ਮੰਨ ਲੈਣਾ ਚਾਹੀਦਾ ਹੈ। ਤੁਸੀਂ ਇਸ ਪੱਖੋਂ ਬਿਨਾਂ ਝਿਜਕ ਸਹਾਇਤਾ ਕਰ ਸਕਦੇ ਹੋ।[21]

ਸਰ ਪੈਂਡਰਲ ਮੂਨ ਦਾ ਇਹ ਸੁਝਾਅ ਕਿਤਨਾ ਕੁ ਕਾਰਗਰ ਸੀ, ਉਸ ਦਾ

20. ਡਾਇਰੀ ਨੰ: 1497 OG ਮਿਤੀ 23-4-1947, ਫ਼ਾਈਲ ਨੰ: 120, ਇੰਡੀਆ ਆਫ਼ਿਸ ਲਾਇਬ੍ਰੇਰੀ, ਲੰਡਨ।
21. *Transfer of Power,* (ਸੰਪਾ.) N. Mansingh and Penderal Moon, ਜਿਲਦ XI, ਬ੍ਰਿਟਿਸ਼ ਸਰਕਾਰ, ਲੰਡਨ, 1982, ਪੰਨਾ 692 (ਡਾਕੂਮੈਂਟ ਨੰ: 371)।

ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਆਖ਼ਰਕਾਰ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਤੋਂ ਮੁਸਲਮਾਨ ਤੇ ਗ਼ੈਰ-ਮੁਸਲਮਾਨ ਆਬਾਦੀ ਦਾ ਤਬਾਦਲਾ ਹੋਇਆ ਅਤੇ ਜਿਸ ਨਾਲ ਪੂਰਬੀ ਪੰਜਾਬ ਸਿੱਖ ਬਹੁ-ਗਿਣਤੀ ਵਾਲਾ ਖੇਤਰ ਬਣਿਆ, ਖ਼ਾਸ ਕਰਕੇ 1966 ਵਿਚ ਜਦੋਂ ਪੂਰਬੀ ਪੰਜਾਬ ਵਿੱਚੋਂ ਹਿੰਦੀ ਬੋਲਦੇ ਇਲਾਕੇ ਵੱਖ ਕਰਕੇ ਹਰਿਆਣਾ ਰਾਜ ਸਥਾਪਿਤ ਕੀਤਾ ਗਿਆ।

ਇਸ ਤਜਵੀਜ਼ ਨੂੰ ਸਰਕਾਰੇ-ਦਰਬਾਰੇ ਉੱਚੀ ਪੱਧਰ 'ਤੇ ਵਿਚਾਰਿਆ ਗਿਆ ਸੀ ਅਤੇ ਲਾਰਡ ਮਾਊਂਟਬੇਟਨ ਨੇ ਇਸ ਬਾਰੇ ਪੰਡਿਤ ਨਹਿਰੂ ਅਤੇ ਜਿਨਾਹ ਨਾਲ ਵਿਚਾਰ-ਵਟਾਂਦਰਾ ਵੀ ਕੀਤਾ ਸੀ। ਓਦੋਂ ਲਾਰਡ ਇਸਮੇ ਨੇ 31 ਜੁਲਾਈ ਨੂੰ ਮੂਨ ਨੂੰ ਲਿਖਿਆ ਸੀ :

ਪੂਰਬੀ ਪੰਜਾਬ ਵਿੱਚੋਂ ਹਿੰਦੀ ਬੋਲਦੇ ਇਲਾਕੇ ਵੱਖ ਕਰਨ ਵਾਲੇ ਵਿਚਾਰ ਨਾਲ ਪੰਜਾਬ ਨੂੰ ਦੋ ਦੀ ਥਾਂ ਤਿੰਨ ਖੰਡਾਂ ਵਿਚ ਵੰਡਣ ਦੀ ਤਜਵੀਜ਼ ਨੂੰ ਵਾਇਸਰਾਇ ਸਾਹਿਬ ਦੇ ਸਾਹਮਣੇ ਪੇਸ਼ ਕੀਤਾ ਗਿਆ, ਪਰ ਦੋਵੇਂ ਲੀਡਰ ਇਸ ਗੱਲ 'ਤੇ ਸਹਿਮਤ ਸਨ ਕਿ ਇਸ ਦਾਅਵੇ ਨੂੰ ਕਬੂਲਣਾ ਹੁਣ ਇਕੱਲੇ ਵਾਇਸਰਾਇ ਦੇ ਹੱਥ ਵਿਚ ਨਹੀਂ ਰਿਹਾ। ਉਹ ਦੋਵੇਂ ਵਾਇਸਰਾਇ ਦੇ ਇਸ ਦਾਅਵੇ ਨਾਲ ਸੰਤੁਸ਼ਟ ਜਾਪਦੇ ਸਨ ਕਿ ਉਹ ਸਿੱਖ ਲੀਡਰਾਂ ਨੂੰ ਇਸ ਸੰਬੰਧੀ ਲਿਖ ਦੇਣਗੇ ਅਤੇ ਉਹਨਾਂ ਨੇ ਲਿਖ ਵੀ ਭੇਜਿਆ।[22]

ਲਾਰਡ ਇਸਮੇ ਨੇ ਮੂਨ ਦੀ ਤਜਵੀਜ਼ ਦੀ ਪ੍ਰਸੰਸਾ ਕਰਦਿਆਂ ਚਿੱਠੀ ਮੁਕਾ ਦਿੱਤੀ। ਉਸ ਦੀ ਦਲੀਲ ਸੀ ਕਿ ਮਾਮਲਾ ਬਹੁਤ ਅੱਗੇ ਜਾ ਚੁੱਕਾ ਹੈ ਤੇ ਜਿਸ ਨਾਲ ਤਿੰਨ ਜੂਨ ਦੀ ਪਲਾਨ ਬਦਲਣੀ ਸੌਖੀ ਨਹੀਂ। ਉਸ ਨੇ ਉੱਤਰ ਦਿੱਤਾ :

ਕੇਂਦਰੀ ਪੰਜਾਬ ਵਿਚ ਕਿਸੇ ਹੋਰ ਬਖੇੜੇ ਤੋਂ ਬਚਣ ਦੇ ਨਜ਼ਰੀਏ ਨਾਲ ਤੁਹਾਡੇ 'ਠੀਕ ਢੰਗ ਨੂੰ ਅਪਨਾਉਣ' ਵਾਲੀ ਗੱਲ ਨੂੰ ਮੈਂ ਠੀਕ ਸਮਝਦਾ ਹਾਂ, ਪਰ ਮਾਮਲਾ ਬਹੁਤ ਅੱਗੇ ਲੰਘ ਚੁੱਕਾ ਹੈ ਅਤੇ ਬਰਤਾਨਵੀ ਸਰਕਾਰ ਹੁਣ ਦਖ਼ਲ ਨਹੀਂ ਦੇ ਸਕਦੀ ਅਤੇ ਜੇਕਰ ਸਰਹੱਦਾਂ ਮੁੜ ਉਲੀਕੀਆਂ ਜਾਣ ਦੀ ਲੋੜ ਹੈ ਤਾਂ ਉਹ ਅੱਗੋਂ ਬਣਨ ਵਾਲੀਆਂ ਸਰਕਾਰਾਂ ਹੀ ਕਰ ਸਕਦੀਆਂ ਹਨ।[23]

ਸਰ ਪੈਂਡਰਲ ਪੂਰਬੀ ਪੰਜਾਬ ਨੂੰ ਸਿੱਖ ਬਹੁ-ਗਿਣਤੀ ਵਾਲਾ ਸੂਬਾ ਬਣਾਉਣ ਤਕ ਹੀ ਸੀਮਤ ਨਹੀਂ ਸੀ ਤੇ ਸ਼ਾਇਦ ਇਹ ਸਹੀ ਪਾਸੇ ਤੁਰਨ ਦਾ ਪਹਿਲਾ ਕਦਮ ਸੀ। ਉਹ ਹੋਰ ਇਕ ਕਦਮ ਤੁਰਿਆ ਤੇ ਉਸ ਨੇ ਇਹ ਤਜਵੀਜ਼ ਰੱਖੀ :

ਇਹ ਕਦਮ ਇਹ ਦਰਸਾਉਣ ਲਈ ਹੈ ਕਿ ਸਿੱਖ ਪੂਰਬੀ ਪੰਜਾਬ ਨੂੰ ਇਹ ਖੁੱਲ੍ਹ ਹੋਵੇਗੀ ਕਿ ਉਹ ਚਾਹੇ ਤਾਂ ਹਿੰਦੁਸਤਾਨ ਜਾਂ ਪਾਕਿਸਤਾਨ ਵਿਚ ਰਲ ਸਕਦਾ ਹੈ, ਪਰ ਇਹ ਜ਼ਰੂਰੀ ਨਹੀਂ ਕਿ ਉਹ ਜ਼ਰੂਰ ਹੀ ਕਿਸੇ ਇਕ ਵਿਚ ਸ਼ਾਮਲ ਹੋਵੇ। ਸਿੱਖ ਆਪ ਹੀ ਇਸ ਬਾਰੇ ਦੱਸਣਗੇ, ਪਰ ਜੇ ਉਹ ਬਰਤਾਨਵੀ ਸਰਕਾਰ ਕੋਲੋਂ ਇਸ ਸੰਬੰਧੀ ਕੋਈ ਐਲਾਨ ਚਾਹੁੰਦੇ ਹਨ ਤਾਂ ਉਹਨਾਂ ਦੀ ਬੇਨਤੀ ਨੂੰ ਪ੍ਰਵਾਨ ਕਰਨਾ ਸਹੀ ਹੋਵੇਗਾ।[24]

---

22. *Transfer of Power,* ਜਿਲਦ XI, ਡਾਕੂਮੈਂਟ ਨੰ: 474, ਪੰਨਾ 846.
23. *ਉਹੀ*।
24. *ਉਹੀ,* ਜਿਲਦ XI, ਡਾਕੂਮੈਂਟ ਨੰ: 371, ਪੰਨਾ 692.

ਸਰ ਪੈਂਡਰਲ ਮੂਨ ਨੇ ਸਿੱਖ ਸਮੱਸਿਆ ਦੇ ਹੱਲ ਲਈ ਸਿੱਖ-ਮੁਸਲਿਮ ਸਮਝੌਤੇ ਦੀ ਵਕਾਲਤ ਕੀਤੀ। ਉਸ ਨੇ ਮਾਊਂਟਬੇਟਨ ਦੇ ਚੀਫ਼ ਆਫ਼ ਸਟਾਫ਼ ਲਾਰਡ ਇਸਮੇ ਨੂੰ ਲਿਖਿਆ : "ਸਿੱਖ-ਮੁਸਲਿਮ ਸਮਝੌਤੇ ਤੋਂ ਬਿਨਾਂ ਉੱਤਰੀ ਭਾਰਤ ਵਿਚ ਖਲਬਲੀ ਮਚ ਜਾਵੇਗੀ।"[25] ਵਾਇਸਰਾਇ ਨੇ ਉੱਤਰ ਦਿੱਤਾ, "ਸਿੱਖ ਗੱਲਬਾਤ ਰਾਹੀਂ ਆਪਣੀ ਪੋਜ਼ੀਸ਼ਨ ਵਿਚ ਸੁਧਾਰ ਕਰ ਸਕਣਗੇ।"[26]

ਵਾਇਸਰਾਇ ਨੇ ਮਹਾਰਾਜਾ ਪਟਿਆਲਾ ਅਤੇ ਮੁਸਲਿਮ ਲੀਗ ਦੇ ਪ੍ਰਧਾਨ ਮਿਸਟਰ ਜਿਨਾਹ, ਜੋ ਪਿੱਛੋਂ ਪਾਕਿਸਤਾਨ ਦਾ ਗਵਰਨਰ ਜਨਰਲ ਬਣਿਆ, ਨੂੰ ਡਿਨਰ 'ਤੇ ਬੁਲਾਇਆ। ਮਹਾਰਾਜਾ ਪਟਿਆਲਾ ਨੇ ਇਸ ਗੱਲਬਾਤ ਬਾਰੇ ਇਸ ਤਰ੍ਹਾਂ ਲਿਖਿਆ ਹੈ : "ਮਿਸਟਰ ਜਿਨਾਹ ਨਾਲ ਲਿਆਕਤ ਅਲੀ ਖ਼ਾਨ ਵੀ ਸੀ। ਗੱਲਬਾਤ ਸ਼ੁਰੂ ਹੋਈ ਤਾਂ ਜਿਨਾਹ ਸਭ ਕੁਝ ਦੇਣ ਲਈ ਤਿਆਰ ਹੋ ਗਿਆ, ਜੇਕਰ ਮੈਂ ਉਸਦੀ ਪਲਾਨ ਨੂੰ ਮੰਨਣ ਲਈ ਤਿਆਰ ਹੋ ਜਾਵਾਂ। ਇਸ ਦੇ ਦੋ ਪੱਖ ਸਨ—ਇਕ ਦਾ ਆਧਾਰ ਰਾਜਸਥਾਨ ਦੇ ਵਿਚਾਰ ਉੱਤੇ ਸੀ, ਦੂਜਾ ਸਿੱਖ ਸਟੇਟ ਬਾਰੇ ਸੀ, ਜੋ ਕਿ ਪੰਜਾਬ ਦੇ ਪੂਰਬ ਵਾਲੇ ਪਾਸੇ ਦੇ ਇਕ ਜਾਂ ਦੋ ਜ਼ਿਲ੍ਹੇ ਕੱਢ ਕੇ ਬਣਾਈ ਜਾ ਸਕਦੀ ਸੀ। ਮੈਂ ਇਸ ਸੰਬੰਧੀ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਤੇ ਹੋਰ ਸਿੱਖ ਲੀਡਰਾਂ ਨਾਲ ਲੰਮੀ ਗੱਲਬਾਤ ਕੀਤੀ ਹੋਈ ਸੀ ਅਤੇ ਸਿੱਖਾਂ ਦੀ ਤਰਫ਼ੋਂ ਸਮਝੌਤੇ ਦੀਆਂ ਸਾਰੀਆਂ ਗੱਲਾਂ ਮੇਰੇ ਗਿਆਨ ਵਿਚ ਸਨ। ਮੈਂ ਓਵੇਂ ਇਸ ਨਵੀਂ ਸਿੱਖ ਸਟੇਟ ਦਾ ਮੁਖੀ ਹੋਣਾ ਸੀ, ਜਿਵੇਂ ਪਟਿਆਲਾ ਦਾ ਹਾਂ। ਸਿੱਖਾਂ ਦੀ ਆਪਣੀ ਫ਼ੌਜ ਹੋਣੀ ਸੀ ਇਤਿਆਦਿ ਗੱਲਾਂ ਮੈਂ ਜਿਨਾਹ ਦੀ ਕੋਈ ਵੀ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ।"[27]

ਇਹ ਗੱਲ ਵਿਸ਼ੇਸ਼ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ ਮਹਾਰਾਜਾ ਯਾਦਵਿੰਦਰ ਸਿੰਘ ਨੇ ਸਿੱਖ ਸਟੇਟ ਦੀ ਪੇਸ਼ਕਸ਼ ਕਿਉਂ ਠੁਕਰਾ ਦਿੱਤੀ। ਉਹ ਇਸ ਬਾਰੇ ਖ਼ੁਦ ਲਿਖਦੇ ਹਨ : "ਇਹ ਸਾਰੀਆਂ ਗੱਲਾਂ ਬੜੀਆਂ ਲੁਭਾਵਨੀਆਂ ਲੱਗਦੀਆਂ ਸਨ, ਪਰ ਇਹ ਅਮਲੀ ਰੂਪ ਵਿਚ ਠੀਕ ਨਹੀਂ ਸਨ ਅਤੇ ਜਿਸ ਹਾਲਤ ਵਿਚ ਮੈਂ ਸਾਂ ਮੈਂ ਆਪਣੀਆਂ ਧਾਰਨਾਵਾਂ ਨੂੰ ਬਦਲ ਨਹੀਂ ਸਕਦਾ ਸਾਂ।"[28]

ਇਹ ਕਿਹੜੀਆਂ ਧਾਰਨਾਵਾਂ ਸਨ, ਜਿਹੜੀਆਂ ਸਿੱਖਾਂ ਦੇ ਪਾਕਿਸਤਾਨ ਵਿਚ ਸ਼ਾਮਲ ਹੋਣ ਵਿਚ ਰੁਕਾਵਟ ਬਣਦੀਆਂ ਸਨ। ਇਸ ਮੰਤਵ ਲਈ ਸਾਨੂੰ ਸਿੱਖਾਂ ਦੀ ਮਨੋਬਿਰਤੀ ਨੂੰ ਸਮਝਣ ਦੀ ਲੋੜ ਹੈ। ਸਿੱਖ ਆਪਣੇ ਗੁਰਦੁਆਰਿਆਂ ਵਿਚ ਹਰ ਰੋਜ਼ ਇਹ ਅਰਦਾਸ ਦੁਹਰਾਉਂਦਾ ਹੈ : "ਜਿਹਨਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਉਬਲਦੀਆਂ ਦੇਗਾਂ ਵਿਚ ਉਬਾਲੇ ਗਏ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ ਬੋਲਣਾ ਜੀ ਵਾਹਿਗੁਰੂ।"

---

25. *ਉਹੀ*।
26. Alan Campbell Johnson, *Mission with Lord Mountbatten,* p. 85.
27. 'I remember Mr. Jinnah's offer of Sikh State', ਮਹਾਰਾਜਾ ਯਾਦਵਿੰਦਰ ਸਿੰਘ ਪਟਿਆਲਾ, *The Tribune,* 19 ਜੁਲਾਈ, 1959.
28. *ਉਹੀ, Sunday Tribune,* ਅੰਬਾਲਾ, 19 ਜੁਲਾਈ, 1959.

ਇਹ ਨਿਤ ਦਿਹਾੜੇ ਦੀ ਅਰਦਾਸ 18ਵੀਂ ਸਦੀ ਦੇ ਮੁਸਲਿਮ ਰਾਜ ਦੇ ਕਹਿਰੀ ਜ਼ੁਲਮਾਂ ਵੱਲ ਇਸ਼ਾਰਾ ਕਰਦੀ ਹੈ ਅਤੇ ਇਸ ਨਾਲ ਸਿੱਖ ਹਿਰਦਿਆਂ ਵਿਚ ਮੁਸਲਿਮ ਰਾਜ ਬਾਰੇ ਖ਼ੁਸ਼ਗਵਾਰ ਯਾਦਾਂ ਨਹੀਂ ਉਪਜਦੀਆਂ। ਜਦੋਂ ਤਕ ਪੰਜਾਬ ਵਿਚ 1935 ਦੇ ਐਕਟ ਅਨੁਸਾਰ ਸੂਬੇ ਦੀ ਖ਼ੁਦਮੁਖ਼ਤਿਆਰੀ ਆਈ ਹੈ, ਉਦੋਂ ਤੋਂ ਹੀ ਸਿੱਖ ਮੁਸਲਿਮ ਦਾਬੇ ਦੇ ਵਿਰੁੱਧ ਸ਼ਿਕਾਇਤ ਕਰਦੇ ਆ ਰਹੇ ਸਨ। ਇਸ ਨਾਲ ਖ਼ਾਸ ਤੌਰ 'ਤੇ ਮੁਸਲਿਮ ਅਧੀਨਗੀ ਵਿਰੁੱਧ ਮੁਸਲਿਮ ਵਿਰੋਧੀ ਜਜ਼ਬਾ ਉੱਠਿਆ ਹੈ ਅਤੇ ਮਾਰਚ 1947 ਦੇ ਫ਼ਿਰਕੂ ਫ਼ਸਾਦਾਂ, ਜਿਸ ਵਿਚ ਜਨੂੰਨੀ ਮੁਸਲਮਾਨਾਂ ਨੇ ਜ਼ਿਲ੍ਹਾ ਰਾਵਲਪਿੰਡੀ ਵਿਚ ਵੱਡੀ ਗਿਣਤੀ ਵਿਚ ਸਿੱਖਾਂ ਨੂੰ ਕਤਲ ਕੀਤੇ ਜਾਣ ਪਿੱਛੋਂ ਤਾਂ ਇਹ ਭਾਵਨਾ ਸਿੱਖਰ 'ਤੇ ਪੁੱਜ ਗਈ ਹੈ।[29] ਇਸ ਨਾਲ ਸਿੱਖ ਮੁਸਲਮਾਨ ਦੇ ਘੋਰ ਵਿਰੋਧੀ ਹੋ ਗਏ। ਕਿਸੇ ਵੀ ਮੁਸਲਮਾਨ ਲੀਡਰ ਨੇ ਇਹਨਾਂ ਬੇਰਹਿਮੀ ਨਾਲ ਕਤਲਾਂ ਵਿਰੁੱਧ ਰੋਸ ਪ੍ਰਗਟ ਨਾ ਕੀਤਾ। ਇਸ ਤਰ੍ਹਾਂ ਇਸ ਤਰਲੋ-ਮੱਛੀ ਦੀ ਹਾਲਤ ਵਿਚ ਮੁਸਲਮਾਨਾਂ ਨਾਲ ਸਮਝੌਤਾ ਕਰਨਾ ਲਗਭਗ ਅਸੰਭਵ ਹੋ ਗਿਆ।

ਇਕ ਹੋਰ ਮੌਕੇ 'ਤੇ ਮੁਸਲਮਾਨਾਂ ਨਾਲ ਹੋਈ ਗੱਲਬਾਤ ਦੌਰਾਨ ਸਿੱਖ ਲੀਡਰਾਂ ਨੇ ਸੰਵਿਧਾਨਕ ਹੱਕਾਂ ਉੱਤੇ ਬਲ ਦਿੱਤਾ ਸੀ, ਪਰ ਜਿਨਾਹ ਨਹੀਂ ਮੰਨਿਆ ਸੀ। ਮਾਸਟਰ ਤਾਰਾ ਸਿੰਘ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਪਾਕਿਸਤਾਨ ਵਿਚ ਸੰਕਲਪੀ ਸਿੱਖ ਸਟੇਟ ਨੂੰ ਕੁਝ ਸਾਲਾਂ ਪਿੱਛੋਂ ਪਾਕਿਸਤਾਨ ਨਾਲੋਂ ਵੱਖ ਹੋ ਸਕਣ ਦਾ ਹੱਕ ਵੀ ਮਿਲਣਾ ਚਾਹੀਦਾ ਸੀ। ਪਰ ਜਿਨਾਹ ਇਸ ਗੱਲ ਨੂੰ ਨਾ ਮੰਨਿਆ, ਸਿੱਟੇ ਵਜੋਂ ਗੱਲਬਾਤ ਫ਼ੇਲ੍ਹ ਹੋ ਗਈ।[30] ਸ: ਬਲਦੇਵ ਸਿੰਘ ਨੇ ਜਿਨਾਹ ਦੇ ਰਵੱਈਏ ਨੂੰ ਠੀਕ ਹੀ ਉਸ ਘੋੜਾ ਵਿਕ੍ਰੇਤਾ ਨਾਲ ਤੁਲਨਾ ਦਿੱਤੀ ਹੈ, ਜੋ ਘੋੜਾ ਤਾਂ ਵੇਚਣਾ ਚਾਹੁੰਦਾ ਹੈ, ਪਰ ਗਾਹਕ ਨੂੰ ਉਸ ਘੋੜੇ ਦੀ ਚੰਗਿਆਈ ਨੂੰ ਪਰਖ-ਜੋਖਣ ਦੀ ਇਜਾਜ਼ਤ ਨਹੀਂ ਦੇਂਦਾ ਅਤੇ ਮੁੜ ਮੁੜ ਕਹੀ ਜਾਂਦਾ ਹੈ ਕਿ 'ਘੋੜਾ ਚੰਗਾ ਹੈ'।[31]

ਕਦੇ ਸਿੱਖ ਲੀਡਰ ਇਹ ਮੰਗਦੇ ਆਏ ਸਨ ਕਿ 16 ਦਸੰਬਰ, 1848 ਨੂੰ ਹੋਈ ਸੰਧੀ ਅਨੁਸਾਰ ਪੰਜਾਬ ਨੂੰ ਅੰਗਰੇਜ਼ਾਂ ਨੇ ਅਮਾਨਤ ਵਜੋਂ ਕਬਜ਼ੇ ਵਿਚ ਲਿਆ ਸੀ, ਕਿਉਂਕਿ ਬਰਤਾਨਵੀ ਜਾ ਰਹੇ ਸਨ, ਇਸ ਲਈ ਉਹ ਪੰਜਾਬ ਸਿੱਖਾਂ ਦੇ ਹਵਾਲੇ ਕਰ ਦੇਣ। ਪਰ ਇਹ ਸੰਭਵ ਨਹੀਂ ਸੀ। ਇਕ ਸੌ ਸਾਲਾਂ ਵਿਚ ਬੜੀਆਂ ਵੱਡੀਆਂ ਤਬਦੀਲੀਆਂ ਆ ਗਈਆਂ ਸਨ। ਪੰਜਾਬ ਦੀ ਨਵੀਂ ਰਾਜਨੀਤਕ ਬਣਤਰ ਨਾਲ ਸਮਾਜ ਵਿਚ ਬੜੀ ਭਾਰੀ ਤਬਦੀਲੀ ਆ ਗਈ ਸੀ। ਲੋਕਰਾਜੀ ਸੰਸਥਾਵਾਂ ਜਿਵੇਂ ਕਿ ਲੈਜਿਸਲੇਟਿਵ ਅਸੈਂਬਲੀ ਆਦਿ ਹੋਂਦ ਵਿਚ ਆ ਗਈਆਂ ਸਨ। 1925 ਦੇ ਗੁਰਦੁਆਰਾ ਐਕਟ ਅਨੁਸਾਰ ਸਿੱਖਾਂ ਨੂੰ ਬਾਲਗ਼ ਵੋਟ ਅਧਿਕਾਰ ਮਿਲਿਆ ਸੀ, ਇਸ ਲਈ ਸਮੇਂ ਦੀ ਸੂਈ ਦਾ ਮੂੰਹ ਮਹਾਰਾਜਾ ਰਣਜੀਤ ਸਿੰਘ ਜਾਂ ਮਹਾਰਾਜਾ ਦਲੀਪ ਸਿੰਘ ਦੇ ਰਾਜ ਕਾਲ ਦੇ ਸਮੇਂ ਵੱਲ ਨਹੀਂ ਮੋੜਿਆ ਜਾ ਸਕਦਾ ਸੀ।

---

29. 'Home Secretary Punjab Govt. Communication No. 9418', ਮਿਤੀ 25 ਜੁਲਾਈ, 1947, *Partition of Proceedings*, ਜਿਲਦ VI, ਪੰਨਾ 288.
30. ਲੇਖਕ ਦਾ ਮਾਸਟਰ ਤਾਰਾ ਸਿੰਘ ਨਾਲ ਨਿੱਜੀ ਵਿਚਾਰ-ਵਟਾਂਦਰਾ।
31. Kirpal Singh, *Partition of Punjab*, Patiala, 1972, p. 32.

ਇਸ ਤੋਂ ਇਲਾਵਾ ਲਾਰਡ ਐਟਲੀ ਨੇ ਸਪੱਸ਼ਟ ਕਰ ਦਿੱਤਾ ਸੀ ਕਿ ਇੰਗਲੈਂਡ ਲੋਕਰਾਜੀ ਦੇਸ਼ ਹੈ ਅਤੇ ਭਾਰਤੀਆਂ ਹੱਥ ਸੱਤਾ ਲੋਕਰਾਜੀ ਢੰਗ ਨਾਲ ਹੀ ਸੌਂਪੀ ਜਾਵੇਗੀ। ਬਦਕਿਸਮਤੀ ਨਾਲ ਬਰਤਾਨਵੀ ਪੰਜਾਬ ਦੇ ਕਿਸੇ ਵੀ ਜ਼ਿਲ੍ਹੇ ਵਿਚ ਸਿੱਖਾਂ ਦੀ ਬਹੁ-ਗਿਣਤੀ ਨਹੀਂ ਸੀ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਅੰਗਰੇਜ਼ਾਂ ਦੇ ਪੰਜਾਬ ਉੱਤੇ ਕਬਜ਼ੇ ਤੋਂ ਪਹਿਲਾਂ ਸਿੱਖ ਇਸ ਧਰਤੀ ਦੇ ਹੁਕਮਰਾਨ ਸਨ। ਉਹਨਾਂ ਦੀ ਭਾਰੀ ਫ਼ੌਜੀ ਮਹੱਤਤਾ ਸੀ, ਕਿਉਂਕਿ ਭਾਰਤੀ ਫ਼ੌਜ ਵਿਚ ਇਕ ਵਡੇਰਾ ਭਾਗ ਸਿੱਖ ਸੈਨਿਕਾਂ ਦਾ ਸੀ। ਸਿੱਖ ਕੇਂਦਰੀ ਪੰਜਾਬ ਵਿਚ ਸਭ ਤੋਂ ਵੱਡੇ ਜ਼ਿਮੀਂਦਾਰ ਸਨ। ਇਹ ਸਾਰੇ ਤੱਥ ਬੇਅਰਥ ਸਨ। ਸੈਕਟਰੀ ਆਫ਼ ਸਟੇਟ ਨੇਂ ਆਪਣੀ 9 ਮਈ, 1947 ਦੀ ਵਾਇਸਰਾਇ ਨੂੰ ਭੇਜੀ ਚਿੱਠੀ ਵਿਚ ਸਪੱਸ਼ਟ ਲਿਖਿਆ ਸੀ :

...ਦੂਜੀ ਗੱਲ ਇਹ ਹੈ ਕਿ ਸਾਰੇ ਭਾਰਤ ਦੇ (400 ਮਿਲੀਅਨ) 40 ਕਰੋੜ ਵਾਸੀਆਂ ਵਿਚ ਸਿੱਖਾਂ ਦੀ ਗਿਣਤੀ ਕੇਵਲ 60 ਲੱਖ ਹੈ ਅਤੇ ਪੰਜਾਬ ਦੇ ਦੂਜੇ 2 ਕਰੋੜ 80 ਲੱਖ ਵਸਨੀਕਾਂ ਵਿਚ ਉਹ ਕੇਵਲ 40 ਲੱਖ ਹੀ ਹਨ। ਲੋਕਰਾਜੀ ਆਧਾਰ 'ਤੇ ਉਹਨਾਂ ਨੂੰ ਸਿਰਫ਼ ਘੱਟ-ਗਿਣਤੀਆਂ ਵਿਚ ਹੀ ਰੱਖਿਆ ਜਾ ਸਕਦਾ ਹੈ (ਵੱਡੀ ਘੱਟ-ਗਿਣਤੀ ਵਿਚ ਨਹੀਂ), ਕਿਉਂਕਿ ਪੰਜਾਬ ਦੇ ਕਿਸੇ ਵੀ ਜ਼ਿਲ੍ਹੇ ਵਿਚ ਉਹਨਾਂ ਦੀ ਵੱਸੋਂ ਬਹੁ-ਗਿਣਤੀ ਵਿਚ ਨਹੀਂ। ਇਸ ਲਈ ਉਹਨਾਂ ਦੇ ਵੱਖਰੇ ਸਿੱਖ ਸਟੇਟ ਦੇ ਦਾਅਵੇ ਨੂੰ ਮੰਨਣ ਦਾ ਸੁਆਲ ਹੀ ਨਹੀਂ ਉੱਠਦਾ।[32]

ਭਾਰਤ ਦੇ ਅੰਦਰ ਜਾਂ ਭਾਰਤ ਦੇ ਬਿਨਾਂ ਇਕ ਖ਼ੁਦ-ਮੁਖ਼ਤਾਰ ਸਿੱਖ ਸਟੇਟ ਬਣ ਸਕਦੀ ਸੀ, ਜੇਕਰ ਪਾਕਿਸਤਾਨ ਪੱਛਮੀ ਪੰਜਾਬ ਦੇ ਸਿੱਖ ਵਸਨੀਕਾਂ ਦਾ ਪੂਰਬੀ ਪੰਜਾਬ ਦੇ ਮੁਸਲਮਾਨ ਵਸਨੀਕਾਂ ਨਾਲ ਤਬਾਦਲੇ ਦੀ ਗੱਲ ਪ੍ਰਵਾਨ ਕਰ ਲੈਂਦਾ। ਪਰ ਇਹ ਕੰਮ ਸਿਰਫ਼ ਬਰਤਾਨਵੀ ਹੀ ਕਰ ਸਕਦੇ ਸਨ। ਪਰ ਉਹ ਤਾਂ ਜਿਤਨੀ ਛੇਤੀ ਹੋ ਸਕੇ, ਭਾਰਤ ਛੱਡਣ ਵਿਚ ਹੀ ਰੁਝੇ ਹੋਏ ਸਨ। ਜੇਕਰ ਲਾਰਡ ਵੇਵਲ ਨੂੰ ਲੱਗਾ ਰਹਿਣ ਦਿੱਤਾ ਜਾਂਦਾ ਅਤੇ ਸੱਤਾ ਬਦਲੀ ਦਾ ਕੰਮ 15 ਅਗਸਤ, 1947 ਦੀ ਥਾਂ ਜੂਨ 1948 ਨੂੰ ਪੂਰਾ ਕੀਤਾ ਜਾਂਦਾ ਤਾਂ ਸਿੱਖਾਂ ਦੀ ਸਮੱਸਿਆ ਵੱਲ ਬਣਦਾ ਧਿਆਨ ਦੇਣ ਦੀ ਸੰਭਾਵਨਾ ਹੋ ਸਕਦੀ ਸੀ। ਪਰ ਕੀ ਇਵੇਂ ਹੋ ਸਕਦਾ ਸੀ ? ਇਹ ਇਤਿਹਾਸ ਵਿਚ ਇਕ ਵੱਡਾ ਸੁਆਲ ਬਣਿਆ ਰਹੇਗਾ।

•

32. Kirpal Singh, *Select Documents on Partition of Punjab*, p. 78.

# ਸਿੱਖਾਂ ਅਤੇ ਪੰਜਾਬ ਦੇ ਬਟਵਾਰੇ ਸੰਬੰਧੀ ਬਰਤਾਨਵੀ ਉੱਚ-ਅਧਿਕਾਰੀਆਂ ਨਾਲ ਮੁਲਾਕਾਤਾਂ

## (ੳ) ਸਰ ਫ਼ਰਾਂਸਿਸ ਮੂਡੀ

1947 ਵਿਚ ਪੱਛਮੀ ਪੰਜਾਬ ਦੇ ਗਵਰਨਰ ਸਰ ਫ਼ਰਾਂਸਿਸ ਮੂਡੀ ਨਾਲ ਉਹਨਾਂ ਦੇ ਨਿਵਾਸ ਅਸਥਾਨ ਐਸਪਦੇਲੋਡ, ਬਰਾਟੀ ਫੈਰੀ, ਆਂਗਸ, ਸਕਾਟਲੈਂਡ (ਯੂ.ਕੇ.) ਵਿਚ ਅਗਸਤ 27, 1964 ਨੂੰ ਹੋਈ ਮੁਲਾਕਾਤ।

*ਲੇਖਕ* : ਬਹੁਤੇ ਭਾਰਤੀਆਂ ਅਨੁਸਾਰ ਬਰਤਾਨੀਆ ਦੇਸ਼ ਦੀ ਵਾਗਡੋਰ ਭਾਰਤੀਆਂ ਹਵਾਲੇ ਸ਼ਾਂਤੀ ਨਾਲ ਕਰਨਾ ਚਾਹੁੰਦਾ ਸੀ। ਇਸ ਪ੍ਰਕਿਰਿਆ ਨੂੰ ਦੰਗੇ ਫ਼ਸਾਦਾਂ ਨੇ ਕਿਉਂ ਖ਼ਰਾਬ ਕੀਤਾ ?

*ਸਰ ਫ਼ਰਾਂਸਿਸ* : ਜਦੋਂ ਹਕੂਮਤ ਬਦਲਦੀ ਹੈ, ਉਥਲ-ਪੁਥਲ ਤਾਂ ਹੁੰਦੀ ਹੀ ਹੈ। ਤੁਸੀਂ ਜਾਣਦੇ ਹੋ ਮੁਸਲਮਾਨ 800 ਸਾਲ ਪਹਿਲਾਂ ਹਿੰਦੁਸਤਾਨ ਨੂੰ ਜਿੱਤ ਕੇ ਆਏ। ਬਰਤਾਨੀਆ ਦੀ ਹਕੂਮਤ ਤਾਂ ਖ਼ਤਮ ਹੋ ਰਹੀ ਸੀ। ਇਸ ਲਈ ਉਹ ਜਮਹੂਰੀ ਢੰਗ ਨਾਲ ਦੇਸ਼ ਦੀ ਵਾਗਡੋਰ ਹਿੰਦੂਆਂ ਨੂੰ ਸੰਭਾਲਣਾ ਚਾਹੁੰਦੇ ਸਨ। ਦੂਜੇ ਪਾਸੇ ਮੁਸਲਮਾਨ ਆਪਣਾ ਹਿੱਸਾ ਮੰਗ ਰਹੇ ਸਨ, ਗੜਬੜ ਤਾਂ ਹੋਣੀ ਹੀ ਸੀ। ਤੁਹਾਡਾ ਕੀ ਖ਼ਿਆਲ ਹੈ ਕਿ ਜੇ ਅਮਰੀਕਾ ਦੇ ਨੀਗਰੋ ਲੋਕ ਉਥੇ ਰਾਜ ਭਾਗ ਸੰਭਾਲ ਲੈਣ ਤਾਂ ਕੀ ਗੜਬੜ ਨਹੀਂ ਹੋਵੇਗੀ ?

*ਲੇਖਕ* : ਮੈਂ ਤੁਹਾਡੇ ਨਾਲ ਸਹਿਮਤ ਹਾਂ। ਪਰ ਜਿਸ ਹੱਦ ਤਕ ਬਟਵਾਰੇ ਦੇ ਦੰਗੇ ਫ਼ਸਾਦ ਹੋਏ, ਉਹ ਕੇਵਲ ਰਾਜ ਬਦਲੀ ਨਾਲ ਹੀ ਨਹੀਂ ਜੋੜੇ ਜਾ ਸਕਦੇ। ਦੰਗੇ ਘਟਾਏ ਜਾ ਸਕਦੇ ਸਨ ਜਾਂ ਜੇ ਮੈਂ ਇਹ ਕਹਾਂ ਕਿ ਜੇ ਠੀਕ ਵਿਉਂਤ ਨਾਲ ਕੰਮ ਕੀਤਾ ਜਾਂਦਾ ਤਾਂ ਇਹਨਾਂ ਨੂੰ ਰੋਕਿਆ ਜਾ ਸਕਦਾ ਸੀ। ਮਿਸਾਲ ਲਈ, ਸਿੱਖ ਮੰਗ ਕਰ ਰਹੇ ਸਨ ਕਿ ਜੇ ਪਾਕਿਸਤਾਨ ਬਣਨਾ ਹੀ ਹੈ ਤਾਂ ਸਿੱਖ ਵੱਸੋਂ ਇਥੋਂ ਜਾਣਾ ਚਾਹੇਗੀ। ਜੇ ਉਹਨਾਂ ਦੀ ਇਹ ਮੰਗ ਪੱਕੇ ਤੌਰ 'ਤੇ ਮੰਨ ਲਈ ਜਾਂਦੀ ਹੈ ਤਾਂ ਦੰਗੇ ਫ਼ਸਾਦਾਂ ਦੇ ਕਾਰਨਾਂ ਵਿੱਚੋਂ ਇਕ ਵੱਡਾ ਕਾਰਨ ਮਨਫ਼ੀ ਕੀਤਾ ਜਾ ਸਕਦਾ ਸੀ।

*ਸਰ ਫ਼ਰਾਂਸਿਸ* : ਇਕ ਵਾਰੀ ਮਿਸਟਰ ਜਿਨਾਹ ਤੇ ਮੈਂ ਪੱਛਮੀ ਪੰਜਾਬ ਦੇ ਗੜਬੜ ਵਾਲੇ ਇਲਾਕੇ ਦਾ ਚੱਕਰ ਲਗਾ ਰਹੇ ਸਾਂ, ਜਿਥੇ ਰਿਫ਼ਿਊਜੀ ਆ ਜਾ ਰਹੇ ਸਨ। ਮਿਸਟਰ ਜਿਨਾਹ ਬੋਲੇ, "ਮੈਂ ਜਦੋਂ ਵੱਸੋਂ ਦੇ ਤਬਾਦਲੇ ਦੀ ਗੱਲ ਕੀਤੀ ਸੀ ਤਾਂ ਲੋਕ ਹੱਸਦੇ ਸਨ। ਹੁਣ ਵੇਖੋ ਇਹ ਕੀ ਹੋ ਰਿਹਾ ਹੈ ?"

*ਲੇਖਕ* : ਜੇ ਜਿਨਾਹ ਸਿੱਖਾਂ ਨੂੰ ਆਪਣੇ ਵੱਲ ਕਰਨ ਲਈ ਯਤਨ ਕਰਦਾ ਅਤੇ ਉਹਨਾਂ ਦੇ ਪਵਿੱਤਰ ਸਥਾਨ ਨਨਕਾਣਾ ਸਾਹਿਬ ਨੂੰ ਵੈਟੀਕਨ ਦਾ ਦਰਜਾ ਮੰਨ ਜਾਂਦਾ, ਜੋ ਕਿ ਉਸਦੇ ਲਈ ਮਾਮੂਲੀ ਗੱਲ ਸੀ ਤਾਂ ਇਸ ਨਾਲ ਉਹ ਸਿੱਖਾਂ ਦੇ ਰਵੱਈਏ ਵਿਚ ਨਰਮੀ ਲਿਆ ਸਕਦਾ ਸੀ। ਜਿਨਾਹ ਇਕ ਹੁਕਮਰਾਨ ਸੀ, ਇਸ ਲਈ ਸਿੱਖਾਂ ਨੂੰ ਜਿੱਤਣ ਲਈ ਉਹਨਾਂ ਨੂੰ ਕੁਝ ਰਿਆਇਤਾਂ ਦੀ ਪੇਸ਼ਕਸ਼ ਕਰਨੀ ਉਸਦਾ ਕਰਤੱਵ ਸੀ। ਸਮੇਂ ਐਸੇ ਸਨ ਕਿ ਸਿੱਖ ਕੁਝ ਵੀ ਨਹੀਂ ਕਰ ਸਕਦੇ ਸਨ।

*ਸਰ ਫ਼ਰਾਂਸਿਸ* : ਤੁਹਾਡੇ ਖ਼ਿਆਲ ਵਿਚ ਜਿਨਾਹ ਵੱਲੋਂ ਸਿੱਖਾਂ ਨੂੰ ਕਿਸ ਸਮੇਂ ਇਨ੍ਹਾਂ ਰਿਆਇਤਾਂ ਦੀ ਪੇਸ਼ਕਸ਼ ਕੀਤੀ ਜਾਣੀ ਚਾਹੀਦੀ ਸੀ ?

*ਲੇਖਕ* : 3 ਜੂਨ ਤੋਂ 15 ਅਗਸਤ, 1947 ਦੇ ਵਿਚਕਾਰ ਕਿਸ ਸਮੇਂ ਵੀ ਇਹ ਕੀਤਾ ਜਾ ਸਕਦਾ ਸੀ।

*ਸਰ ਫ਼ਰਾਂਸਿਸ* : ਮੈਨੂੰ 3 ਜੂਨ ਜਾਂ ਉਸ ਤੋਂ ਪਿੱਛੋਂ ਦਾ ਤਾਂ ਪਤਾ ਨਹੀਂ, ਪਰ ਅਗਸਤ ਵਿਚ ਇਹ ਸੰਭਵ ਨਹੀਂ ਸੀ।

*ਲੇਖਕ* : ਤੁਹਾਡਾ ਮਤਲਬ ਹੈ ਕਿ ਸਿੱਖਾਂ ਅਤੇ ਮੁਸਲਮਾਨਾਂ ਦਾ ਆਪਸੀ ਵਿਰੋਧ ਓਦੋਂ ਤਕ ਹੋਰ ਗੰਭੀਰ ਹੋ ਗਿਆ ਸੀ।

*ਸਰ ਫ਼ਰਾਂਸਿਸ* : ਹਾਂ, ਅਗਸਤ ਤਕ ਇਹ ਵਿਰੋਧ ਬਹੁਤ ਗੰਭੀਰ ਰੂਪ ਧਾਰਨ ਕਰ ਚੁੱਕਾ ਸੀ।

*ਲੇਖਕ* : ਮੇਰੇ ਵਿਚਾਰ ਅਨੁਸਾਰ ਜਿਨਾਹ ਕਠੋਰ ਚਿੱਤ (rigid) ਸੀ ਅਤੇ ਕਠੋਰਤਾ ਹਮੇਸ਼ਾ ਹੀ ਨੀਤੀ ਮਾਨਤਾ ਦੇ ਵਿਰੁੱਧ ਹੁੰਦੀ ਹੈ, ਖ਼ਾਸਕਰ ਰਾਜਨੀਤੀ ਦੇ ਖੇਤਰ ਵਿਚ। ਜੇ ਉਹ ਸਿੱਖਾਂ ਨੂੰ ਅਪੀਲ ਰਾਹੀਂ ਉਹਨਾਂ ਦੀ ਧਾਰਮਿਕ ਆਜ਼ਾਦੀ ਅਤੇ ਸਰਕਾਰ ਵਿਚ ਬਣਦੇ ਹਿੱਸੇ ਦੇਣ ਬਾਰੇ ਯਕੀਨ ਦਿਵਾ ਦੇਂਦਾ ਤਾਂ ਇਹ ਗੜਬੜ ਸ਼ਾਇਦ ਨਾ ਹੁੰਦੀ ਅਤੇ ਲੋਕ ਪਾਕਿਸਤਾਨ ਵਿਚ ਟਿਕੇ ਰਹਿੰਦੇ।

*ਸਰ ਫ਼ਰਾਂਸਿਸ* : ਮੈਂ ਸਹਿਮਤ ਹਾਂ, ਜਿਨਾਹ ਠੀਕ ਹੀ ਬੜਾ ਕਠੋਰ ਚਿੱਤ (rigid) ਸੀ। ਇਕ ਵਾਰੀ ਉਹ ਇਕ ਬਿਆਨ ਦੇਣਾ ਚਾਹੁੰਦਾ ਸੀ, ਉਹ ਉਸਨੇ ਮੇਰੇ ਕੋਲ ਭੇਜਿਆ, ਮੈਂ ਉਸ ਨੂੰ ਸੁਝਾਅ ਦਿੱਤਾ ਕਿ ਇਸ ਦੀ ਸ਼ਬਦਾਵਲੀ ਠੀਕ ਨਹੀਂ। ਫਿਰ ਵੀ ਉਸਨੇ ਉਸ ਵਿਚ ਕੋਈ ਤਬਦੀਲੀ ਨਾ ਕੀਤੀ। ਕਹਿਣ ਲੱਗਾ, "ਕਿਉਂਕਿ ਤੁਸੀਂ ਇਸ ਬਾਰੇ ਕਿਹਾ ਹੈ, ਮੈਂ ਹੁਣ ਇਸ ਵਿਚ ਕੋਈ ਤਬਦੀਲੀ ਨਹੀਂ ਕਰਾਂਗਾ"—ਬੇਸ਼ਕ ਉਹ ਕਠੋਰ ਚਿੱਤ ਸੀ।

*ਲੇਖਕ* : ਪੰਜਾਬ ਦੀ ਵੱਸੋਂ ਦੇ ਤਬਾਦਲੇ ਦਾ ਕੀ ਕਾਰਨ ਸੀ ?

*ਸਰ ਫ਼ਰਾਂਸਿਸ* : ਮੈਨੂੰ ਨਹੀਂ ਪਤਾ, ਸਿਰਫ਼ ਇਤਨਾ ਪਤਾ ਹੈ ਕਿ (ਗਿਆਨੀ) ਕਰਤਾਰ ਸਿੰਘ ਮੈਨੂੰ ਲਾਇਲਪੁਰ ਆ ਕੇ ਮਿਲੇ ਅਤੇ ਬੋਲੇ ਕਿ "ਅਸਾਂ ਪਾਕਿਸਤਾਨ ਛੱਡਣ ਦਾ ਫ਼ੈਸਲਾ ਕਰ ਲਿਆ ਹੈ, ਇਸ ਲਈ ਕਾਨੂੰਨੀ ਵਿਵਸਥਾ ਕਾਬੂ ਵਿਚ ਰੱਖੀ ਜਾਵੇ (ਅਮਨ ਭੰਗ ਨਾ ਹੋਣ ਦਿੱਤਾ ਜਾਵੇ) ਤਾਂ ਜੋ ਸਿੱਖ ਪਾਕਿਸਤਾਨ ਵਿੱਚੋਂ ਜਾ ਸਕਣ।" ਮੈਂ ਕਿਹਾ, "ਠੀਕ ਹੈ" ਅਤੇ ਦਫ਼ਾ 144 ਲਗਾ ਦਿੱਤੀ।

*ਸਰ ਫ਼ਰਾਂਸਿਸ* : ਆਓ ਗੱਲਾਂ ਕਰਦਿਆਂ ਭੋਜਨ ਵੀ ਕਰ ਲਈਏ। ਪੰਜਾਬ ਸਰਹੱਦੀ ਫ਼ੈਸਲੇ ਬਾਰੇ ਤੁਸੀਂ ਕੀ ਖੋਜ ਕੀਤੀ ਹੈ ?

*ਲੇਖਕ* : ਇਹੀ ਗੱਲ ਮੈਂ ਤੁਹਾਥੋਂ ਪੁੱਛਣਾ ਚਾਹੁੰਦਾ ਸਾਂ।

*ਸਰ ਫ਼ਰਾਂਸਿਸ* : ਪੰਜਾਬ ਹੱਦਬੰਦੀ ਫ਼ੈਸਲੇ ਵਿਚ ਤਬਦੀਲੀ ਕੀਤੀ ਗਈ ਸੀ ?

*ਲੇਖਕ* : ਕੀ ਤੁਹਾਨੂੰ ਇਸ ਦਾ ਪੂਰਾ ਯਕੀਨ ਹੈ ?

*ਸਰ ਫ਼ਰਾਂਸਿਸ* : ਬਿਲਕੁਲ।

*ਲੇਖਕ* : ਕੀ ਇਹ ਸੱਚ ਹੈ ਕਿ ਹੱਦਬੰਦੀ ਵਿਚ ਤਬਦੀਲੀ ਕੀਤੀ ਗਈ ਸੀ ?

*ਸਰ ਫ਼ਰਾਂਸਿਸ* : ਹਾਂ, ਸਰਹੱਦੀ ਫ਼ੈਸਲੇ ਵਿਚ ਤਬਦੀਲੀ ਕੀਤੀ ਗਈ ਸੀ। ਮੈਂ ਰੈਡਕਲਿਫ਼ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ, ਉਹ ਬੇਸ਼ੱਕ ਲਾਰਡ ਪ੍ਰਿਵੀ ਸੀਲ ਦੇ ਖ਼ਿਤਾਬ ਦਾ ਧਾਰਨੀ ਜਾਂ ਕੁਝ ਵੀ ਹੋਵੇ, ਮੈਂ ਤਾਂ ਆਪਣੀ ਵਸੀਅਤ ਵੀ ਉਸ ਕੋਲ ਸੁਰੱਖਿਅਤ ਨਹੀਂ ਰੱਖਾਂਗਾ। ਉਹ ਕਹਿੰਦਾ ਹੈ ਕਿ "ਮੈਂ ਤਾਂ ਸਿਰਫ਼ ਵਾਇਸਰਾਇ ਦੇ ਘਰ ਵਿਚ ਰਿਹਾ ਹੀ ਹਾਂ ਤੇ ਮੇਰਾ ਉਸ ਨਾਲ ਕੋਈ ਵਾਸਤਾ ਨਹੀਂ। ਪਰ ਮੈਨੂੰ ਪਤਾ ਹੈ ਉਸ ਨੇ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਵਿਚ ਤਬਦੀਲੀ ਕੀਤੀ।"

*ਲੇਖਕ* : ਮੈਂ ਰੈਡਕਲਿਫ਼ ਨੂੰ ਮਿਲਿਆ ਹਾਂ। ਮੈਂ ਉਸ ਕੋਲੋਂ ਸਕੈਚਮੈਪ (ਨਕਸ਼ੇ ਦੀ ਰੂਪ-ਰੇਖਾ) ਦੀ ਘਟਨਾ ਬਾਰੇ ਪੁੱਛਿਆ। ਉਸ ਨੇ ਦੱਸਿਆ ਕਿ ਇਸ ਗੱਲ ਦੀ ਸੰਭਾਵਨਾ ਹੋ ਸਕਦੀ ਹੈ, ਕਿਉਂਕਿ ਨਕਸ਼ੇ ਬਾਰੇ ਆਖ਼ਰੀ ਫ਼ੈਸਲਾ ਕਰਨ ਤੋਂ ਪਹਿਲਾਂ ਬਹੁਤ ਸਾਰੇ ਨਕਸ਼ੇ ਤਿਆਰ ਕੀਤੇ ਗਏ ਸਨ। ਜਦੋਂ ਹੱਦਬੰਦੀ ਕਮਿਸ਼ਨ ਦਾ ਫ਼ੈਸਲਾ ਤਿਆਰ ਕੀਤਾ ਜਾ ਰਿਹਾ ਸੀ ਤਾਂ ਇਕ ਨਕਸ਼ਾ ਭੇਜ ਦਿੱਤਾ ਗਿਆ ਸੀ, ਪਰ ਉਹ ਅੰਤਿਮ ਨਕਸ਼ਾ ਨਹੀਂ ਸੀ।

*ਸਰ ਫ਼ਰਾਂਸਿਸ* : ਉਹ ਕਹਿੰਦਾ ਹੈ ਕਿ ਉਸ ਨੇ ਇਸ ਵਿਚ ਕੋਈ ਤਬਦੀਲੀ ਨਹੀਂ ਕੀਤੀ, ਪਰ ਉਸ ਦੇ ਸਟਾਫ਼ ਵਿਚ ਹੋਰ ਕੌਣ ਜ਼ਿੰਮੇਦਾਰ ਵਿਅਕਤੀ ਸੀ, ਉਸ ਦਾ ਨਿੱਜੀ ਸਕੱਤਰ ਜਾਂ ਉਸਦਾ ਸਟੈਨੋ। ਉਸ ਦੇ ਨਿੱਜੀ ਸਕੱਤਰ ਨੇ ਖ਼ੁਦ ਇਸ ਨਕਸ਼ੇ ਬਾਰੇ ਐਬਲ (Abell) ਨੂੰ ਦੱਸਿਆ ਸੀ। ਉਸਦੇ ਹੁਕਮ ਤੋਂ ਬਿਨਾਂ ਕੋਈ ਵੀ ਐਬਲ ਨੂੰ ਇਹ ਨਕਸ਼ਾ ਨਹੀਂ ਦੇ ਸਕਦਾ ਸੀ, ਮੈਂ ਬਿਲਕੁਲ ਯਕੀਨਨ ਇਹ ਗੱਲ ਕਹਿ ਸਕਦਾ ਹਾਂ।

*ਲੇਖਕ* : ਮੇਰੇ ਖ਼ਿਆਲ ਅਨੁਸਾਰ ਜੈਨਕਿਨਜ਼ (Jenkins) ਦਾ ਹੱਦਬੰਦੀ ਬਾਰੇ ਅਗੇਤੀ ਸੂਚਨਾ ਮੰਗਣੀ ਗ਼ਲਤੀ ਸੀ ਅਤੇ ਐਬਲ ਦੁਆਰਾ ਦਿੱਤੀ ਗਈ ਅਗੇਤੀ ਸੂਚਨਾ ਵੀ ਗ਼ਲਤ ਸੀ।

*ਸਰ ਫ਼ਰਾਂਸਿਸ* : ਹਾਂ, ਮੈਂ ਸਹਿਮਤ ਹਾਂ। ਜੈਨਕਿਨਜ਼ ਦਾ ਨਕਸ਼ਾ ਮੰਗਣਾ ਗ਼ਲਤੀ ਸੀ, ਪਰ ਐਬਲ ਮਾਊਂਟਬੇਟਨ ਦੇ ਗਿਆਨ ਤੋਂ ਬਿਨਾਂ ਇਹ ਨਕਸ਼ਾ ਨਹੀਂ ਦੇ ਸਕਦਾ ਸੀ, ਕਿਉਂਕਿ ਉਹ ਵਾਇਸਰਾਇ ਦਾ ਸਕੱਤਰ ਸੀ।

*ਲੇਖਕ* : ਮੈਂ ਲਾਰਡ ਇਸਮੇ (Lord Ismay) ਨੂੰ ਮਿਲਿਆ ਹਾਂ। ਉਸਦਾ ਵਿਚਾਰ ਹੈ ਕਿ ਇਸ ਗੜਬੜ ਦੀ ਜੜ੍ਹ ਤਾਂ ਸਰ ਫ਼ਰਾਂਸਿਸ ਦਾ ਸੰਭਾਵੀ ਨਕਸ਼ਾ ਜਿਨਾਹ ਨੂੰ ਦਿੱਤਾ ਜਾਣਾ ਹੈ। ਜੇ ਸਰ ਫ਼ਰਾਂਸਿਸ ਇੰਜ ਨਾ ਕਰਦਾ ਤਾਂ ਇਸ ਨਕਸ਼ੇ ਬਾਰੇ ਇਤਨੀ ਗ਼ਲਤ ਫ਼ਹਿਮੀ ਨਾ ਪੈਦਾ ਹੁੰਦੀ।

*ਸਰ ਫ਼ਰਾਂਸਿਸ* : ਲਾਰਡ ਇਸਮੇ ਕੋਲੋਂ ਇਹ ਗੱਲ ਕਹਿਣ ਦੀ ਸੰਭਾਵਨਾ ਕੀਤੀ ਜਾ ਸਕਦੀ ਹੈ। ਇਕ ਵਾਰੀ ਪੰਜਾਬ ਹੱਦਬੰਦੀ ਐਵਾਰਡ ਬਾਰੇ ਲਿਆਕਤ ਅਲੀ ਖ਼ਾਨ ਅਤੇ ਜਿਨਾਹ ਨਾਲ ਵਿਚਾਰ-ਵਟਾਂਦਰਾ ਹੋਇਆ। ਮੈਂ ਉਹਨਾਂ ਨੂੰ ਦੱਸਿਆ ਕਿ ਹੱਦਬੰਦੀ ਫ਼ੈਸਲੇ ਵਿਚ ਤਬਦੀਲੀ ਕੀਤੀ ਗਈ ਹੈ। ਮੈਂ ਉਹਨਾਂ ਨੂੰ ਨਕਸ਼ਾ ਵੀ ਦਿਖਾਇਆ। ਇਹ ਨਕਸ਼ਾ ਮੈਨੂੰ ਜੈਨਕਿਨਜ਼ ਦੇ ਸਕੱਤਰ ਨੇ ਦਿੱਤਾ ਸੀ।

*ਲੇਖਕ* : ਮੈਂ ਜੈਨਕਿਨਜ਼ ਨੂੰ ਮਿਲਿਆ ਤਾਂ ਉਹ ਪੰਜਾਬ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ ਦੀ ਕਾਪੀ ਅਗੇਤੀ ਮੰਗਣ ਬਾਰੇ ਆਪਣੇ ਆਪ ਨੂੰ ਠੀਕ ਮੰਨਦਾ ਹੈ। ਅਸਾਂ ਮੋਸਲੇ (Mosley) ਦੀ ਪੁਸਤਕ *The Last Days in British Raj in India* ਬਾਰੇ ਵੀ ਗੱਲਾਂ ਕੀਤੀਆਂ। ਜੈਨਕਿਨਜ਼ ਦਾ ਕਹਿਣਾ ਸੀ ਕਿ ਉਸ ਨੇ ਮੋਸਲੇ ਨੂੰ ਕੁਝ ਚਿੱਠੀਆਂ ਵਿਖਾਈਆਂ ਸਨ ਤੇ ਉਸ ਨਾਲ ਮਿਲ ਕੇ ਖਾਣਾ ਖਾਧਾ ਸੀ, ਪਰ ਮੋਸਲੇ ਦੀ ਪੁਸਤਕ ਵਿਚ ਆਏ ਉਸ ਦੇ ਕੁਝ ਬਿਆਨਾਂ ਬਾਰੇ ਉਸ ਨੇ ਇਨਕਾਰ ਕਰ ਦਿੱਤਾ। ਮੈਂ ਜਦੋਂ ਉਸ ਕੋਲੋਂ ਪੁੱਛਿਆ ਕਿ ਤੁਸੀਂ ਕਿਹੜੇ ਬਿਆਨ ਨੂੰ ਠੀਕ ਮੰਨਦੇ ਹੋ ਤੇ ਕਿਹੜੇ ਬਿਆਨ ਤੋਂ ਮੁਨਕਰ ਹੋ ਤਾਂ ਉਸ ਨੇ ਇਹ ਦੱਸਣ ਤੋਂ ਇਨਕਾਰ ਕਰ ਦਿੱਤਾ ਅਤੇ ਮੈਨੂੰ ਪਿੱਛੋਂ ਲਿਖ ਭੇਜਿਆ ਕਿ ਮੈਨੂੰ ਅਫ਼ਸੋਸ ਹੈ ਮੈਂ ਇਸ ਤੋਂ ਵੱਧ ਕੋਈ ਸਹਾਇਤਾ ਨਹੀਂ ਕਰ ਸਕਦਾ। ਮੈਨੂੰ ਤਾਂ ਉਸਦਾ ਇਹ ਰਵੱਈਆ ਬਹੁਤ ਦਲੀਲ ਵਾਲਾ ਨਹੀਂ ਲੱਗਿਆ।

*ਸਰ ਫ਼ਰਾਂਸਿਸ* : ਜੈਨਕਿਨਜ਼ ਅਜੀਬ ਕਿਸਮ ਦਾ ਆਦਮੀ ਹੈ। ਅਸਾਂ ਇਕ ਆਈ.ਸੀ.ਐੱਸ. (ICS) ਦੀ ਸੰਸਥਾ ਬਣਾਈ ਹੋਈ ਸੀ। ਉਸ ਨੇ ਕਦੀ ਵੀ ਇਸ ਸੰਸਥਾ ਦੀ ਸਾਲਾਨਾ ਮੀਟਿੰਗ ਵਿਚ ਭਾਗ ਨਹੀਂ ਲਿਆ ਸੀ। ਉਹ ਆਪਣੇ ਆਪ ਨੂੰ ਕੁਝ ਵੱਖ (ਹੋਰ) ਹੀ ਸਮਝਦਾ ਸੀ। ਹਾਂ, ਲਾਰਡ ਮਾਊਂਟਬੇਟਨ ਨੇ ਮੈਨੂੰ ਮੋਸਲੇ ਦੀ ਪੁਸਤਕ ਬਾਰੇ ਚਿੱਠੀ ਲਿਖੀ ਸੀ।

*ਲੇਖਕ* : ਮੈਨੂੰ ਇਹ ਸੁਣ ਕੇ ਅਚੰਭਾ ਹੋਇਆ ਹੈ ਕਿ ਲਾਰਡ ਮਾਊਂਟਬੇਟਨ ਨੇ ਤੁਹਾਨੂੰ ਮੋਸਲੇ ਦੀ ਪੁਸਤਕ ਬਾਰੇ ਚਿੱਠੀ ਲਿਖੀ। ਉਸ ਨੇ ਤੁਹਾਨੂੰ ਕੀ ਲਿਖ ਭੇਜਿਆ ?

*ਸਰ ਫ਼ਰਾਂਸਿਸ* : ਉਸ ਨੇ ਲਿਖਿਆ ਕਿ ਇਹ ਪੁਸਤਕ ਕੋਈ ਚੰਗੀ ਪੁਸਤਕ ਨਹੀਂ।

*ਲੇਖਕ* : ਹੈਰਾਨੀ ਵਾਲੀ ਗੱਲ ਇਹ ਹੈ ਕਿ ਇਕ ਸਾਧਾਰਨ ਪੁਸਤਕ ਬਾਰੇ ਮਾਊਂਟਬੇਟਨ ਤੁਹਾਨੂੰ ਲਿਖਣ ਦੀ ਇਤਨੀ ਖੇਚਲ ਕਰੇ। ਉਹ ਤਾਂ ਬਹੁਤ ਵੱਡੇ ਆਦਮੀ ਹਨ। ਉਹਨਾਂ ਨੂੰ ਤਾਂ ਅਜਿਹੀਆਂ ਨਿਗੂਣੀਆਂ ਕਿਤਾਬਾਂ ਵਿਚ ਜੋ ਕੁਝ ਕਿਸੇ ਕਿਹਾ ਜਾਂ ਲਿਖਿਆ ਹੁੰਦਾ ਹੈ, ਉਸ ਵੱਲ ਧਿਆਨ ਦੇਣ ਦੀ ਲੋੜ ਹੀ ਨਹੀਂ। ਕਿਤਨੀ ਚੰਗੀ ਗੱਲ ਹੋਵੇ, ਜੇ ਮੈਂ ਉਹ ਚਿੱਠੀ ਦੇਖ ਸਕਾਂ।

*ਸਰ ਫ਼ਰਾਂਸਿਸ* : ਸਰ ਫ਼ਰਾਂਸਿਸ ਉੱਠੇ ਤੇ ਕੁਝ ਚਿੱਠੀਆਂ ਲੈ ਆਏ। ਲਾਰਡ ਮਾਊਂਟਬੇਟਨ ਦੀ ਪਹਿਲੀ ਚਿੱਠੀ 25 ਜੁਲਾਈ, 1962 ਦੀ ਸੀ। ਇਸ ਵਿਚ ਲਿਖਿਆ ਹੋਇਆ ਸੀ ਕਿ ਮੋਸਲੇ ਨੇ ਇਕ ਪੁਸਤਕ ਲਿਖੀ ਹੈ, ਜਿਸ ਵਿਚ ਮੌਤਾਂ ਦੀ ਗਿਣਤੀ ਵਧਾਅ ਚੜ੍ਹਾਅ ਕੇ 6 ਲੱਖ ਦੱਸੀ ਹੋਈ ਹੈ। ਮੂਨ ਦੀ ਪੁਸਤਕ *Divide and Quit* ਦੀ ਪ੍ਰਸੰਸਾ ਕੀਤੀ ਹੋਈ ਸੀ, ਜਿਸ ਵਿਚ ਉਸ ਨੇ ਮੌਤਾਂ ਦੀ ਗਿਣਤੀ 2 ਲੱਖ ਦੱਸੀ ਸੀ। ਲਾਰਡ ਮਾਊਂਟਬੇਟਨ ਨੇ ਚਿੱਠੀ ਵਿਚ ਲਿਖਿਆ ਸੀ ਕਿ ਉਹ ਆਪਣਾ ਪੱਖ ਨਹੀਂ ਪੂਰ ਰਹੇ। ਇਸ ਦਾ ਫ਼ੈਸਲਾ ਭਵਿੱਖ ਵਿਚ ਇਤਿਹਾਸਕਾਰ ਹੀ ਕਰਨਗੇ। ਉਹਨਾਂ ਦਾ ਮਤਲਬ ਤਾਂ ਸਿਰਫ਼ ਇਤਨਾ ਹੈ ਕਿ ਇਹ ਮੌਤਾਂ ਦੀ ਗਿਣਤੀ ਉਹਨਾਂ ਨੂੰ ਬਦਨਾਮ ਕਰਨ ਲਈ ਵਧਾਅ ਚੜ੍ਹਾਅ ਕੇ ਲਿਖੀ ਗਈ ਹੈ। ਇਸ ਚਿੱਠੀ ਵਿਚ ਪੱਛਮੀ ਪੰਜਾਬ ਵਿਚ ਹੋਈਆਂ ਮੌਤਾਂ ਦੀ ਗਿਣਤੀ ਦਾ ਵੇਰਵਾ ਵੀ ਦਿੱਤਾ ਹੋਇਆ ਸੀ,

ਮੈਂ ਸਾਰੀ ਚਿੱਠੀ ਦੀ ਨਕਲ ਕਰਨਾ ਚਾਹੁੰਦਾ ਸਾਂ, ਪਰ ਮੈਨੂੰ ਸਰ ਫ਼ਰਾਂਸਿਸ ਨੇ ਇਜਾਜ਼ਤ ਨਾ ਦਿੱਤੀ।

*ਲੇਖਕ* : ਇਸ ਚਿੱਠੀ ਦੀ ਇਕ ਕਾਪੀ ਚਾਹੁੰਦਾ ਹਾਂ।

*ਸਰ ਫ਼ਰਾਂਸਿਸ* : ਮੈਨੂੰ ਇਹ ਚਿੱਠੀ ਤੁਹਾਨੂੰ ਦਿਖਾਣੀ ਹੀ ਨਹੀਂ ਚਾਹੀਦੀ ਸੀ।

*ਲੇਖਕ* : ਮੈਂ ਇਸ ਚਿੱਠੀ ਵਿੱਚੋਂ ਮੌਤਾਂ ਦੀ ਦੱਸੀ ਗਿਣਤੀ ਦੇ ਅੰਕੜੇ ਅਗਲੇਰੀ ਖੋਜ ਪੜਤਾਲ ਲਈ ਨੋਟ ਕਰਨਾ ਚਾਹੁੰਦਾ ਹਾਂ।

*ਸਰ ਫ਼ਰਾਂਸਿਸ* : ਇਹ ਬੇਸ਼ੱਕ ਕਰ ਲਵੋ।

*ਲੇਖਕ* : ਮੈਂ ਸਰ ਫ਼ਰਾਂਸਿਸ ਮੂਡੀ ਨੂੰ ਲਿਖੀ ਲਾਰਡ ਮਾਊਂਟਬੇਟਨ ਦੀ 25 ਜੁਲਾਈ, 1962 ਦੀ ਚਿੱਠੀ ਨਾਲ ਲੱਗੀ ਪੱਤਰੀ ਵਿੱਚੋਂ ਇਹ ਮੌਤਾਂ ਦੇ ਅੰਕੜੇ ਨੋਟ ਕਰ ਲਏ। ਆਪਣੀ ਚਿੱਠੀ ਵਿਚ ਲਾਰਡ ਮਾਊਂਟਬੇਟਨ ਨੇ ਇਹ ਦੱਸਿਆ ਹੋਇਆ ਸੀ ਕਿ ਉਸਦੇ ਖ਼ਿਆਲ ਅਨੁਸਾਰ ਕੁਲ ਮੌਤਾਂ ਦੀ ਗਿਣਤੀ ¼ ਮਿਲੀਅਨ (ਢਾਈ ਲੱਖ) ਜਾਂ ¼ ਤੋਂ ½ ਮਿਲੀਅਨ (ਢਾਈ ਲੱਖ ਤੋਂ ਪੰਜ ਲੱਖ) ਹੋ ਸਕਦੀ ਹੈ। 14 ਅਗਸਤ, 1947 ਤੋਂ ਪਿੱਛੋਂ ਹੋਈਆਂ ਮੌਤਾਂ ਦਾ ਅਨੁਮਾਨ :

| | | |
|---|---|---|
| ਡੇਰਾ ਗਾਜ਼ੀ ਖ਼ਾਨ | — | 250 |
| ਮੁਜੱਫ਼ਰਗੜ੍ਹ | — | 500 |
| ਮੁਲਤਾਨ | — | 2500 |
| ਮਿੰਟਗੁਮਰੀ | — | 2000 |
| ਲਾਇਲਪੁਰ | — | 500 |
| ਸ਼ੇਖ਼ੂਪੁਰਾ | — | 10000 |
| ਮੀਆਂਵਾਲੀ | — | 4500 |
| ਝੰਗ | — | 1500 |
| ਲਾਹੌਰ | — | 10000 |
| ਗੁਜਰਾਂਵਾਲਾ | — | 4000 |
| ਸਿਆਲਕੋਟ | — | 3500 |
| ਗੁਜਰਾਤ | — | 3000 |
| ਜੇਹਲਮ | — | 3000 |
| ਸਰਗੋਧਾ | — | 3500 |
| ਅਟਕ | — | 3000 |
| ਰਾਵਲਪਿੰਡੀ | — | 4500 |
| ਬਹਾਵਲਪੁਰ | — | 2000 |
| ਕੁੱਲ | | 58250 |

*ਸਰ ਫ਼ਰਾਂਸਿਸ* : ਮੈਨੂੰ ਇਹਨਾਂ ਅੰਕੜਿਆਂ ਦੇ ਸਹੀ ਹੋਣ ਬਾਰੇ ਵਿਸ਼ਵਾਸ ਨਹੀਂ। ਮੇਰੇ ਖ਼ਿਆਲ ਅਨੁਸਾਰ ਪੱਛਮੀ ਤੇ ਪੂਰਬੀ ਦੋਹਾਂ ਪੰਜਾਬ ਵਿਚ ½ ਮਿਲੀਅਨ (ਪੰਜ ਲੱਖ) ਲੋਕ ਮਾਰੇ ਗਏ ਸਨ। ਇਹਨਾਂ ਮੌਤਾਂ ਵਿਚ ਉਹ ਵੀ ਸ਼ਾਮਲ ਹਨ, ਜੋ ਤਬਾਦਲੇ ਦੌਰਾਨ ਕੁਦਰਤੀ ਮੌਤਾਂ ਹੋਈਆਂ ਸਨ। ਇਨ੍ਹਾਂ ਵਿਚ ਤੇ ਬਿਆਸ ਆਦਿ ਦਰਿਆਵਾਂ ਦੇ ਹੜ੍ਹਾਂ ਆਦਿ ਦੇ ਕਾਰਨਾਂ ਕਰਕੇ ਹੋਈਆਂ ਮੌਤਾਂ ਵੀ ਸ਼ਾਮਲ ਹਨ।

ਲੇਖਕ : ਤੁਹਾਡੇ ਖ਼ਿਆਲ ਅਨੁਸਾਰ ਦੋਹਾਂ ਪੰਜਾਬਾਂ ਵਿਚ ਮੌਤਾਂ ਦੀ ਗਿਣਤੀ ਬਰਾਬਰ ਹੋਵੇਗੀ ?

ਸਰ .ਫਰਾਂਸਿਸ : ਹਾਂ, ਲਗਪਗ ਬਰਾਬਰ।

ਲੇਖਕ : ਮੈਂ ਲਾਰਡ ਐਟਲੀ ਨੂੰ ਮਿਲਿਆ ਹਾਂ। ਜਦੋਂ ਮੈਂ ਉਹਨਾਂ ਤੋਂ ਗੜਬੜ ਦਾ ਕਾਰਨ ਪੁੱਛਿਆ ਤਾਂ ਜੁਆਬ ਮਿਲਿਆ, "ਜਿਨਾਹ ਇਕ ਛੋਟਾ ਆਦਮੀ ਸੀ। ਉਹ ਕੋਈ ਵੀ ਸੁਝਾਅ ਮੰਨਣ ਨੂੰ ਤਿਆਰ ਨਹੀਂ ਸੀ, ਜੇ ਉਸ ਦੀ ਥਾਂ ਲਿਆਕਤ ਅਲੀ ਹੁੰਦਾ ਤਾਂ ਹਾਲਾਤ ਕੁਝ ਹੋਰ ਤਰ੍ਹਾਂ ਹੁੰਦੇ। ਪਰ ਲਿਆਕਤ ਅਲੀ ਇਸ ਸਾਰੀ ਖੇਡ ਦਾ ਉਸਤਾਦ ਨਹੀਂ ਸੀ।

ਸਰ .ਫਰਾਂਸਿਸ : ਹਾਂ, ਇਸ ਸਾਰੀ ਖੇਡ ਦਾ ਸਰਗਨਾ ਜਿਨਾਹ ਹੀ ਸੀ। ਐਟਲੀ ਨੇ ਲਾਰਡ ਮਾਊਂਟਬੇਟਨ ਨੂੰ ਵਾਇਸਰਾਇ ਸਥਾਪਿਤ ਕੀਤਾ ਸੀ ਅਤੇ ਬਰਤਾਨਵੀ ਰਾਜ ਦੀ ਤਾਰੀਖ਼ ਵੀ ਮਿੱਥ ਦਿੱਤੀ ਸੀ। ਜਦੋਂ ਤੁਸੀਂ ਛੱਡਣ ਦੀ ਗੱਲ ਕਰਦੇ ਹੋ ਤਾਂ ਤੁਹਾਡੀ ਸਾਰੀ ਸ਼ਕਤੀ ਮੁੱਕ ਜਾਂਦੀ ਹੈ, ਕਿਉਂਕਿ ਚਲੇ ਜਾਣ ਵਾਲੇ ਵਿਅਕਤੀ ਆਪਣੀਆਂ ਸ਼ਕਤੀਆਂ ਦੀ ਪ੍ਰਭਾਵਸ਼ਾਲੀ ਢੰਗ ਨਾਲ ਵਰਤੋਂ ਨਹੀਂ ਕਰ ਸਕਦੇ। ਜਦੋਂ ਮਾਊਂਟਬੇਟਨ ਨੇ ਵਾਗਡੋਰ ਸੰਭਾਲੀ ਤਾਂ ਉਹ ਸਮਝ ਗਿਆ ਕਿ ਜੂਨ 1948 ਤਕ ਉਹ ਦੋਹਾਂ ਪਾਰਟੀਆਂ (ਕਾਂਗਰਸ ਅਤੇ ਮੁਸਲਿਮ ਲੀਗ) ਨਾਲ ਨਜਿੱਠ ਨਹੀਂ ਸਕੇਗਾ, ਇਸ ਲਈ ਛੱਡਣ ਦੀ ਤਾਰੀਖ਼ ਨੇੜੇ ਕਰਨ ਦੀ ਲੋੜ ਪਈ।

ਲੇਖਕ : ਤੁਸੀਂ ਸਾਰੇ ਸਿੱਖਾਂ ਨੂੰ ਪਾਕਿਸਤਾਨ ਵਿੱਚੋਂ ਬਾਹਰ ਕਿਉਂ ਧਕਣਾ ਚਾਹੁੰਦੇ ਸੀ ?

ਸਰ .ਫਰਾਂਸਿਸ : ਅਮਨ ਕਾਨੂੰਨ ਬਹਾਲ ਰੱਖਣ ਲਈ। ਕਿਉਂਕਿ ਉਹ ਪਹਿਲੇ ਹੀ ਪਾਕਿਸਤਾਨ ਛੋੜ ਰਹੇ ਸਨ, ਇਸ ਲਈ ਉਹਨਾਂ ਦਾ ਛੇਤੀ ਚਲੇ ਜਾਣਾ ਹੀ ਯੋਗ ਸੀ। ਇਸ ਨਾਲ ਅਮਨ ਕਾਨੂੰਨ ਦੀ ਸਮੱਸਿਆ ਹੱਲ ਹੋ ਜਾਣੀ ਸੀ। ਜੇ ਉਹ ਟਿਕੇ ਰਹਿੰਦੇ ਤਾਂ ਮੁਸਲਮਾਨਾਂ ਵੱਲੋਂ ਜੁਆਬੀ ਹਮਲੇ ਹੋਣੇ ਸਨ। ਇਸ ਤੋਂ ਵੱਧ ਇਹ ਕਿ ਹਿੰਦੂਆਂ ਦਾ ਵਤੀਰਾ ਅਚੰਭੇ ਭਰਿਆ ਸੀ। ਮੈਂ ਤੁਹਾਨੂੰ ਹਰੀਆਂਵਾਨ ਜ਼ਿਲ੍ਹਾ ਮੀਆਂਵਾਲੀ ਪਿੰਡ ਦੀ ਇਕ ਮਿਸਾਲ ਦੱਸਦਾ ਹਾਂ। ਇਸ ਪਿੰਡ ਦੇ ਹਿੰਦੂਆਂ ਨੇ ਇਕ ਮੁਨਾਰੇ ਵਿਚ ਅਸਲੇ ਅਤੇ ਬੰਦੂਕਾਂ ਸਹਿਤ ਕਿਲ੍ਹੇਬੰਦੀ ਕਰ ਲਈ ਅਤੇ ਮੁਸਲਮਾਨਾਂ ਨੂੰ ਪਿੰਡ ਛੱਡ ਜਾਣ ਲਈ ਆਖਿਆ। ਪਿੰਡ ਦੇ ਮੁਸਲਮਾਨ ਨੇੜਲੇ ਮਿਲਟਰੀ ਕੈਂਪ ਵਿਚ ਗਏ ਅਤੇ ਮਿਲਟਰੀ ਨੂੰ ਹਿੰਦੂਆਂ ਨੂੰ ਪਿੰਡ ਵਿੱਚੋਂ ਕੱਢ ਕੇ ਕੈਂਪ ਵਿਚ ਲਿਆਉਣ ਲਈ ਆਖਿਆ। ਮੁਸਲਿਮ ਮਿਲਟਰੀ ਹਿੰਦੂਆਂ ਨੂੰ ਜਦੋਂ ਉਥੋਂ ਕੱਢਣ ਆਈ ਤਾਂ ਹਿੰਦੂਆਂ ਨੂੰ ਸਾਰੇ ਹਥਿਆਰ ਤੇ ਅਸਲਾ ਮਿਲਟਰੀ ਦੇ ਹਵਾਲੇ ਲਈ ਕਿਹਾ ਗਿਆ ਤਾਂ ਜੋ ਉਹਨਾਂ ਨੂੰ ਉਥੋਂ ਕੱਢਿਆ ਜਾ ਸਕੇ, ਪਰ ਹਿੰਦੂਆਂ ਨੇ ਆਪਣੀ ਬੰਦੂਕਾਂ ਮਿਲਟਰੀ ਦੇ ਹਵਾਲੇ ਨਾ ਕੀਤੀਆਂ। ਪਿੰਡ ਦੇ ਇਕ ਪਾਸਿਉਂ ਮੁਸਲਮਾਨ ਦੀ ਇਕ ਭੀੜ ਨੇ ਇਹ ਜਾਣੇ ਬਿਨਾਂ ਕਿ ਮਿਲਟਰੀ ਉਥੇ ਹਾਜ਼ਰ ਹੈ, ਹਿੰਦੂਆਂ ਉੱਤੇ ਹਮਲਾ ਕਰ ਦਿੱਤਾ। ਹਿੰਦੂ ਆਪਣੀ ਸੁਰੱਖਿਅਤ ਥਾਂ ਵਿਚ ਆਪਣੀਆਂ ਇਸਤਰੀਆਂ ਅਤੇ ਬੱਚਿਆਂ ਨੂੰ ਖ਼ੁਦ ਖ਼ਤਮ ਕਰਕੇ ਬਾਹਰ ਆ ਗਏ। ਸਭ ਤੋਂ ਵੱਡੀ ਗੱਲ ਤਾਂ ਇਹ ਹੋਈ ਕਿ ਅਜਿਹੀ ਹਾਲਤ ਤੋਂ ਸਰਕਾਰ ਨੂੰ ਬਿਲਕੁਲ ਬੇਖ਼ਬਰ ਹੀ ਰੱਖਿਆ ਗਿਆ।

*ਲੇਖਕ* : ਸ਼ੇਖ਼ੂਪੁਰਾ ਦੇ ਕਤਲੇਆਮ ਬਾਰੇ ਤੁਹਾਡੀ ਰਾਏ ਕੀ ਹੈ ?

*ਸਰ ਫ਼ਰਾਂਸਿਸ* : ਮੈਨੂੰ ਇਸ ਬਾਰੇ ਕੋਈ ਯਾਦ ਨਹੀਂ।

*ਲੇਖਕ* : ਸ਼ੇਖ਼ੂਪੁਰਾ ਵਿਚ ਕੁਝ ਸੈਂਕੜੇ ਗ਼ੈਰ-ਮੁਸਲਮਾਨ ਮਾਰ ਦਿੱਤੇ ਗਏ ਸਨ।

*ਸਰ ਫ਼ਰਾਂਸਿਸ* : ਨਹੀਂ, ਮੈਨੂੰ ਇਸ ਬਾਰੇ ਕੋਈ ਪਤਾ ਨਹੀਂ।

*ਲੇਖਕ* : ਜਿਵੇਂ ਕਿ ਤੁਸੀਂ ਆਪਣੀ ਚਿੱਠੀ ਵਿਚ ਲਿਖਿਆ ਹੈ, ਤੁਸੀਂ ਨਹਿਰੂ ਤੇ ਪਟੇਲ ਦੀ ਪੱਛਮੀ ਪੰਜਾਬ ਦੀ ਫੇਰੀ ਦੇ ਹੱਕ ਵਿਚ ਕਿਉਂ ਨਹੀਂ ਸੀ ?

*ਸਰ ਫ਼ਰਾਂਸਿਸ* : ਕੀ ਮੈਂ ਇਹ ਲਿਖਿਆ ਹੈ ? ਮੈਨੂੰ ਕੁਝ ਯਾਦ ਨਹੀਂ।

*ਲੇਖਕ* : ਮੈਂ ਆਪਣੇ ਬਰੀਫ਼ ਕੇਸ ਵਿੱਚੋਂ ਮੁੜ ਖੋਸਲਾ ਦੀ ਪੁਸਤਕ ਕੱਢੀ ਅਤੇ ਸਰ ਫ਼ਰਾਂਸਿਸ ਨੂੰ ਉਹ ਚਿੱਠੀ ਤੇ ਵਿਸ਼ੇਸ਼ ਕਰਕੇ ਉਹ ਪੈਰਾ ਦਿਖਾਇਆ, ਜਿਸ ਵਿਚ ਨਹਿਰੂ ਅਤੇ ਪਟੇਲ ਬਾਰੇ ਲਿਖਿਆ ਹੋਇਆ ਸੀ।

*ਸਰ ਫ਼ਰਾਂਸਿਸ* : ਹਾਂ, ਸਾਡੇ ਕੋਲ ਉਹਨਾਂ ਦੀ ਸੁਰੱਖਿਆ ਲਈ ਮਿਲਟਰੀ ਨਹੀਂ ਸੀ। ਉਹਨਾਂ ਦਿਨਾਂ ਵਿਚ ਮਿਲਟਰੀ ਦੀ ਸੁਰੱਖਿਆ ਤੋਂ ਬਿਨਾਂ ਨਹੀਂ ਜਾ ਸਕਦੇ ਸਨ। ਦੂਜਾ ਨਹਿਰੂ ਨੂੰ ਅਫ਼ਸਰਾਂ ਨੂੰ ਝਾੜ ਪਾਉਣ ਦੀ ਭੈੜੀ ਆਦਤ ਸੀ। ਨਹਿਰੂ ਨੇ ਸ਼ੇਖ਼ੂਪੁਰਾ ਨਾਲ ਬੁਰਾ ਵਿਹਾਰ ਕੀਤਾ, ਖ਼ਾਸ ਕਰਕੇ ਬਰਤਾਨਵੀ ਡਿਪਟੀ ਕਮਿਸ਼ਨਰ ਨਾਲ (ਉਸ ਦਾ ਨਾਂ ਡਿਕਜ਼ੇ ਡਿਨਜ਼ੇ ਸੀ)।

*ਲੇਖਕ* : ਹਾਂ, ਮੈਂ ਇਕ ਵਾਰੀ ਸਿਵਲ ਅਤੇ ਮਿਲਟਰੀ ਗਜ਼ਟ ਵਿਚ ਪੜ੍ਹਿਆ ਸੀ ਕਿ ਵਜ਼ੀਰ ਪਰਸਪਰ ਵਿਰੋਧੀ ਹੁਕਮ ਚਾੜ੍ਹ ਦੇਂਦੇ ਸਨ। ਉਹਨਾਂ ਨੂੰ ਕਾਰਜ ਪ੍ਰਣਾਲੀ (ਅਮਲ) ਦਾ ਪਤਾ ਨਹੀਂ ਸੀ। ਅਸਲ ਸਮੱਸਿਆ ਇਹ ਸੀ ਕਿ ਜਿਨਾਹ ਨੂੰ ਪੰਜਾਬ ਮਸਲਿਆਂ ਸੰਬੰਧੀ ਦਿਨ-ਬਦਿਨ ਵਿਗੜਦੇ ਹਾਲਾਤ ਸੰਬੰਧੀ ਸਲਾਹ ਦੇਣ ਲਈ ਸਰ ਫ਼ਜ਼ਲ ਹੁਸੈਨ ਜਾਂ ਸਰ ਸਿਕੰਦਰ ਵਰਗਾ ਕੋਈ ਪੰਜਾਬੀ ਮੁਸਲਮਾਨ ਨਹੀਂ ਸੀ।

*ਸਰ ਫ਼ਰਾਂਸਿਸ* : ਕੀ ਤੁਸੀਂ ਸਮਝਦੇ ਹੋ ਕਿ ਜਿਨਾਹ ਕਿਸੇ ਕੋਲੋਂ ਸਲਾਹ ਲੈਣ ਵਾਲਾ ਬੰਦਾ ਸੀ ? ਸ਼ੌਕਤ ਹਾਯਾਤ ਵਰਗੇ ਬੰਦੇ ਉਸਦੇ ਸਾਹਮਣੇ ਮੂੰਹ ਖੋਲ੍ਹਣ ਦਾ ਹੀਆ ਨਹੀਂ ਕਰਦੇ ਸਨ। ਫ਼ਸਾਦਾਂ ਸੰਬੰਧੀ ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਭੇਤ ਕਿਸੇ ਕੋਲੋਂ ਛੁਪਿਆ ਨਹੀਂ ਸੀ ਕਿ ਰਿਫ਼ਿਊਜੀ ਆਪਣੀਆਂ ਮੁਸੀਬਤਾਂ ਹਮੇਸ਼ਾ ਵਧਾਅ ਚੜ੍ਹਾਅ ਕੇ ਦੱਸਦੇ ਸਨ। ਮੈਨੂੰ ਇਸ ਲਈ ਸਾਰੀ ਹਾਲਤ ਦਾ ਪਤਾ ਹੈ, ਕਿਉਂਕਿ ਸਾਰੀਆਂ ਮਹੱਤਵਪੂਰਨ ਮੀਟਿੰਗਾਂ ਲਾਹੌਰ ਵਿਚ ਮੇਰੀ ਕੋਠੀ ਵਿਚ ਹੀ ਹੋਈਆਂ, ਜਿਨ੍ਹਾਂ ਵਿਚ ਨਹਿਰੂ, ਪਟੇਲ, ਲਾਰਡ ਮਾਊਂਟਬੇਟਨ ਅਤੇ ਜਿਨਾਹ ਸ਼ਾਮਲ ਹੋਏ। ਇਕ ਵਾਰੀ ਪੀ.ਐਨ. ਥਾਪਰ ਨੇ ਵੀ ਮੇਰੀ ਗੱਲ ਨਾਲ ਸਹਿਮਤੀ ਪ੍ਰਗਟਾਈ ਕਿ ਰਿਫ਼ਿਊਜੀਆਂ ਦੇ ਲੇਖੇ-ਜੋਖੇ ਉੱਤੇ ਬਹੁਤਾ ਵਿਸ਼ਵਾਸ ਨਾ ਕੀਤਾ ਜਾਵੇ। ਰਿਫ਼ਿਊਜੀ ਹਮੇਸ਼ਾ ਘਟਨਾਵਾਂ ਦਾ ਵੇਰਵਾ ਵਧਾਅ ਚੜ੍ਹਾਅ ਕੇ ਦੱਸਦੇ ਸਨ। ਤੁਸੀਂ ਪੱਛਮੀ ਪੰਜਾਬ ਦੇ ਨਾਲ ਪ੍ਰਬੰਧ ਦੀ ਗੱਲ ਕਰ ਰਹੇ ਸੀ। ਮੇਰੇ ਖ਼ਿਆਲ ਅਨੁਸਾਰ ਪੂਰਬੀ ਪੰਜਾਬ ਦੀ ਪੁਲਿਸ ਪੱਛਮੀ ਪੁਲਿਸ ਨਾਲੋਂ ਵਧੇਰੇ ਚੌਕੰਨੀ ਸੀ।

*ਲੇਖਕ* : ਮੈਂ ਤੁਹਾਡੇ ਨਾਲ ਸਹਿਮਤ ਹਾਂ, ਕਿਉਂਕਿ ਸਾਂਝੇ ਪੰਜਾਬ ਦੀ ਪੁਲਿਸ ਵਿਚ 90% ਭਰਤੀ ਮੁਸਲਮਾਨਾਂ ਦੀ ਸੀ। ਦੇਸ਼ ਦੇ ਬਟਵਾਰੇ ਪਿੱਛੋਂ ਮੁਸਲਮਾਨ ਪੁਲਿਸ ਪੂਰਬੀ ਪੰਜਾਬ ਵਿੱਚੋਂ ਨਿਕਲ ਆਈ। ਪੂਰਬੀ ਪੰਜਾਬ ਦੀ ਸਾਰੀ

ਪੁਲਿਸ ਦੀ ਨਵੀਂ ਭਰਤੀ ਕਰਨੀ ਪਈ। ਪੂਰਬੀ ਪੰਜਾਬ ਦੀ ਪੁਲਿਸ ਦੀ ਭਰਤੀ ਰਿਫ਼ਿਊਜੀਆਂ ਵਿੱਚੋਂ ਹੀ ਕੀਤੀ ਗਈ, ਜੋ ਦੰਗੇ ਫ਼ਸਾਦਾਂ ਦੀ ਮਾਰ ਹੇਠ ਆਏ ਸਨ।

*ਲੇਖਕ* : ਅਸੀਂ ਦਰਿਆ ਥੇ (Tay) ਦੇ ਕੰਢੇ ਸੈਰ ਨੂੰ ਤੁਰ ਪਏ। ਇਹ ਦਰਿਆ ਸਰ ਫ਼ਰੈਂਕ ਦੇ ਸੁੰਦਰ ਘਰ ਐਸਪਲਾਂਡੇ ਦੇ ਬਿਲਕੁਲ ਅੱਗਿਉਂ ਦੀ ਵਗਦਾ ਹੈ। ਸਰ ਫ਼ਰਾਂਸਿਸ ਨੇ ਆਪਣੇ ਕੁੱਤੇ ਨੂੰ ਵੀ ਨਾਲ ਲੈ ਲਿਆ, ਜਿਸ ਦੇ ਗਲ ਵਿਚ ਪਟਾ ਪਾਇਆ ਹੋਇਆ ਸੀ। ਪਹਿਲਾਂ ਉਸ ਨੇ ਕੁੱਤੇ ਬਾਰੇ ਗੱਲਾਂ ਕੀਤੀਆਂ ਤੇ ਫਿਰ ਅਸੀਂ ਪਹਿਲਾਂ ਵਾਲੀਆਂ ਗੱਲਾਂ ਵੱਲ ਪਰਤ ਪਏ।

*ਸਰ ਫ਼ਰਾਂਸਿਸ* : ਇਕ ਪੰਜਾਬ ਸਰਹੱਦੀ ਬਲ ਵੀ ਸੰਗਠਿਤ ਕੀਤਾ ਗਿਆ ਸੀ, ਪਰ ਉਹ ਅਸਫਲ ਰਿਹਾ। ਮਿਲੀਆਂ-ਜੁਲੀਆਂ ਰਜਮੈਂਟਾਂ ਦੀ ਕਮਾਨ ਵੀ ਜਨਰਲ ਰੀਸ (Rees) ਨੂੰ ਸੰਭਾਲੀ ਗਈ ਸੀ। ਇਹਨਾਂ ਮੁਸਲਿਮ ਗੋਰਖਾ ਅਤੇ ਸਿੱਖ ਰਜਮੈਂਟਾਂ ਨੂੰ ਪਤਾ ਸੀ ਕਿ ਅੰਗਰੇਜ਼ ਚਲੇ ਗਏ ਹਨ ਅਤੇ ਉਹਨਾਂ ਨਵੇਂ ਨਵੇਂ ਮਾਲਕਾਂ ਹੇਠ ਨੌਕਰੀ ਕਰਨੀ ਹੈ ਅਤੇ ਇਕ ਦੂਜੇ ਨਾਲ ਲੜਨਾ ਹੈ। ਮੈਨੂੰ ਪਤਾ ਸੀ ਕਿ ਇਸ ਤਰ੍ਹਾਂ ਇਹਨਾਂ ਖ਼ਤਰਨਾਕ ਹਾਲਤ ਪੈਦਾ ਕਰ ਦੇਣੀ ਹੈ।

*ਲੇਖਕ* : ਮੁਆਫ਼ ਕਰਨਾ, ਜਿਥੋਂ ਤਕ ਮੇਰਾ ਖ਼ਿਆਲ ਹੈ ਪੰਜਾਬੀ ਸਰਹੱਦੀ ਫ਼ੌਜ ਦੀ ਸਥਾਪਨਾ ਬਟਵਾਰਾ ਕੌਂਸਲ ਨੇ ਕੀਤੀ ਸੀ, ਜਿਸ ਵਿਚ ਜਿਨਾਹ, ਪਟੇਲ ਅਤੇ ਹੋਰ ਲੀਡਰ ਵੀ ਹਾਜ਼ਰ ਸਨ।

*ਸਰ ਫ਼ਰਾਂਸਿਸ* : ਹਾਂ, ਮੈਨੂੰ ਪਤਾ ਹੈ, ਪਰ ਇਹ ਫ਼ੌਜ ਅਸਫਲ ਸੀ। ਮੈਂ ਇਸ ਫ਼ੌਜ ਵਿਰੁੱਧ ਇਕ ਸਖ਼ਤ ਚਿੱਠੀ ਲਿਖੀ ਸੀ। ਮੈਂ ਮਾਊਂਟਬੇਟਨ ਨੂੰ ਲਿਖਿਆ ਸੀ ਕਿ ਜੇ ਤੁਸੀਂ ਫ਼ਸਾਦਾਂ ਨੂੰ ਖ਼ਤਮ ਕਰਨ ਲਈ ਵਚਨਬੱਧ ਹੋ ਤਾਂ ਕਰਾਚੀ ਤੋਂ ਬਰਤਾਨਵੀ ਫ਼ੌਜ ਤਲਬ ਕਰੋ। ਇਹ ਜਿਹੜੀ ਫ਼ੌਜ ਤੁਸਾਂ ਖੜੀ ਕੀਤੀ ਹੈ ਇਹ ਆਪਣਾ ਕੰਮ ਨਹੀਂ ਕਰ ਰਹੀ ਸੀ, ਕਿਉਂਕਿ ਇਹ ਨਾ ਤਾਂ ਪਾਕਿਸਤਾਨ ਅਤੇ ਨਾ ਹੀ ਹਿੰਦੁਸਤਾਨ ਦੇ ਅਧੀਨ ਹੈ। ਇਸ ਦੀ ਤਾਂ 'ਨਾ ਘਰ ਦਾ ਨਾ ਘਾਟ ਦਾ' ਵਾਲੀ ਗੱਲ ਹੈ। ਦੋਹਾਂ ਸਰਕਾਰਾਂ ਨੂੰ ਅਮਨ-ਅਮਾਨ ਰੱਖਣ ਦੀ ਜ਼ਿੰਮੇਦਾਰੀ ਸੌਂਪੀ ਜਾਵੇ। ਜਿਨਾਹ ਨੇ ਮੇਰੇ ਇਸ ਨੋਟ ਦਾ ਮਖ਼ੌਲ ਉਡਾਇਆ ਅਤੇ ਮਾਊਂਟਬੇਟਨ ਖ਼ੁਦ ਲਾਹੌਰ ਇਹ ਸੁਝਾਅ ਲੈ ਕੇ ਪੁੱਜਾ ਅਤੇ ਸਰਹੱਦੀ ਫ਼ੌਜ ਖ਼ਤਮ ਕਰ ਦਿੱਤੀ ਗਈ।

*ਲੇਖਕ* : ਨਹੀਂ ਜਨਾਬ, ਇਹ ਫ਼ੋਰਸ 31 ਅਗਸਤ (ਰਾਤ) ਨੂੰ ਖ਼ਤਮ ਕੀਤੀ ਗਈ ਸੀ।

*ਸਰ ਫ਼ਰਾਂਸਿਸ* : ਹਾਂ, ਇਹ ਤਾਰੀਖ਼ ਠੀਕ ਹੋ ਸਕਦੀ ਹੈ। ਮੈਨੂੰ ਤਾਰੀਖ਼ ਯਾਦ ਨਹੀਂ।

*ਲੇਖਕ* : ਮੈਂ ਤੁਹਾਥੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਦੋਹਾਂ ਪਾਸਿਆਂ ਲਈ ਇਕ ਸਾਂਝਾ ਗਵਰਨਰ ਜਨਰਲ ਹੁੰਦਾ ਤਾਂ ਸਭ ਕਜ਼ੀਏ ਮੁੱਕ ਜਾਣੇ ਸਨ। ਕਸ਼ਮੀਰ ਦੀ ਸਮੱਸਿਆ ਵੀ ਖੜੀ ਨਾ ਹੁੰਦੀ ਅਤੇ ਸਿੱਖਾਂ ਨੂੰ ਵੀ ਪਾਕਿਸਤਾਨ ਵਿਚਲੇ ਆਪਣੇ ਪਵਿੱਤਰ ਗੁਰਧਾਮਾਂ ਦੇ ਦਰਸ਼ਨਾਂ ਦੇ ਕੁਝ ਅਧਿਕਾਰ ਵੀ ਮਿਲ ਜਾਂਦੇ।

*ਸਰ ਫ਼ਰਾਂਸਿਸ* : ਇਸ ਵਿਵਸਥਾ ਨੇ ਸਫਲ ਨਹੀਂ ਹੋਣਾ ਸੀ। ਉਸ ਵੇਲੇ ਦੀ ਹਾਲਤ ਵਿਚ ਸਾਂਝਾ ਗਵਰਨਰ ਜਨਰਲ ਸੰਭਵ ਹੀ ਨਹੀਂ ਸੀ। ਜਿਥੋਂ ਤਕ ਕਸ਼ਮੀਰ ਦਾ ਮਾਮਲਾ ਹੈ, ਮੈਂ ਜਿਨਾਹ ਨੂੰ ਕਸ਼ਮੀਰ ਦੇ ਬਟਵਾਰੇ ਬਾਰੇ ਵੀ ਮੰਨ ਜਾਣ ਲਈ ਆਖਿਆ ਸੀ, ਪਰ ਜਿਨਾਹ ਪੰਜਾਬ ਹੱਦਬੰਦੀ ਕਮਿਸ਼ਨ ਦੇ ਫ਼ੈਸਲੇ 'ਤੇ ਹੀ ਛਿੱਥਾ ਪਿਆ ਹੋਇਆ ਸੀ। ਉਸ ਦਾ ਕਹਿਣਾ ਸੀ, "ਮੈਨੂੰ ਹੋਰ ਹੱਦਬੰਦੀ ਮਿਸ਼ਨ ਨਹੀਂ ਚਾਹੀਦੇ।"

*ਲੇਖਕ* : ਸਰ ਫ਼ਰਾਂਸਿਸ ਤੋਂ ਵਿਦਾ ਹੋਣ ਲੱਗਿਆਂ ਜਦੋਂ ਮੈਂ ਉਸ ਦਾ ਧੰਨਵਾਦ ਕੀਤਾ ਤਾਂ ਉਸ ਨੇ ਇਹ ਆਖ਼ਰੀ ਸ਼ਬਦ ਕਹੇ : "ਗੁਡਬਾਈ ਟੂ ਆਲ ਪੰਜਾਬੀਜ਼" (ਸਾਰੇ ਪੰਜਾਬੀਆਂ ਨੂੰ ਅਲਵਿਦਾ)।

## (ਅ) ਮੇਜਰ ਜੇ.ਐਮ. ਸ਼ਾਰਟ

1964 ਵਿਚ ਜਦੋਂ ਮੈਂ ਛੇ ਮਹੀਨੇ ਲਈ ਖੋਜ ਕਾਰਨਾਂ ਲਈ ਪੰਜਾਬ ਸਰਕਾਰ ਦੀ ਸਰਪ੍ਰਸਤੀ ਹੇਠ ਇੰਗਲੈਂਡ ਜਾਣ ਦੀ ਤਿਆਰੀ ਵਿਚ ਰੁਝਾ ਹੋਇਆ ਸਾਂ ਤਾਂ ਮੈਂ ਮਾਸਟਰ ਤਾਰਾ ਸਿੰਘ ਨੂੰ ਉਹਨਾਂ ਦੇ ਜਾਣ-ਪਹਿਚਾਣ ਵਾਲੇ ਕੁਝ ਵਿਅਕਤੀਆਂ ਦੇ ਨਾਂ ਚਿੱਠੀਆਂ ਦੇਣ ਲਈ ਬੇਨਤੀ ਕੀਤੀ। ਉਹਨਾਂ ਕਿਰਪਾ ਕੀਤੀ ਤੇ ਮੈਨੂੰ ਮੇਜਰ ਜੇ.ਐਮ. ਸ਼ਾਰਟ ਦੇ ਨਾਂ 'ਤੇ ਹਵਾਲਾ ਪੱਤਰ ਦਿੱਤਾ, ਜਿਸ ਵਿਚ ਇੰਗਲੈਂਡ ਵਿੱਚੋਂ ਸਿੱਖ ਇਤਿਹਾਸ ਸੰਬੰਧੀ ਖੋਜ ਸਮੱਗਰੀ ਇਕੱਠੀ ਕਰਨ ਆ ਰਹੇ ਸਿੱਖ ਇਤਿਹਾਸਕਾਰ ਵਜੋਂ ਮੇਰੀ ਜਾਣ-ਪਛਾਣ ਕਰਾਈ ਗਈ ਸੀ। ਸੁਭਾਵਿਕ ਹੀ ਇਸ ਯਾਤਰਾ ਦੌਰਾਨ ਮੈਂ ਮੇਜਰ ਜੇ.ਐਮ. ਸ਼ਾਰਟ ਨਾਲ ਸੰਪਰਕ ਕੀਤਾ ਅਤੇ ਉਹਨਾਂ ਮੇਰੀ ਖੋਜ ਸਮੱਗਰੀ ਇਕੱਠੀ ਕਰਨ ਵਿਚ ਮਦਦ ਵੀ ਕੀਤੀ। ਉਸਨੇ ਮੇਰੀ ਜਾਣ-ਪਛਾਣ ਹੈਲਿਨ ਲੇਡੀ ਹਾਰਡਿੰਗ ਨਾਲ ਕਰਾਈ, ਜੋ ਭਾਰਤ ਦੇ ਰਹਿ ਚੁੱਕੇ ਵਾਇਸਰਾਇ ਹਾਰਡਿੰਗ (1910-1916) ਦੀ ਪੋਤ-ਨੂੰਹ ਸੀ। ਵਾਇਸਰਾਇ ਹਾਰਡਿੰਗ ਸਰ ਹੈਨਰੀ ਹਾਰਡਿੰਗ ਦਾ ਪੋਤਾ ਸੀ ਅਤੇ ਹੈਨਰੀ ਹਾਰਡਿੰਗ 1945-46 ਵਿਚ ਹੋਈ ਪਹਿਲੀ ਐਂਗਲੋ-ਸਿੱਖ ਜੰਗ ਵਿਚ ਹਿੱਸਾ ਲਿਆ ਸੀ। ਇਸ ਪਰਿਵਾਰ ਦੇ ਹਾਰਡਿੰਗ ਇਤਿਹਾਸਕ ਦਸਤਾਵੇਜ਼ ਪੈਨਹਰਟਸ ਨਾਂ ਦੀ ਥਾਂ 'ਤੇ ਸਾਂਭੇ ਪਏ ਸਨ। ਇਹ ਥਾਂ ਮੇਜਰ ਸ਼ਾਰਟ ਦੇ ਪਿੰਡ ਬਿਰਚਡੈਨ ਕਾਰਨਰ ਦੇ ਨੇੜੇ ਹੀ ਪੈਂਦੀ ਸੀ। ਮੈਂ ਹਾਰਡਿੰਗ ਪਰਿਵਾਰ ਦੇ ਇਹਨਾਂ ਦਸਤਾਵੇਜ਼ਾਂ ਦੀ ਪੜਤਾਲ ਕਰਨ ਵਿਚ ਸਫਲ ਰਿਹਾ ਅਤੇ ਪਿੱਛੋਂ *Harding Papers Relating to Punjab* ਨਾਂ ਦੀ ਪੁਸਤਕ ਦੀ ਰਚਨਾ ਕੀਤੀ, ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪ੍ਰਕਾਸ਼ਿਤ ਕੀਤੀ।

ਕਿਉਂਕਿ ਮੇਰੀ ਰੁਚੀ 1947 ਦੇ ਪੰਜਾਬ ਦੇ ਬਟਵਾਰੇ ਵਿਚ ਸੀ, ਇਸ ਲਈ ਮੈਂ ਮੇਜਰ ਸ਼ਾਰਟ ਨੂੰ ਪੰਜਾਬ ਦੇ ਬਟਵਾਰੇ ਸੰਬੰਧੀ ਕਈ ਪ੍ਰਸ਼ਨ ਪੁੱਛੇ। ਇਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਮੇਜਰ ਸ਼ਾਰਟ ਨੂੰ 1947 ਵਿਚ ਪੰਜਾਬ ਮਾਮਲਿਆਂ ਦਾ ਮਾਹਿਰ ਮੰਨਿਆ ਜਾਂਦਾ ਸੀ। ਮੇਜਰ ਜੇ.ਐਮ. ਸ਼ਾਰਟ ਨੇ ਸੈਨਾ ਦੀ XI ਸਿੱਖ ਪਲਟਨ ਵਿਚ ਨੌਕਰੀ ਕੀਤੀ ਸੀ ਤੇ 1931 ਵਿਚ ਸੇਵਾ-ਮੁਕਤ ਹੋਇਆ ਸੀ। ਉਸ ਨੂੰ 1940 ਵਿਚ ਦੁਬਾਰਾ ਨੌਕਰੀ 'ਤੇ ਬੁਲਾ ਲਿਆ ਗਿਆ ਸੀ, ਕਿਉਂਕਿ ਸੈਂਟਰਲ ਇੰਡੀਆ ਹਾਰਸ ਦੇ ਸਿੱਖ ਸੁਕਾਰਡਨ ਦੇ ਸਿਪਾਹੀਆਂ ਨੇ ਮਿਡਲ ਈਸਟ (ਮੱਧ ਪੂਰਬ) ਜਾਣ ਤੋਂ ਨਾਂਹ ਕਰ ਦਿੱਤੀ ਸੀ। ਉਸ ਨੇ ਸਿੱਖ ਸਿਪਾਹੀਆਂ ਦੀ ਸਰਕਾਰ ਪ੍ਰਤਿ ਵਫ਼ਾਦਾਰੀ ਬਹਾਲ ਕਰਨ ਵਿਚ ਸਫਲਤਾ ਹਾਸਲ ਕੀਤੀ। ਵਿਸ਼ਵ ਯੁੱਧ ਦੌਰਾਨ ਅਕਾਲੀਆਂ ਦੇ ਕਾਂਗਰਸ ਪੱਖੀ ਰਵੱਈਏ ਕਾਰਨ ਫ਼ੌਜ ਵਿਚ ਸਿੱਖਾਂ ਦੀ ਭਰਤੀ ਉੱਤੇ ਮਾੜਾ

ਅਸਰ ਪੈਣਾ ਸੀ ਤਾਂ ਮੇਜਰ ਸ਼ਾਰਟ ਅਕਾਲੀ ਲੀਡਰਾਂ ਨੂੰ ਜ਼ੋਰ ਦੇ ਕੇ ਫ਼ੌਜ ਵਿਚ ਸਿੱਖਾਂ ਦੀ ਭਰਤੀ ਸੰਬੰਧੀ ਹਾਂ-ਪੱਖੀ ਰੁਝਾਨ ਉਸਾਰਣ ਵਿਚ ਸਫਲ ਹੋਇਆ ਸੀ।

ਮੇਜਰ ਸ਼ਾਰਟ ਅਕਾਲੀਆਂ ਅਤੇ ਪੰਜਾਬ ਦੀ ਯੂਨੀਅਨਿਸਟ ਸਰਕਾਰ ਵਿਚ ਆਪਸੀ ਸਾਂਝ ਪੈਦਾ ਕਰਨ ਵਿਚ ਹੀ ਸਫਲ ਰਿਹਾ ਸੀ, ਜਿਸ ਨਾਲ ਸਰ ਸਿਕੰਦਰ-ਬਲਦੇਵ ਸਿੰਘ ਸਮਝੌਤਾ ਸਿਰੇ ਚੜ੍ਹਿਆ ਸੀ। ਜਦੋਂ ਸਰ ਸਟੈਫੋਰਡ ਕ੍ਰਿਪਸ 1942 ਵਿਚ ਭਾਰਤ ਆਇਆ ਤਾਂ ਵੀ ਮੇਜਰ ਸ਼ਾਰਟ ਉਸ ਨਾਲ ਸੀ।

ਉਹ 1946 ਵਿਚ ਭਾਰਤ ਆਏ ਕੈਬਨਿਟ ਮਿਸ਼ਨ ਨਾਲ ਵੀ ਆਇਆ। ਇਹਨਾਂ ਦੋਹਾਂ ਮੌਕਿਆਂ 'ਤੇ ਉਸ ਨੇ ਸਿੱਖ ਮੁੱਦਿਆਂ ਨੂੰ ਸਫਲਤਾ ਸਹਿਤ ਪੇਸ਼ ਕੀਤਾ। ਮੈਂ ਮੇਜਰ ਸ਼ਾਰਟ ਨੂੰ ਇਹ ਪ੍ਰਸ਼ਨ ਪੁੱਛੇ :

*ਲੇਖਕ* : ਤੁਸੀਂ 1942 ਵਿਚ ਕ੍ਰਿਪਸ ਮਿਸ਼ਨ ਨਾਲ ਭਾਰਤ ਆਏ ਅਤੇ 1944 ਵਿਚ ਕੈਬਨਿਟ ਮਿਸ਼ਨ ਨਾਲ ਵੀ ਆਏ, ਪਰ ਜਦੋਂ ਲਾਰਡ ਮਾਊਂਟਬੇਟਨ ਸੱਤਾ ਬਦਲੀ ਲਈ ਭਾਰਤ ਆਇਆ ਤਾਂ ਤੁਸੀਂ ਨਾਲ ਕਿਉਂ ਨਹੀਂ ਸੀ ?

*ਮੇਜਰ ਸ਼ਾਰਟ* : ਲਾਰਡ ਮਾਊਂਟਬੇਟਨ ਨੇ ਮੈਨੂੰ ਇੰਟਰਵਿਊ ਲਈ ਸੱਦਿਆ ਸੀ, ਪਰ ਚੁਣਿਆ ਨਹੀਂ ਸੀ। ਪਿੱਛੋਂ ਜਦੋਂ ਉਸ ਨੂੰ ਸਿੱਖਾਂ ਨੂੰ ਸ਼ਾਂਤ ਕਰਨ ਦੀ ਲੋੜ ਪਈ ਤਾਂ ਜੁਲਾਈ 1947 ਵਿਚ ਉਸ ਨੇ ਮੇਰੇ ਨਾਂ ਦੀ ਸਿਫ਼ਾਰਸ਼ ਕੀਤੀ। ਇਸ ਗੱਲ ਦੀ ਪਹਿਲ ਸ: ਬਲਦੇਵ ਸਿੰਘ ਨੇ ਕੀਤੀ ਸੀ, ਜੋ ਅੰਤ੍ਰਿਮ ਸਰਕਾਰ ਵਿਚ ਸੀ।

*ਲੇਖਕ* : 1947 ਵਿਚ ਮੁਸਲਿਮ ਲੀਗ ਅਤੇ ਕਾਂਗਰਸ ਵਾਂਗ ਸਿੱਖਾਂ ਨੇ ਵੱਧ ਤੋਂ ਵੱਧ ਹੱਕ ਲੈਣ ਲਈ ਜ਼ੋਰ ਕਿਉਂ ਨਾ ਪਾਇਆ ?

*ਮੇਜਰ ਸ਼ਾਰਟ* : ਆਮ ਸਿੱਖ ਲੋਕਾਂ ਅਤੇ ਕੁਝ ਸਿੱਖ ਲੀਡਰਾਂ ਦਾ ਵੀ ਇਹ ਵਿਸ਼ਵਾਸ ਸੀ ਕਿ ਉਹਨਾਂ ਅੰਗਰੇਜ਼ਾਂ ਦੀ ਮਦਦ (ਸੇਵਾ ਫ਼ੌਜ ਵਿਚ) ਕੀਤੀ ਹੈ, ਇਸ ਲਈ ਬ੍ਰਿਟਿਸ਼ ਸਰਕਾਰ ਉਹਨਾਂ ਦੇ ਹੱਕਾਂ ਦਾ ਖ਼ਿਆਲ ਰੱਖੇਗੀ।

ਫਿਰ ਮੈਂ ਉਸ ਨੂੰ ਕੁਝ ਹੋਰ ਪ੍ਰਸ਼ਨ ਪੁੱਛੇ ਅਤੇ ਉੱਤਰ ਵਿਚ ਉਸ ਨੇ ਇਕ ਲੰਬਾ ਬਿਆਨ ਦਿੱਤਾ। ਮੈਂ ਉਸ ਨੂੰ ਕਿਹਾ ਕਿ ਇਹ ਬਿਆਨ ਬਹੁਤਾ ਸਪੱਸ਼ਟ ਨਹੀਂ। ਉਸ ਨੇ ਫਿਰ ਮੇਰੀ ਬੇਨਤੀ ਮੰਨ ਕੇ ਇਕ ਹੋਰ ਬਿਆਨ ਦਿੱਤਾ, ਜੋ ਛੋਟਾ ਤੇ ਸਪੱਸ਼ਟ ਸੀ। ਇਹ ਮੈਨੂੰ ਭਾਰਤ ਪਰਤਣ ਤੋਂ ਪਹਿਲਾਂ ਦਿੱਤਾ ਗਿਆ ਸੀ। ਕੁਝ ਸਮੇਂ ਪਿੱਛੋਂ ਮੈਨੂੰ ਮੇਜਰ ਸ਼ਾਰਟ ਦੀ ਤਾਰ ਆਈ ਕਿ ਮੈਂ ਉਸ ਦੀ ਦੂਜੀ ਸਟੇਟਮੈਂਟ ਨਾ ਛਾਪਾਂ, ਕਿਉਂਕਿ ਇਸ ਨਾਲ ਉਸ ਲਈ ਪਰੇਸ਼ਾਨੀ ਪੈਦਾ ਹੋ ਜਾਵੇਗੀ। ਮੈਂ ਉਸ ਨੂੰ 1964 ਵਿਚ ਲਿਖੀ ਚਿੱਠੀ ਰਾਹੀਂ ਵਿਸ਼ਵਾਸ ਦੁਆਇਆ ਕਿ ਮੈਂ ਹਾਲੇ ਇਸ ਨੂੰ ਛਪਵਾਉਣ ਦੀ ਕੋਈ ਇੱਛਾ ਨਹੀਂ ਰੱਖਦਾ। 1969 ਵਿਚ ਉਸ ਦੇ ਚਲਾਣਾ ਕਰ ਜਾਣ ਪਿੱਛੋਂ ਇਹ ਸਟੇਟਮੈਂਟ 1972 ਵਿਚ ਛਪੀ, ਜਦੋਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਮੇਰੀ *Partition of Punjab* ਨਾਂ ਦੀ ਪੁਸਤਕ ਛਾਪੀ।

ਇੰਗਲੈਂਡ ਪਹੁੰਚ ਕੇ ਮੈਂ ਸਭ ਤੋਂ ਪਹਿਲਾਂ ਮੇਜਰ ਜੇ.ਐਮ. ਸ਼ਾਰਟ ਨੂੰ ਉਸ ਦੇ ਪਿੰਡ ਬਿਰਚਡੈਨ ਕਾਰਨਰ, ਗਰੂਮਬਰਿਜ, ਸਨਸੈਕਸ ਵਿਚ 24 ਮਈ, 1964 ਨੂੰ ਮਿਲਿਆ। ਉਸ ਨਾਲ ਹੇਠ ਲਿਖੀ ਵਾਰਤਾ ਹੋਈ :

*ਲੇਖਕ* : ਮੇਜਰ ਖਿਮਾ ਕਰਨਾ ਜੁ ਮੈਂ ਪੁੱਛਾਂ ਕਿ ਜਦੋਂ ਤੁਸੀਂ 1947 ਵਿਚ ਆਖ਼ਰੀ ਵਾਰ ਭਾਰਤ ਗਏ ਤਾਂ ਤੁਹਾਡਾ ਅਹੁਦਾ ਉਸ ਵੇਲੇ ਕੀ ਸੀ ?

*ਮੇਜਰ ਸ਼ਾਰਟ* : ਮੈਂ 1930 ਵਿਚ ਫ਼ੌਜ ਵਿੱਚੋਂ ਰਿਟਾਇਰ ਹੋਇਆ ਸਾਂ। ਉਦੋਂ ਤੋਂ ਲੈ ਕੇ ਜਦੋਂ ਵੀ ਕੋਈ ਸਮੱਸਿਆ ਉੱਠਦੀ, ਮੈਨੂੰ ਭਾਰਤ ਵਿਚ ਬੁਲਾਇਆ ਜਾਂਦਾ ਸੀ। ਮੈਨੂੰ 1942 ਵਿਚ ਹਿੰਦੁਸਤਾਨ ਬੁਲਾਇਆ ਗਿਆ ਕਿ ਮੈਂ ਸਿੱਖਾਂ ਨਾਲ ਸਮਝੌਤਾ ਕਰਾਵਾਂ ਤੇ ਸਿੱਖਾਂ ਦੀ ਫ਼ੌਜ ਵਿਚ ਭਰਤੀ ਲਈ ਸਰਕਾਰ ਦੀ ਮਦਦ ਕਰਾਂ। ਮੇਰੇ ਬਾਰੇ ਕੁਝ ਗ਼ਲਤ ਫ਼ਹਿਮੀ ਪੈਦਾ ਹੋ ਗਈ ਤੇ ਮੈਨੂੰ ਲਾਰਡ ਲਿਨਿਹਿਥਗੋ (Lord Linhithgow) ਨੇ ਵਾਪਸ ਭੇਜ ਦਿੱਤਾ। 1946 ਵਿਚ ਮੈਂ ਕੈਬਨਿਟ ਮਿਸ਼ਨ ਵਿਚ ਸਰ ਸਟੈਫ਼ੋਰਡ ਕ੍ਰਿਪਸ ਦਾ ਪੀ.ਏ. (ਨਿੱਜੀ ਸਹਾਇਕ) ਬਣ ਕੇ ਫਿਰ ਭਾਰਤ ਆਇਆ। ਮੈਂ ਸਰ ਸਟੈਫ਼ੋਰਡ ਕ੍ਰਿਪਸ ਨੂੰ ਆਪਣੀ ਪਤਨੀ ਦੇ ਇਕ ਰਿਸ਼ਤੇਦਾਰ ਰਾਹੀਂ ਜਾਣਦਾ ਸਾਂ। ਫਿਰ 1947 ਵਿਚ ਮੈਨੂੰ ਸ: ਬਲਦੇਵ ਸਿੰਘ ਨੇ ਬੁਲਾ ਭੇਜਿਆ।

*ਲੇਖਕ* : ਕਿਰਪਾ ਕਰਕੇ ਦੱਸੋਗੇ ਕਿ 1947 ਵਿਚ ਤੁਹਾਡਾ ਅਹੁਦਾ ਤੇ ਕੰਮ ਕੀ ਸੀ ?

*ਮੇਜਰ ਸ਼ਾਰਟ* : ਮੈਨੂੰ ਸ: ਬਲਦੇਵ ਸਿੰਘ, ਜੋ ਉਦੋਂ ਅੰਤ੍ਰਿਮ ਸਰਕਾਰ ਦੇ ਡਿਫ਼ੈਂਸ ਮੈਂਬਰ ਸਨ, ਨੇ ਬੁਲਾਇਆ ਸੀ। ਮੈਨੂੰ ਤਨਖ਼ਾਹ ਭਾਰਤ ਸਰਕਾਰ ਨੇ ਦੇਣੀ ਸੀ। ਮੈਂ ਸ: ਬਲਦੇਵ ਸਿੰਘ ਦੇ ਘਰ ਹੀ ਰਹਿੰਦਾ ਸਾਂ ਅਤੇ ਮੇਰਾ ਕੰਮ ਸ: ਬਲਦੇਵ ਸਿੰਘ ਦੇ ਵਿਚਾਰਾਂ ਦੀ ਵਿਆਖਿਆ ਲਾਰਡ ਮਾਊਂਟਬੇਟਨ ਦੀ ਸਰਕਾਰ ਤਕ ਪਹੁੰਚਾਉਣਾ ਸੀ।

*ਲੇਖਕ* : ਤੁਸੀਂ ਹਿੰਦੁਸਤਾਨ ਕਦੋਂ ਗਏ ?

*ਮੇਜਰ ਸ਼ਾਰਟ* : ਮੈਨੂੰ ਬਹੁਤ ਪੱਛੜ ਕੇ ਬੁਲਾਇਆ ਗਿਆ ਸੀ। ਮੈਂ ਹਿੰਦੁਸਤਾਨ 22 ਜੁਲਾਈ, 1947 ਨੂੰ ਪਹੁੰਚਿਆ।

*ਲੇਖਕ* : ਮੈਨੂੰ ਮਾਸਟਰ ਤਾਰਾ ਨੇ ਦੱਸਿਆ ਸੀ ਕਿ ਜੇ ਤੁਸੀਂ ਨਾ ਹੁੰਦੇ ਤਾਂ ਵਰਤਮਾਨ ਪੰਜਾਬ ਦੀ ਸਰਹੱਦੀ ਰੇਖਾ ਕੁਝ ਹੋਰ ਹੀ ਹੁੰਦੀ ?

*ਮੇਜਰ ਸ਼ਾਰਟ* : ਮੈਨੂੰ ਨਹੀਂ ਪਤਾ ਪਰ ਮੈਂ ਲਾਰਡ ਮਾਊਂਟਬੇਟਨ ਨੂੰ ਇਸ ਗੱਲ ਲਈ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕੀਤੀ ਕਿ ਸਿੱਖ ਭਾਈਚਾਰਾ 3 ਜੂਨ ਦੀ ਬਟਵਾਰਾ ਪਲਾਨ ਤੋਂ ਸੰਤੁਸ਼ਟ ਨਹੀਂ ਅਤੇ ਉਸ ਕੋਲੋਂ ਪੂਰੇ ਇਨਸਾਫ਼ ਦੀ ਆਸ ਰੱਖਦੇ ਸਨ। ਸਿੱਖਾਂ ਨੇ ਬਾਦਸ਼ਾਹ ਸਲਾਮਤ ਦੀ ਪੂਰੀ ਸੇਵਾ ਕੀਤੀ ਹੈ। ਇਸ ਲਈ ਉਹ ਬ੍ਰਿਟਿਸ਼ ਸਰਕਾਰ ਉੱਤੇ ਪੂਰਾ ਦਾਅਵਾ ਰੱਖਦੇ ਹਨ। ਵਾਇਸਰਾਇ ਨੇ ਇਹ ਗੱਲ ਸਮਝੀ ਸੀ, ਕਿਉਂਕਿ ਸ: ਬਲਦੇਵ ਸਿੰਘ ਨੇ 3 ਜੂਨ ਦੀ ਬਟਵਾਰਾ ਪਲਾਨ ਮੰਨ ਲਈ ਸੀ, ਇਸ ਲਈ ਸਿੱਖਾਂ ਨੇ ਵੀ ਪ੍ਰਵਾਨ ਕਰ ਲਈ ਸੀ। ਮੈਂ ਵਾਇਸਰਾਇ ਨੂੰ ਇਹ ਗੱਲ ਸਮਝਾਈ ਕਿ ਸਿੱਖ ਸਿਰਫ਼ ਸ: ਬਲਦੇਵ ਸਿੰਘ ਨੂੰ ਹੀ ਇੱਕੋ ਇਕ ਲੀਡਰ ਨਹੀਂ ਮੰਨਦੇ। ਸਿੱਖਾਂ ਨੂੰ ਸ਼ਾਂਤ ਕਰਨ ਵਾਸਤੇ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਉਹ ਕਾਫ਼ੀ ਪ੍ਰਭਾਵਿਤ ਹੋਇਆ ਲੱਗਦਾ ਸੀ।

*ਲੇਖਕ* : ਸੱਤਾ ਬਦਲੀ ਪਿੱਛੋਂ ਫ਼ਿਰਕੂ-ਦੰਗੇ ਕਿਉਂ ਸ਼ੁਰੂ ਹੋ ਗਏ ?

*ਮੇਜਰ ਸ਼ਾਰਟ* : ਇਹ ਲੋਕਾਂ ਦਾ ਸੁਭਾਵਿਕ ਪ੍ਰਤਿਕਰਮ ਸੀ। ਅਸਲ ਵਿਚ ਫ਼ਸਾਦਾਂ ਨੂੰ ਖ਼ਤਮ ਕਰਨ ਲਈ ਫ਼ੌਜ ਦੀ ਘਾਟ ਸੀ। ਇਹ ਵੀ ਗੱਲ ਸੀ ਕਿ ਬਰਤਾਨੀਆ ਨੇ 15 ਅਗਸਤ, 1947 ਨੂੰ ਸੱਤਾ ਸੌਂਪ ਦਿੱਤੀ ਸੀ, ਇਸ ਲਈ ਉਹ ਇਨ੍ਹਾਂ ਫ਼ਸਾਦਾਂ ਲਈ ਜ਼ਿੰਮੇਵਾਰ ਨਹੀਂ ਸਨ। ਜੇ ਅੰਗਰੇਜ਼ਾਂ ਹੱਥ ਕੋਈ ਤਾਕਤ ਬਚੀ ਹੁੰਦੀ ਤਾਂ ਫ਼ਸਾਦ ਨਾ ਹੁੰਦੇ।

*ਲੇਖਕ* : ਕੀ ਇਹ ਗੱਲ ਸੱਚ ਨਹੀਂ ਕਿ 3 ਜੂਨ ਦੀ ਬਟਵਾਰਾ ਪਲਾਨ ਵਿਚ ਸਿੱਖਾਂ ਦੇ ਦ੍ਰਿਸ਼ਟੀਕੋਣ ਨੂੰ ਉੱਕਾ ਹੀ ਅੱਖੋਂ ਉਹਲੇ ਕਰ ਦਿੱਤਾ ਗਿਆ ਸੀ ? ਸਿੱਖਾਂ ਨੂੰ ਕੈਬਨਿਟ ਮਿਸ਼ਨ ਪਲਾਨ ਵਿਚ ਤੀਜੀ ਮੁੱਖ ਧਿਰ ਵਜੋਂ ਪ੍ਰਵਾਨ ਕੀਤਾ ਗਿਆ ਸੀ, ਫਿਰ 3 ਜੂਨ ਦੀ ਬਟਵਾਰਾ ਪਲਾਨ ਵਿਚ ਅਤੇ ਪੰਜਾਬ ਦੀ ਵੰਡ ਦੇ ਸੰਬੰਧ ਵਿਚ ਉਹਨਾਂ ਦੇ ਦ੍ਰਿਸ਼ਟੀਕੋਣ ਨੂੰ ਕਿਉਂ ਨਾ ਧਿਆਨ ਵਿਚ ਰੱਖਿਆ ਗਿਆ ? ਪੰਜਾਬ ਦੀ ਸਰਹੱਦੀ ਰੇਖਾ ਨਿਰਧਾਰਤ ਕਰਦਿਆਂ ਸਿੱਖ ਗੁਰਧਾਮਾਂ ਨੂੰ ਇਕ ਮਹੱਤਵਪੂਰਨ ਪੱਖ ਵਜੋਂ ਕਿਉਂ ਨਾ ਵਿਚਾਰਿਆ ਗਿਆ ? ਸ: ਬਲਦੇਵ ਸਿੰਘ ਨੂੰ ਤਾਂ ਗੁਰਧਾਮਾਂ ਦੇ ਮਾਮਲੇ ਵਿਚ ਪਹਿਲੀ ਨਜ਼ਰੇ ਹੀ ਇਸ ਪਲਾਨ ਨੂੰ ਨਿਕਾਰ ਕੇ ਅਸਤੀਫ਼ਾ ਦੇ ਦੇਣਾ ਚਾਹੀਦਾ ਸੀ।

*ਮੇਜਰ ਸ਼ਾਰਟ* : ਅਸਲ ਗੱਲ ਤਾਂ ਇਹ ਹੈ ਕਿ ਮੈਨੂੰ ਬਹੁਤ ਪੱਛੜ ਕੇ ਅਰਥਾਤ 22 ਜੁਲਾਈ ਨੂੰ ਬੁਲਾਇਆ ਗਿਆ, ਜਦੋਂ ਕਿ ਸਾਰੀ ਗੱਲ ਨਿਬੜ ਚੁੱਕੀ ਸੀ। ਹੁਣ ਮੈਂ ਸੋਚਦਾ ਹਾਂ ਕਿ ਮੇਰਾ ਉਸ ਪ੍ਰਸ਼ਨ ਬਾਰੇ ਸੋਚਣਾ ਮੂਰਖਤਾ ਵਾਲੀ ਗੱਲ ਸੀ।

*ਲੇਖਕ* : ਜਦੋਂ ਤੁਸੀਂ 1946 ਵਿਚ ਕੈਬਨਿਟ ਮਿਸ਼ਨ ਦੇ ਇਕ ਸਟਾਫ਼ ਮੈਂਬਰ ਵਜੋਂ ਭਾਰਤ ਗਏ ਤਾਂ ਤੁਸੀਂ ਸਿੱਖ ਮੁੱਦਿਆਂ ਦੀ ਪ੍ਰਤਿਨਿਧਤਾ ਕਿਵੇਂ ਕੀਤੀ, ਕਿਉਂਕਿ ਤੁਸੀਂ ਸਿੱਖ ਮੁੱਦਿਆਂ ਨਾਲ ਜੁੜੇ ਹੋਏ ਸੀ ?

*ਮੇਜਰ ਸ਼ਾਰਟ* : ਮੈਂ ਸਰ ਸਟੈਫੋਰਡ ਕ੍ਰਿਪਸ ਨੂੰ ਦੱਸਿਆ ਕਿ ਸਿੱਖਾਂ ਨਾਲ ਕਿਸੇ ਸਮਝੌਤੇ ਜਾਂ ਸਹਿਮਤੀ ਤੋਂ ਬਿਨਾਂ ਪਾਕਿਸਤਾਨ ਬਣਾਉਣਾ ਸੰਭਵ ਨਹੀਂ ਹੋਵੇਗਾ। ਉਸ ਨੇ ਮੈਨੂੰ ਜਿਨਾਹ ਨੂੰ ਮਿਲਣ ਵਾਸਤੇ ਕਿਹਾ। ਮੈਂ ਜਿਨਾਹ ਕੋਲ ਜਾ ਕੇ ਸਿੱਖਾਂ ਦਾ ਮਾਮਲਾ ਉਠਾਇਆ, ਪਰ ਉਸਨੇ ਉੱਤਰ ਦਿੱਤਾ, 'ਸਿੱਖਾਂ ਦਾ ਮਾਮਲਾ ਮੇਰੇ ਉੱਤੇ ਛੱਡ ਦਿਉ, ਮੈਂ ਉਹਨਾਂ ਨਾਲ ਆਪੇ ਨਜਿੱਠ ਲਵਾਂਗਾ।'

*ਲੇਖਕ* : ਜਦੋਂ 1947 ਵਿਚ ਲਾਰਡ ਮਾਊਂਟਬੇਟਨ ਨੇ ਮਿਸਟਰ ਜਿਨਾਹ ਅਤੇ ਲਿਆਕਤ ਅਲੀ ਖ਼ਾਨ ਅਤੇ ਦੂਜੇ ਪਾਸੇ ਮਹਾਰਾਜਾ ਪਟਿਆਲਾ ਅਤੇ ਸ: ਬਲਦੇਵ ਸਿੰਘ ਦਾ ਸੰਪਰਕ ਕਰਾਇਆ ਤਾਂ ਇਹਨਾਂ ਮੀਟਿੰਗਾਂ ਦਾ ਕੋਈ ਸਿੱਟਾ ਕਿਉਂ ਨਾ ਨਿਕਲਿਆ ?

*ਮੇਜਰ ਸ਼ਾਰਟ* : ਕਿਉਂਕਿ ਇਹ ਮੀਟਿੰਗਾਂ ਵਿਉਂਤਬੱਧ ਨਹੀਂ ਸਨ, ਐਵੇਂ ਘਟਨਾ ਮਾਤਰ ਹੀ ਸਨ।

*ਲੇਖਕ* : ਤੁਸੀਂ 1947 ਦੇ ਫ਼ਸਾਦਾਂ ਨੂੰ ਦਬਾਉਣ ਲਈ ਕੀ ਯਤਨ ਕੀਤੇ ?

*ਮੇਜਰ ਸ਼ਾਰਟ* : ਸ: ਬਲਦੇਵ ਸਿੰਘ ਜਿਥੇ ਗਏ, ਮੈਂ ਨਾਲ ਗਿਆ। ਇਕ ਘਟਨਾ ਮੈਨੂੰ ਯਾਦ ਹੈ। ਬਦਅਮਨੀ ਨੂੰ ਖ਼ਤਮ ਕਰਨ ਲਈ ਸਿੱਖਾਂ-ਹਿੰਦੂਆਂ ਦੀ ਇਕ ਮੀਟਿੰਗ ਹਾਲੇ ਸ਼ੁਰੂ ਹੀ ਹੋਈ ਸੀ ਕਿ ਸਰੀਰਕ ਤੌਰ 'ਤੇ ਇਕ ਤਕੜੇ ਸਿੱਖ ਨੇ ਖੜੇ ਹੋ ਕੇ ਇਸ ਗੱਲ 'ਤੇ ਇਤਰਾਜ਼ ਉਠਾਇਆ ਕਿ ਇਕ ਅੰਗਰੇਜ਼ ਇਸ ਮੀਟਿੰਗ ਵਿਚ ਕਿਉਂ ਬੈਠਾ ਹੈ ? ਮੈਂ ਤਾਂ ਫ਼ੌਰਨ ਉਥੋਂ ਬਾਹਰ ਆ ਗਿਆ। ਮੈਨੂੰ ਉਸ ਸਿੱਖ ਦਾ ਨਾਂ ਪਤਾ ਨਹੀਂ। ਖ਼ੈਰ ਫ਼ਸਾਦਾਂ ਦੌਰਾਨ ਮੈਂ ਬੇਫ਼ਿਕਰ ਹੋ ਕੇ ਹਰ ਥਾਂ ਜਾਂਦਾ-ਆਂਦਾ ਰਿਹਾ, ਮੈਨੂੰ ਕਿਸੇ ਨੇ ਕੋਈ ਨੁਕਸਾਨ ਨਹੀਂ ਪਹੁੰਚਾਇਆ।

ਮੈਂ ਮੇਜਰ ਸ਼ਾਰਟ ਨੂੰ ਇਕ ਵਾਰੀ 30 ਜੁਲਾਈ, 1964 ਨੂੰ ਲੇਡੀ ਹਾਰਡਿੰਗ ਦੇ ਪੈਨਸਹਰਸਟ ਵਾਲੇ ਨਿਵਾਸ ਅਸਥਾਨ 'ਤੇ ਮਿਲਿਆ। ਮੇਜਰ ਸ਼ਾਰਟ ਨੇ ਦੱਸਿਆ, "ਸ: ਬਲਦੇਵ ਸਿੰਘ ਬੜਾ ਜ਼ਹੀਨ ਬੰਦਾ ਸੀ। ਉਹ ਕਹਿੰਦਾ ਹੁੰਦਾ ਸੀ ਕਿ ਜਿਨਾਹ ਮੈਨੂੰ ਘੋੜਾ

ਬਿਨਾਂ ਪਰਖ ਜੋਖ ਕੀਤੇ ਖ਼ਰੀਦਣ ਲਈ ਕਹਿੰਦਾ ਹੈ। ਮੈਂ ਵਪਾਰੀ ਹਾਂ ਤੇ ਮੈਂ ਇਹ ਗੱਲ ਕਿਵੇਂ ਕਰ ਸਕਦਾ ਹਾਂ। ਜਦੋਂ ਮੈਂ ਜਿਨਾਹ ਨੂੰ ਘੋੜੇ ਦੀ ਪਰਖ ਕਰ ਲੈਣ ਦੀ ਗੱਲ ਕੀਤੀ ਤਾਂ ਉਹ ਮੇਰੀ ਗੱਲ ਸੁਣਨ ਲਈ ਤਿਆਰ ਹੀ ਨਹੀਂ ਸੀ।"

## ਮੇਜਰ ਸ਼ਾਰਟ ਦਾ ਲਿਖਤੀ ਬਿਆਨ

*ਲੇਖਕ* : ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਵਿਚ ਮੇਜਰ ਜੇ.ਐਮ. ਸ਼ਾਰਟ ਨੇ ਹੇਠ ਲਿਖਿਆ ਬਿਆਨ ਦਿੱਤਾ :

(1) 1947 ਦੇ ਬਟਵਾਰੇ ਨਾਲ ਜੋ ਖ਼ੂਨ-ਖ਼ਰਾਬਾ ਹੋਇਆ, ਉਸ ਬਾਰੇ ਤੁਹਾਡਾ ਕੀ ਵਿਚਾਰ ਹੈ ?

(2) ਤੁਹਾਡੀ ਤਿੰਨ ਜੂਨ ਦੀ ਪਲਾਨ, ਖ਼ਾਸ ਕਰਕੇ ਸਿੱਖਾਂ ਦੇ ਮਾਮਲੇ ਸੰਬੰਧੀ ਤੁਹਾਡੀ ਕੀ ਰਾਏ ਹੈ ?

(3) ਤੁਸੀਂ ਭਾਰਤ ਵਿਚ ਕਦੋਂ ਪੁੱਜੇ ਤੇ ਸੰਕਟ ਨੂੰ ਟਾਲਣ ਲਈ ਤੁਸੀਂ ਕੀ ਕਦਮ ਪੁੱਟੇ ?

*ਮੇਜਰ ਸ਼ਾਰਟ* : ਤੁਸੀਂ ਮੈਨੂੰ 1947 ਦੇ ਖ਼ੂਨ-ਖ਼ਰਾਬੇ ਬਾਰੇ ਪੁੱਛਿਆ, ਜੋ ਹਿੰਦੁਸਤਾਨ ਨੂੰ ਭਾਰਤੀਆਂ ਹਵਾਲੇ ਕਰਨ ਤੋਂ ਝੱਟ ਪਿੱਛੋਂ ਹੋਏ। ਮੇਰੇ ਖ਼ਿਆਲ ਵਿਚ ਇਹ ਵਾਪਰਨਾ ਹੀ ਸੀ। ਅੱਗੋਂ ਤੁਸੀਂ ਪੁੱਛਿਆ 3 ਜੂਨ, 1947 ਦੀ ਬਟਵਾਰਾ ਪਲਾਨ ਦੇ ਸਮੇਂ ਮੈਂ ਕਿਥੇ ਸਾਂ। ਮੈਂ ਇੰਗਲੈਂਡ ਵਿਚ ਸਾਂ।

ਤੁਸੀਂ ਇਹ ਪੁੱਛਿਆ ਹੈ ਕਿ ਕੀ ਸਿੱਖਾਂ ਨੂੰ ਇਹ ਪਲਾਨ ਪਸੰਦ ਸੀ ਕਿ ਨਹੀਂ ਤਾਂ ਮੈਂ ਇਸ ਬਾਰੇ ਕੀ ਕੁਝ ਕੀਤਾ। 22 ਜੁਲਾਈ, 1947 ਨੂੰ ਦਿੱਲੀ ਪੁੱਜਣ 'ਤੇ ਮੇਰੇ ਇਹ ਪ੍ਰਭਾਵ ਸਨ ਕਿ ਸਿੱਖਾਂ ਨੂੰ ਇਹ ਪਲਾਨ ਪਸੰਦ ਨਹੀਂ ਸੀ। ਉਹ ਸਿਰਫ਼ ਇਸ ਲਈ ਅੱਧ- ਪਚੱਧੇ ਹੀ ਮੰਨੇ ਸਨ ਕਿ ਸਾਡਾ ਉਹਨਾਂ ਵੱਲ, ਉਹਨਾਂ ਦੀਆਂ ਇੱਛਾਵਾਂ ਦੀ ਪੂਰਤੀ ਭਾਵ ਸਿੱਖ ਸਟੇਟ ਲਈ ਤੁਰਨ ਦਾ ਰਾਹ ਸੁਖਾਲਾ ਹੋ ਜਾਵੇ। ਸੋ, ਮੈਂ ਦਿੱਲੀ ਸਰਕਾਰ ਨੂੰ ਇਹ ਗੱਲ ਜਾ ਦੱਸੀ। ਜਿਵੇਂ ਕਿ ਮੈਂ ਉਵੇਂ ਹੀ ਉਹਨਾਂ ਮਹਿਸੂਸ ਕੀਤਾ ਕਿ ਉਹ ਹੁਣ ਇਸ ਨੂੰ ਬਦਲਣ ਤੋਂ ਅਸਮਰੱਥ ਸਨ। ਪਰ ਜਿਸ ਹੱਦ ਤਕ ਉਹ ਸਿੱਖਾਂ ਨੂੰ ਸੰਤੁਸ਼ਟ ਕਰਨ ਲਈ ਕੁਝ ਛੋਟੀ-ਮੋਟੀ ਕਾਂਟ-ਛਾਂਟ ਕਰ ਸਕੇ ਤਾਂ ਕਰਨਗੇ। ਇਸ ਤਰ੍ਹਾਂ ਇਹ ਇਵੇਂ ਹੀ ਹੋਇਆ।

## ਬਿਆਨ I : ਮੇਜਰ ਸ਼ਾਰਟ ਦਾ ਬਿਆਨ

ਤੁਸੀਂ ਮੈਨੂੰ ਅੰਗਰੇਜ਼ਾਂ ਦੇ ਭਾਰਤ ਛੱਡਣ ਤੋਂ ਤੁਰੰਤ ਬਾਅਦ ਹੋਏ ਫ਼ਸਾਦਾਂ ਬਾਰੇ ਵੇਰਵੇ ਦੱਸਣ ਲਈ ਕਿਹਾ ਹੈ। ਹੁਣ ਜਦੋਂ ਮੈਂ ਇਸ ਬਾਰੇ ਸੋਚਦਾ ਹਾਂ ਤਾਂ ਸਮਝਦਾ ਹਾਂ ਕਿ ਫ਼ਸਾਦ ਤਾਂ ਹੋ ਕੇ ਹੀ ਰਹਿਣੇ ਸਨ।

"ਲੋਕ (ਜਨ-ਸਮੂਹ) ਆਪਣਾ ਰਾਹ ਆਪ ਹੀ ਕੱਢ ਲੈਂਦੇ ਹਨ। ਉਹ ਆਪਣੇ ਹੀ ਸਮੇਂ ਅਤੇ ਢੰਗ ਨਾਲ ਸਹਿਜੇ ਸਹਿਜੇ, ਸਿਰੜ ਸਹਿਤ, ਅਛੋਪਲੇ, ਅਸੰਗਤ ਪਰ ਅਟੱਲ ਰੂਪ ਵਿਚ ਇਹ ਕਰਦੇ ਹਨ। ਲੋਕ ਇਹ ਸਭ ਕੁਝ ਬੜੇ ਸਲੀਕੇ ਤੇ ਸੁਰੱਖਿਅਤ ਢੰਗ ਨਾਲ ਕਰਦੇ ਹਨ, ਕਿਉਂਕਿ ਉਹਨਾਂ ਵਿਚ ਆਪਣੀਆਂ ਤੇ ਹੋਰਨਾਂ ਦੀਆਂ ਲੋੜਾਂ ਨੂੰ ਪਛਾੜਨ ਤੇ ਉਹਨਾਂ ਦੀ ਪੂਰਤੀ ਦਾ ਕੁਦਰਤੀ ਗੁਣ ਹੁੰਦਾ ਹੈ। ਉਹਨਾਂ ਅੰਦਰ ਇਹ ਵੀ ਸੂਝ ਹੁੰਦੀ ਹੈ ਕਿ ਕੋਈ ਵੀ

ਦੋ ਬੰਦਿਆਂ ਜਾਂ ਲੋਕਾਂ ਦੀਆਂ ਲੋੜਾਂ ਇੱਕੋ ਜਿਹੀਆਂ ਨਹੀਂ ਹੁੰਦੀਆਂ। ਇਹ ਜ਼ਰੂਰੀ ਬਣ ਜਾਂਦਾ ਹੈ ਕਿ ਸਥਾਨਕ ਮਾਨਵੀ ਤਜਰਬਿਆਂ ਤੋਂ ਅਗਵਾਈ ਲੈ ਕੇ ਚੱਲਿਆ ਜਾਵੇ। ਇਸ ਲਈ ਇਤਿਹਾਸ ਸਾਨੂੰ ਅਗਾਊਂ ਸੁਚੇਤ ਕਰਦਾ ਪ੍ਰਤੀਤ ਹੁੰਦਾ ਹੈ।"

"ਐਂਗਲੋ-ਇੰਡੀਅਨ ਜੋਖਮ ਭਰੀ ਵਪਾਰਕ ਸਾਂਝ ਓਦੋਂ ਸ਼ੁਰੂ ਹੋਈ, ਜਦੋਂ ਅੰਗਰੇਜ਼ਾਂ ਦੀਆਂ ਸਥਿਰ ਵਪਾਰਕ ਲੋੜਾਂ ਦੀ ਪੂਰਤੀ ਲਗਾਤਾਰ ਭਾਰਤੀਆਂ ਨੇ ਕਰਨੀ ਸ਼ੁਰੂ ਕੀਤੀ। ਦੂਜੇ ਪਾਸੇ ਭਾਰਤੀਆਂ ਦੀ ਵੀ ਸਦੀਵੀ-ਸਥਿਰ ਲੋੜਾਂ ਦੀ ਪੂਰਤੀ ਅੰਗਰੇਜ਼ਾਂ ਦੀ ਮਿਹਰਵਾਨੀ ਸਦਕਾ ਸੀ। ਭਾਰਤੀਆਂ ਨੂੰ ਇਕ ਅਜਿਹੀ ਸਰਬੋਤਮ ਸ਼ਕਤੀ ਵਾਲੀ ਧਿਰ ਦੀ ਲੋੜ ਸੀ, ਜਿਹੜੀ ਉਹਨਾਂ ਨੂੰ ਆਪਣੇ ਆਪ ਤੇ ਦੂਜਿਆਂ ਤੋਂ ਸੁਰੱਖਿਅਤ ਰੱਖ ਸਕੇ, ਧਿਆਨ ਵੀ ਰੱਖੇ ਤੇ ਬੇਲੋੜੇ ਦਖ਼ਲ ਤੋਂ ਗੁਰੇਜ਼ ਰੱਖੇ ਅਤੇ ਉਹਨਾਂ ਨੂੰ ਆਪਣੇ ਆਪ ਵਿਚਰਣ ਤੇ ਮਾਮਲਿਆਂ ਨੂੰ ਨਜਿੱਠਣ ਦੇਵੇ।"

ਇਹ ਢੰਗ ਵਧਦਾ ਫੁਲਦਾ ਰਿਹਾ ਅਤੇ ਭਾਰਤ ਵਿਚਲੇ ਅੰਗਰੇਜ਼ਾਂ ਦਾ ਸਥਾਨਕ ਲੋਕਾਂ ਦੇ ਸੰਪਰਕ ਨਾਲ ਨਿਰੰਤਰ ਨਿੱਜੀ ਤਜਰਬਾ ਆਮ ਅੰਗਰੇਜ਼ਾਂ ਵਿਚ ਚੰਗਾ ਪ੍ਰਭਾਵ ਕਾਇਮ ਕਰਦਾ ਰਿਹਾ। ਜਦੋਂ ਕਿ ਭਾਰਤੀਆਂ ਦੀ ਇੰਗਲੈਂਡ ਵਿਚਲੇ ਅੰਗਰੇਜ਼ਾਂ ਨਾਲ ਨਿੱਜੀ ਤਜਰਬੇ ਦੀ ਘਾਟ ਕਾਰਨ, ਇਹ ਗ਼ਲਤ-ਫ਼ਹਿਮੀ ਬਣ ਚੁੱਕੀ ਸੀ ਕਿ ਸਮੁੱਚੇ ਅੰਗਰੇਜ਼ ਲੋਕ ਹੀ ਭਰੋਸੇ ਯੋਗ ਹਨ ਅਤੇ ਭਾਰਤ ਵਿਚਲੇ ਅੰਗਰੇਜ਼ਾਂ ਵਾਂਗ ਹੀ ਉਹ ਸਾਰੇ ਸਰਬੋਤਮ ਸ਼ਕਤੀ ਦੇ ਜ਼ਾਮਨ ਹਨ।

ਸੰਚਾਰ ਸਾਧਨਾਂ ਦੇ ਮਸ਼ੀਨੀ ਵਿਕਾਸ ਸਦਕਾ ਭਾਰਤੀ ਲੋਕਾਂ ਨਾਲ ਅੰਗਰੇਜ਼ਾਂ ਦੇ ਸਿੱਧੇ ਸੰਪਰਕ ਵਾਲੇ ਤਜਰਬੇ ਵਿਚ ਕਮਜ਼ੋਰੀ ਆ ਜਾਣ ਕਾਰਨ ਐਂਗਲੋ-ਇੰਡੀਅਨ ਮਾਮਲਿਆਂ ਨੂੰ ਜੋਖ ਪੁੱਜਿਆ। ਇਸ ਨਾਲ ਹਿੰਦੁਸਤਾਨੀ ਲੋਕਾਂ ਵਿਚ ਅੰਗਰੇਜ਼ਾਂ ਦੀ ਸਰਬੋਤਮ ਸ਼ਕਤੀ ਸੰਬੰਧੀ ਵੰਡ ਵਾਲੀ ਦੁਬਿਧਾ ਪੈਦਾ ਹੋਈ ਅਤੇ ਇਕ ਵਾਰ ਫਿਰ ਭਾਰਤੀਆਂ ਨੇ ਸੱਤਾ ਦੇ ਉਤਰਾਧਿਕਾਰੀ ਬਣਨ ਵਾਲੀਆਂ ਅਣਗਿਣਤ ਲੜਾਈਆਂ ਵਾਂਗ ਪਹਿਲੇ ਦੀ ਤਰ੍ਹਾਂ ਹੀ ਇਕ ਹੋਰ ਲੜਾਈ, ਜਿਸ ਨੂੰ ਉਹਨਾਂ ਨੇ ਵਿਦਰੋਹ ਦਾ ਨਾਂ ਦਿੱਤਾ, ਬੜੇ ਜ਼ੋਰ-ਸ਼ੋਰ ਨਾਲ ਆਰੰਭ ਦਿੱਤੀ। ਇਸ ਭੁਲੇਖੇ ਭਰੇ ਵਿਸ਼ਵਾਸ ਸਦਕੇ ਭਾਰਤ ਵਿਚਲੇ ਅੰਗਰੇਜ਼ਾਂ ਵਾਂਗ ਹੀ ਸਾਰੇ ਅੰਗਰੇਜ਼ ਇਸ ਦੇ ਜ਼ਿੰਮੇਵਾਰ ਹਨ।

ਇਸੇ ਦੌਰਾਨ ਲਗਾਤਾਰ ਸੰਚਾਰ ਸਾਧਨਾਂ ਵਿਚ ਹੁੰਦੇ ਵਿਕਾਸ ਕਾਰਨ ਇਕ ਦੂਜੇ ਪਿੱਛੋਂ ਕਈ ਗੱਲਾਂ ਵਾਪਰੀਆਂ। ਇਸ ਨਾਲ ਨਿੱਜੀ ਤਜਰਬੇ ਵਾਲੇ ਅੰਗਰੇਜ਼ਾਂ ਦੇ ਅਸਰ ਹੇਠ ਸਾਰੇ ਅੰਗਰੇਜ਼ ਹੀ ਕੁਰਾਹੇ ਪੈ ਗਏ। ਉਹਨਾਂ ਨਾ ਸਿਰਫ਼ ਆਪਣੀ ਸਰਬੋਤਮਤਾ ਦਾ ਤਿਆਗ ਕੀਤਾ, ਸਗੋਂ ਉਹ ਇਸ ਸਰਬੋਤਮਤਾ ਨੂੰ ਆਪਣੇ ਚਹੇਤੇ ਪ੍ਰਤਿਨਿਧ ਦਾਅਵੇਦਾਰਾਂ ਵਿਚ ਵੰਡ ਦਿੱਤਾ ਅਤੇ ਆਪਣੇ ਤੋਂ ਵੀ ਵੱਧ ਲੋਕਾਂ ਦੇ ਗ਼ੈਰ-ਪ੍ਰਤਿਨਿਧ ਵਿਅਕਤੀਆਂ ਵਿਚ ਸਰਬੋਤਮਤਾ ਵੰਡ ਦਿੱਤੀ। ਆਮ ਲੋਕਾਂ ਦੀਆਂ ਇਛਾਵਾਂ ਦੇ ਉਲਟ ਅੰਗਰੇਜ਼ਾਂ ਨੇ ਸੱਤਾ ਛੱਡਦਿਆਂ ਗ਼ੈਰ-ਜ਼ਿੰਮੇਦਾਰੀ ਵਾਲਾ ਪਰ ਆਪਣੇ ਆਪ ਨੂੰ ਸਹੀ ਠਹਿਰਾਉਣ ਦਾ ਕੰਮ ਕੀਤਾ। ਇਸ ਨਾਲ ਭਾਰਤੀਆਂ ਵਿਚ ਗ਼ੈਰ-ਜ਼ਿੰਮੇਦਾਰੀ ਵਾਲੀਆਂ ਰੁਚੀਆਂ ਪ੍ਰਬਲ ਹੋ ਗਈਆਂ। ਉਹਨਾਂ ਨੂੰ ਇਹ ਸਮਝ ਨਹੀਂ ਪੈ ਰਹੀ ਸੀ ਕਿ ਅੰਗਰੇਜ਼ ਇਸ ਤਰ੍ਹਾਂ ਉਹਨਾਂ ਨੂੰ ਪਿੱਠ ਦਿਖਾ ਸਕਦੇ (ਬੇਸਹਾਰਾ ਛੱਡ ਕੇ) ਸਨ ਅਤੇ ਪਿੱਛਾ ਦਿਖਾਉਂਦਿਆਂ ਵੀ ਆਪਣੀ ਪਿੱਠ ਥਾਪੜ ਸਕਦੇ ਹਨ। ਭਾਰਤੀਆਂ ਨੇ ਇਸ ਗੱਲ ਲਈ ਇਕ ਦੂਜੇ ਨੂੰ ਹੀ ਦੋਸ਼ੀ ਠਹਿਰਾਇਆ ਅਤੇ ਆਪਣੇ ਆਪ ਨੂੰ ਸਜ਼ਾ ਦੇਣ ਲਈ, ਦੀਵਾਨਗੀ ਦੀ ਹਾਲਤ ਵਿਚ ਇਕ ਦੂਜੇ ਉੱਤੇ ਟੁੱਟ ਕੇ ਪੈ ਗਏ ਕਿ ਸ਼ਾਇਦ ਇਸ ਨਾਲ ਅੰਗਰੇਜ਼ਾਂ ਨੂੰ ਹੋਸ਼ ਆ ਜਾਵੇ। ਉਹਨਾਂ ਇਹ ਸਭ ਕੁਝ ਖ਼ਾਨਾਜੰਗੀ ਵਾਲੇ ਢੰਗ

ਨਾਲ ਕੀਤਾ। ਇਹ ਲੋਕ ਜਨਮ-ਜਾਤ ਤੋਂ ਹੀ ਉਜੜੇ ਅਤੇ ਉਖੜੇ ਪਰ ਤਕੜੇ ਉਤਸ਼ਾਹੀ ਸਨ। ਇਹਨਾਂ ਨੂੰ ਅੰਗਰੇਜ਼ਾਂ ਦੇ ਪਿੱਠ ਦਿਖਾ ਕੇ ਤੁਰ ਜਾਣ ਤੋਂ ਪਿੱਛੇ ਦੇ ਸਿੱਟਿਆਂ ਦੀ ਭਲੀ-ਭਾਂਤ ਸੋਝੀ ਸੀ। ਇਹਨਾਂ ਨੇ ਸਦੀਆਂ ਤੋਂ ਭਾਰਤ ਵਿਚ ਸਰਬੋਤਮ ਸ਼ਕਤੀ ਦੀ ਘਾਟ ਦੇ ਸਿੱਟੇ ਭੁਗਤੇ ਸਨ।

"ਪਰ ਇਹ ਤਾਂ ਘਟਨਾ ਵਾਪਰਨ ਤੋਂ ਪਿੱਛੋਂ ਆਈ ਅਕਲ ਵਾਲੀ ਗੱਲ ਹੈ। ਉਦੋਂ ਬਹੁਤੇ ਅੰਗਰੇਜ਼ਾਂ ਵਾਂਗ ਮੈਂ ਵੀ ਭੰਬਲਭੂਸੇ ਵਿਚ ਸਾਂ ਅਤੇ ਇਸ ਤੋਂ ਬਾਦ ਇਹ ਕਿ ਮੈਂ ਇਧਰ ਘਰ ਵਿਚ ਵੀ ਸਾਂ ਤੇ ਉਧਰ ਮੌਕੇ ਉੱਤੇ ਵੀ ਸਾਂ। ਇਸ ਲਈ ਤਜਰਬੇ ਤੇ ਗ਼ੈਰ-ਤਜਰਬੇ ਦੇ ਭਾਰ ਥੱਲੇ ਦੱਬਿਆ ਵੱਧ ਗੱਲਾਂ ਕਰਨ ਜੋਗਾ ਹੀ ਰਹਿ ਗਿਆ ਹਾਂ।"

"ਹੁਣ ਤੁਹਾਡੇ ਦੂਜੇ ਪ੍ਰਸ਼ਨ ਵੱਲ ਆਈਏ, ਭਾਵੇਂ ਮੈਂ 3 ਜੂਨ, 1947 ਦੇ ਪਲਾਨ ਘੜਨ ਸਮੇਂ ਭਾਰਤ ਵਿਚ ਨਹੀਂ ਸਾਂ, ਮੈਂ ਇਸ ਨੂੰ ਪ੍ਰਵਾਨ ਜ਼ਰੂਰ ਕੀਤਾ, ਖ਼ਾਸ ਕਰਕੇ ਇਸ ਲਈ ਜਿਵੇਂ ਕਿ ਉਪਰ ਭੰਬਲਭੂਸੇ ਵਾਲੀ ਗੱਲ ਦਾ ਜ਼ਿਕਰ ਕੀਤਾ ਹੈ। ਮੈਂ ਸੋਚਿਆ ਕਿ ਕਿਸੇ ਵੀ ਸਮਝੌਤੇ 'ਤੇ ਨਾ ਅਪੜਨ ਨਾਲੋਂ ਕੋਈ ਵੀ ਸਮਝੌਤਾ ਠੀਕ ਰਹੇਗਾ।"

"ਤੁਹਾਡੇ ਤੀਜੇ ਪ੍ਰਸ਼ਨ ਦੀ ਗੱਲ ਕਰੀਏ, ਉਸੇ ਹੀ ਭੰਬਲਭੂਸੇ ਵਾਲੀ ਅਹਿਸਾਸ ਦੇ ਪ੍ਰਸੰਗ ਵਿਚ ਮੈਂ ਭਾਰਤ 20 ਜਾਂ 21 ਜੁਲਾਈ, 1947 ਨੂੰ ਪਹੁੰਚਿਆ। ਇਸ ਭਾਰਤ ਫੇਰੀ ਲਈ ਮੈਨੂੰ ਸ: ਬਲਦੇਵ ਸਿੰਘ ਨੇ ਭਾਰਤ ਦੇ ਸੈਕਟਰੀ ਆਫ਼ ਸਟੇਟ ਅਤੇ ਵਾਇਸਰਾਇ ਦੀ ਸਹਿਮਤੀ ਨਾਲ ਬੁਲਾਇਆ ਸੀ। ਆਉਂਦਿਆਂ ਹੀ ਮੈਨੂੰ ਦੋ ਗੱਲਾਂ ਖੁੜਕੀਆਂ; ਪਹਿਲੀ ਸਾਡੇ ਪਾਕਿਸਤਾਨੀ ਅਤੇ ਹਿੰਦੁਸਤਾਨੀ ਉਤਰਾਧਿਕਾਰੀ ਅਤੇ ਅੰਗਰੇਜ਼ਾਂ ਵਿੱਚੋਂ ਵੀ ਬਹੁਤ ਸਾਰੇ ਇਸ ਗੱਲੋਂ ਨਿਸਚਿੰਤ (ਬੇਫ਼ਿਕਰ) ਸਨ ਕਿ ਜੇ ਦੇਸ਼ ਦੇ ਬਟਵਾਰੇ ਦਾ ਫ਼ੈਸਲਾ ਸਿੱਖਾਂ ਨੇ ਪ੍ਰਵਾਨ ਨਾ ਕੀਤਾ ਤਾਂ ਉਹਨਾਂ ਦਾ ਪ੍ਰਤਿਕਰਮ ਕੀ ਹੋਵੇਗਾ ? ਦੂਜੀ ਗੱਲ ਸਿੱਖਾਂ ਨੂੰ ਆਮ ਕਰਕੇ ਇਹ ਭਰੋਸਾ ਸੀ ਕਿ ਭਾਵੇਂ ਕੁਝ ਵੀ ਹੋਵੇ, ਅੰਗਰੇਜ਼ ਅਤੇ ਖ਼ਾਸ ਕਰਕੇ ਵਾਇਸਰਾਇ ਸਿੱਖਾਂ ਨੂੰ ਬਟਵਾਰੇ ਨਾਲ ਬਿਨਾਂ ਕਿਸੇ ਵਜ੍ਹਾ ਦੇ ਉਜੜਨ ਨਹੀਂ ਦੇਣਗੇ। ਪਰ ਮੈਂ ਉਦੋਂ ਇਤਨਾ ਦੁਬਿਧਾ ਵਿਚ ਸਾਂ ਕਿ ਇਹਨਾਂ ਦੋਹਾਂ ਗੱਲਾਂ ਨੂੰ ਸਪੱਸ਼ਟਤਾ ਅਤੇ ਡੂੰਘਾਈ ਸਹਿਤ ਅਨੁਭਵ ਨਾ ਕਰ ਸਕਿਆ, ਜਿਸ ਰਾਹੀਂ ਮੈਂ ਘਟਨਾਵਾਂ ਉੱਤੇ ਪ੍ਰਭਾਵਿਕ ਢੰਗ ਨਾਲ ਅਸਰ ਪਾ ਸਕਦਾ।

ਪਰ ਜੇ ਕਿਸੇ ਨੇ ਬਟਵਾਰੇ ਨਾਲ ਉਪਜਣ ਵਾਲੇ ਸਿੱਟਿਆਂ ਨੂੰ ਸਪੱਸ਼ਟ ਵੀ ਕਰ ਲਿਆ ਹੁੰਦਾ ਤਾਂ ਉਦੋਂ ਤਕ ਇਹਨਾਂ ਦਾ ਕੋਈ ਲਾਭ ਨਹੀਂ ਮਿਲਣ ਵਾਲਾ ਸੀ, ਪਿੱਛੇ ਵੱਲ ਝਾਤੀ ਮਾਰਦਿਆਂ ਜੋ ਹੁਣ ਨਜ਼ਰ ਆਉਂਦਾ ਹੈ ਕਿ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਇਹ ਕੋਈ ਕਰਾਮਾਤ ਹੀ ਹੁੰਦੀ, ਜੇਕਰ ਅੰਗਰੇਜ਼ ਅਤੇ ਅੰਗਰੇਜ਼ਾਂ ਤੋਂ ਵੱਧ ਭਾਰਤੀ ਲੋਕ ਸੁਚੇਤ ਨਹੀਂ, ਅਚੇਤ ਰੂਪ ਵਿਚ ਯਕੀਨ ਸਹਿਤ ਇਸ ਤਿੰਨ ਜੂਨ ਦੇ ਸਮਝੌਤੇ ਨੂੰ ਭਾਰਤ ਵਿਚ ਅੰਗਰੇਜ਼ੀ ਸਰਬੋਤਮਤਾ ਦੇ ਨਵੇਂ ਰੂਪ ਵਾਲਾ ਐਲਾਨਨਾਮਾ ਹੀ ਸਮਝਦੇ; ਅਤੇ ਸਾਰੇ ਸਿੱਖਾਂ ਨੂੰ ਜਿਨ੍ਹਾਂ ਵਿਚ ਉਹਨਾਂ ਦੇ ਲੀਡਰ ਸਮੇਤ ਸ: ਬਲਦੇਵ ਸਿੰਘ ਅਤੇ ਮਾਸਟਰ ਤਾਰਾ ਸਿੰਘ ਵੀ ਸ਼ਾਮਲ ਸਨ, ਅਚੇਤ ਅਤੇ ਸੁਚੇਤ ਰੂਪ ਵਿਚ ਇਹ ਭਰੋਸਾ ਸੀ ਕਿ ਇਸ ਸਮਝੌਤੇ ਨੂੰ ਪ੍ਰਵਾਨ ਕਰਨ ਦੇ ਬਦਲੇ ਅੰਗਰੇਜ਼ ਜੇਕਰ ਸਿੱਖਾਂ ਲਈ ਵੱਖਰੀ ਸਟੇਟ ਨਹੀਂ ਤਾਂ 'ਰਾਜ ਅੰਦਰ ਰਾਜ' ਵਾਲੀ ਕੋਈ ਸਿੱਖਾਂ ਨੂੰ ਪ੍ਰਵਾਨ ਵਿਵਸਥਾ ਕਰਕੇ, ਐਂਗਲੋ-ਸਿੱਖ ਸੰਧੀ ਨੂੰ ਨਵੇਂ ਸਿਰਿਉਂ ਸਿਰਜਣਗੇ।

ਉਦੋਂ ਦੀਆਂ ਘਟਨਾਵਾਂ ਨੂੰ ਇਸ ਦ੍ਰਿਸ਼ਟੀ ਤੋਂ ਦੇਖਦਿਆਂ ਮੈਂ ਮਹਿਸੂਸ ਕਰਦਾ ਹਾਂ ਕਿ ਬਟਵਾਰੇ ਦੇ ਸਿੱਟੇ ਵਜੋਂ ਜੋ ਮੰਦਭਾਗੀ ਘਟਨਾਵਾਂ ਵਾਪਰੀਆਂ, ਉਹਨਾਂ ਲਈ ਅਸੀਂ ਅੰਗਰੇਜ਼ ਅਤੇ ਸਾਰੇ ਭਾਰਤੀ ਵੀ ਜ਼ਿੰਮੇਦਾਰ ਸਨ। ਇਸ ਦਾ ਦੋਸ਼ ਕਿਸੇ ਇਕ ਜਾਂ ਦੂਜੇ, ਕਿਸੇ ਧਿਰ ਜਾਂ ਫ਼ਿਰਕੇ, ਕਿਸੇ ਗਰੁੱਪ ਜਾਂ ਗਠਜੋੜ, ਕਿਸੇ ਪਾਰਟੀ ਜਾਂ ਪਾਰਟੀ ਦੇ ਹਿਮਾਇਤੀ, ਕਿਸੇ ਵਿਅਕਤੀ

ਜਾਂ ਪਤਵੰਤੇ ਅਤੇ ਘੱਟੋ ਘੱਟ ਨਾ ਹੀ ਕਿਸੇ ਅਜੋਕੇ ਪ੍ਰਚਲਿਤ 'ਵਾਦ' ਨੂੰ ਦਿੱਤਾ ਜਾ ਸਕਦਾ ਹੈ। ਇਹ ਤਾਂ ਸਾਰੇ ਸੇਵਕ ਹਨ ਜਾਂ ਸੰਦ, ਚਿੰਨ੍ਹ ਜਾਂ ਵਿਸ਼ੇਸ਼ ਚਿੰਨ੍ਹ ਜਿਨ੍ਹਾਂ ਨੂੰ ਅਸਾਂ ਇਕਦਮ ਨਿਜੀ ਅਨੁਭਵ ਦੀ ਘਾਟ ਕਾਰਨ ਅੱਗੇ ਲਾ ਕੇ ਪੁੱਠੇ ਰਾਹ ਪਾਉਣ ਦੀ ਖੁੱਲ੍ਹ ਦਿੱਤੀ।

ਇਹ ਕਹਿਣ ਪਿੱਛੋਂ ਵੀ ਅਸਾਂ ਅੰਗਰੇਜ਼ਾਂ ਦੀ ਹੀ ਜ਼ਿੰਮੇਦਾਰੀ ਪੈਂਦੀ ਹੈ। ਜਿਤਨਾ ਕਿਸੇ ਨੂੰ ਦਿੱਤਾ ਜਾਵੇ, ਉਤਨੇ ਦੀ ਉਸ ਕੋਲੋਂ ਆਸ ਰੱਖੀ ਜਾਂਦੀ ਹੈ, ਸਾਡੇ ਕੋਲ ਅਨੁਭਵ ਪ੍ਰਾਪਤ ਕਰਨ ਦੇ ਵੱਡੇ ਵਸੀਲੇ ਸਨ। ਅਸੀਂ ਇਹਨਾਂ ਦੀ ਦੁਰਵਰਤੋਂ ਕੀਤੀ। ਇਤਿਹਾਸ ਸਾਨੂੰ ਚਿਤਾਵਨੀਆਂ ਦੇ ਰਿਹਾ ਸੀ ਅਤੇ ਬਾਵਜੂਦ ਇਤਿਹਾਸਕ ਘਟਨਾਵਾਂ ਤੋਂ ਲਾਭ ਲੈਣ ਦੇ ਸਮਰੱਥਾਵਾਨ ਹੋ ਕੇ ਅਸੀਂ ਇਹ ਭੁੱਲ ਕੀਤੀ। ਬੇਸ਼ੱਕ ਇਸ ਦੀ ਸਭ ਤੋਂ ਵੱਡੀ ਜ਼ਿੰਮੇਦਾਰੀ ਸਾਡੇ 'ਤੇ ਹੀ ਪੈਂਦੀ ਹੈ।

*ਹਸਤਾਖ਼ਰ*

**ਜੇ.ਐਮ. ਸ਼ਾਰਟ**

ਬਿਰਚਡੈਨ ਕਾਰਨਰ
ਗਰੂਮ ਬਰਿਜ
ਟੂਨਬਰਿਜ ਵੈਲਜ਼

ਅਕਤੂਬਰ 30, 1964

# ਰੀਕਾਰਡ ਅਤੇ ਪੁਸਤਕ-ਸੂਚੀ


## (ੳ) ਇੰਗਲੈਂਡ ਵਿੱਚੋਂ ਰਿਕਾਰਡ

1. Ismay Papers - Military Archives Centre, King's College, London. Ismay III/7/246, Ismay III/7/130.
2. Mountbatten Papers - Broadland Archives Broadland, Ramsay (Southampton) File 268, File 269, Copies of Mountbatten Papers made available to me for consultation in the India office London. I.B.R.M.B. 149, I.O:R.M.B.139.
3. Public Record Office, London Premier 8/541, Premier 8/541 Part of PPRO Cal 127/104.
4. India Office Library Records I.O.R.L./PFS/10/119.
5. Parliament Debates House of Commons; England Hansard Volumes 430, 433, 434, 438, 440.
6. Transfer of Power; volumes published by British Govt. 1942, 1947, Vol.I to Vol. XII.

## (ਅ) ਭਾਰਤ ਸਰਕਾਰ ਦੇ ਰਿਕਾਰਡ

National Archives, New Delhi

1. Partition Proceedings, Vol. I to VIII.
2. Press Information Bureau, Govt. of India Series 21, March 5, 1946.
3. Report relating to Cabinet Mission 1946.
4. Census of India Report Vol. VI (1941).
5. Census of India Report Vol. XVII, Part I(B) 1931.
6. Census of India Report Vol. XV, 1921.
7. Brigadier Rajinder Singh, Military Evacuee Organisation, Published by Ministry of Defence, New Delhi.

## (ੲ) ਪੰਜਾਬ ਸਰਕਾਰ ਦੇ ਰੀਕਾਰਡ, ਪੰਜਾਬ ਆਰਕਾਈਵਜ਼, ਪਟਿਆਲਾ

East Punjab Liaison Agency Records.

Liaison Agency Report File LIX/7, Report of D.L.O. Shahpur L.A.R.

D L O Muzafargarh LIX/6.
D L O Montgomery LIX/2.
D L O Gujrat PIX/II.
D L O Gujranwala LIX/3.
D L O Multan LIX/5.
D L O Mianwali LIX/8.
D L O D.G. Khan LIX/9.
Punjab Govt. Partition Branch Records.
PBR CF 119 IR - 49.
PBR IHC 115/47.

## (ਸ) ਸਿੱਖ ਹਿਸਟਰੀ ਰਿਸਰਚ ਡਿਪਾਰਟਮੈਂਟ, ਖ਼ਾਲਸਾ ਕਾਲਜ, ਅੰਮ੍ਰਿਤਸਰ

1. File No. SHR 1804-Document relating to the Sikhs during the British rule.
2. File No. SHR 1815-Records relating to the Partition of Punjab 1947.
3. Item No. 4 - Master Tara Singh's letter to Sir Stafford Criffs, dated May 1, 1942.
4. Item No. 3 - Ambala Division Sikhs Resolution against the Corbett Scheme for separating the Ambala Division from the Punjab.
5. Item No. 5 - Memorandum submitted to the Cabinet Mission by the Shiromani Akali Dal, Amritsar.
6. File No. SHR - 3755 - Statement of Major J.M. Short.

## ਪ੍ਰਕਾਸ਼ਨਾਵਾਂ

### (ੳ) ਭਾਰਤ ਸਰਕਾਰ ਦੀਆਂ ਪ੍ਰਕਾਸ਼ਨਾਵਾਂ

1. *After Partition,* Publication Division, Govt. of India.
2. *Millions on the Move,* Govt. of India.
3. *Concerning Evacuees Property,* Govt. of India.
4. *Abducted Persons* (Recovery and Restoration Act, 1949) LXY.
5. *Recovery and Restoration of Abducted Persons in India,* Ministry of External Affairs.
6. *Press Communique;* Ministry of External Affairs, X.P. Division, dated Jan. 11, 1960.
7. Press Information Bureau, Govt. of India, Reference Series No. 21 and 22, 1946.

## (ਅ) ਪੰਜਾਬ ਸਰਕਾਰ ਦੀਆਂ ਪ੍ਰਕਾਸ਼ਨਾਵਾਂ

1. *Orphans of the Storm.*
2. *East Punjab Legislative Assembly Debates,* Vol. I, 1947.
3. *Punjab Legislative Assembly Debates,* 1941, 1990 & 1961.

## (ੲ) ਪੱਛਮੀ ਪੰਜਾਬ ਪਾਕਿਸਤਾਨ ਸਰਕਾਰ ਦੀਆਂ ਪ੍ਰਕਾਸ਼ਨਾਵਾਂ

1. *A Note on Sikh Plan.*
2. *Sikh Plan in Action.*
3. *West Punjab Governor's Ordinance,* No. IV, 1947. Extraordinary issue of West Punjab Gazette Sept. 10, 1947.
4. *First Year of Pakistan,* Karachi.
5. *Economy of Pakistan,* Ministry of Economic Affairs, Karachi, 1950.
6. *Ten Years of Pakistan 1947-57.*

## (ਸ) ਐਨੂਅਲ ਰਜਿਸਟਰ

*Indian Annual Registers,* Calcutta for the years :

1940 Vol. I and II
1941 Vol. I and II
1947 Vol. I and II Journal

## (ਹ) ਏਸ਼ੀਆਟਿਕ ਰੀਵੀਊ

*Asiatic Review,* London, Jan. 1948, Dr. O.H.K. Spate, The Boundary Award in the Punjab.

*Asiatic Review,* London, Jan. 1948, Sir Arthur Waugh, 'India and Pakistan'.

*Asiatic Review,* London, Jan. 1948, Sir Percival Griffiths, 'India Revisited'.

## (ਕ) ਅਖ਼ਬਾਰਾਂ ਦੀਆਂ ਫ਼ਾਈਲਾਂ

*The Statesman,* New Delhi 1947.
*The Hindu,* Madras, 1947.
*The Times of India,* Bombay, 1947.
*The Hindustan Times,* New Delhi, 1947.
*The Dawn,* Delhi 1947.
*The Indian News Chronicle,* New Delhi 1947.
*The Civil and Military Gazette,* Lahore 1947.
*The Tribune,* Lahore 1934 and 1942 and 1947.
*The Tribune,* Ambala 1960.

## (ਖ) ਡਾਇਰੀਆਂ ਅਤੇ ਤਕਰੀਰਾਂ

1. Alan Campbell, Johnson, *Mission with Mountbatten,* Robert Hale Ltd., London, 1951
2. C.R. Attlee, *As it Happened,* William Heineman Ltd., London.
3. Francis William, *A Prime Minister Remembers,* Heinemman Toronto, 1961.
4. Francis Tuker, *While Memory Serves,* Cassel & Co., London, 1950.
5. Penderal Moon, *Divide and Quit,* Chatto & Windus, London, 1961.
6. Wavell, *Viceroy's Journal* edited by Penderal Moon, Oxford University Press, 1973.
7. Lord Ismay, *Memoirs of Lord Ismay,* London, 1961.
8. Andrew Mellor, *India since Partition,* Turnstill Press, London, 1951.
9. Michael Edwards, *Last Years of British Raj,* Cassel & Co. Ltd., London, 1963.
10. George E. Jones, *Tumults in India,* New York, 1948.
11. V.P. Menon, *Transfer of Power in India,* Orient Longman, Madras, 1983.
12. Malcom Darling, *At Freedom's Door,* Oxford University Press, London, 1949.
13. Pyarelal, *Gandhiji, Last Phase,* Vol. I and II, Navjivan Publication Home, Ahmedabad, 1958.
14. Maulana Abul Kalam Azad, *India Wins Freedom,* Orient Longman, India, 1959.
15. Justice M.C. Mahajan, *Looking Back,* Asia Publication House, Bombay, 1963.
16. Chaudhury Khaliquzzeman, *Pathways of Pakistan,* Orient Longman, Pakistan.
17. *New India Speaks, Speeches of Pt. Jawahar Lal Nehru,* Calcutta, 1947.
18. Maurice Gwyer and Appadorai (edited), *Speeches and Documents on Indian Constitution,* Oxford University Press, Bombay, 1957.

## (ਗ) ਜੀਵਨੀਆਂ, ਰਿਪੋਰਟਸ ਅਤੇ ਇਤਿਹਾਸ

1. H.V. Hodson, *The Great Divide*, London, 1969.
2. Michael Brecher, *Nehru – A Political Biography*, Oxford University Press, London, 1959.
3. Hector Belitho, *Jinnah the Creator of Pakistan*, London.

4. Richard Symond, *Making of Pakistan*, Faber and Faber, London, 1949.
5. Ian Stephens, *Pakistan,* Ernest Benn, London, 1961.
6. Frank Moraes, *Jawaharlal Nehru*, New York, 1956.
7. E.W.B. Lumby, *Transfer of Power in India*, George Allen and Unwin, London, 1954.
8. R. Coupland, *Report on Constitutional Problem in India*, Vol. I, II, III, 1944.
9. R. Coupland, *Report on Constitutional Problem in India*, Cripps Mission in India, Oxford University Press, 1942.
10. *United Nations Security Councils Official Record,* 3rd Year 226-240 Meeting, New York, 1948. .
11. Horace Alexander, *New Citizens of India,* Oxford University Press.
12. *Economy of Pakistan*, London, 1956.
13. O.H.K. Spate, *India and Pakistan.* A General Regional Geography, London, 1954
14. Hugh Tinker, *India and Pakistan*, London, 1962.
15. K. Sarwar Hassan, *Genesis of Pakistan*, Karachi, 1954.
16. *All Parties Conference 1928,* All India Congress Committee, Allahabad.
17. Kirpal Singh, *Select Documents on Partition of Punjab*, Delhi, 1991.
18. Patrick French, *Liberty or Death*, London, 1997.
19. *Elections in Punjab : 1920 – 1947,* Tokyo, 1981.
20. Memorandum handed over to Sir Stefford Cripps by Shiromani Akali Dal in 1942.
21. Kartar Singh (Giani), *The Case for a New Sikh Hindu Province,* IMH Press, Delhi.
22. Mohammed Noman – *Muslim India,* Allahabad, 1942.
23. Sadhu Sawrup Singh, *Sikhs Demand their Homeland,* Lahore Book Shop, Lahore, 1946.
24. *Constitutional Proposals of Sapru Committee,* 2nd ed., Padma Publications, Bombay, 1945.
25. G.D. Khosla, *Stern Reckoning,* Bhawani and Sons, New Delhi.
26. *Muslim League's Attack on the Sikhs and the Hindus,* SGPC, Amritsar, 1952.
27. K.L. Gauba, *Inside Pakistan,* Bombay, 1948.
28. M.S Randhawa, *Out of Ashes,* New Delhi, 1954.
29. C.N. Vakil, *Economic Consequences of Divided India,* Bombay.

30. Pakistan Publications, *Pakistan Anthology,* Karachi, 1961.
31. Harnam Singh, *Sikh Memorandum on the Punjab Boundary Commission,* Lahore, 1947.
32. Gopal Singh, *History of the Sikh People,* New Delhi, 1973.
33. B. Shiva Rao, *Framing of the Indian Constitution,* Vol. I, The Indian Institute of Public Admn., New Delhi, 1966.

## (ਘ) ਉਰਦੂ ਅਤੇ ਪੰਜਾਬੀ ਦੀਆਂ ਕਿਤਾਬਾਂ

1. ਮੁਰਤਜ਼ਾ ਅਹਿਮਦ ਖ਼ਾਨ, *ਅਖ਼ਰਾਜ-ਏ-ਇਸਲਾਮ : ਅਜ਼ ਹਿੰਦ,* ਲਾਹੌਰ, 1948.
2. ਫ਼ਾਰੂਖ਼, *ਖ਼ੂਨ ਕੀ ਹੋਲੀ,* ਅੰਮ੍ਰਿਤਸਰ।
3. *ਆਹ ! ਜਲੰਧਰ,* ਲਾਹੌਰ।
4. ਕਿਰਪਾਲ ਸਿੰਘ, *ਸ਼ਹੀਦੀਆਂ,* ਅੰਮ੍ਰਿਤਸਰ, 1964.
5. *ਅਤਿਆਚਾਰ 1947,* ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ।
6. ਨਰਿੰਦਰ ਸਿੰਘ, *ਪੰਜਾਬ ਦਾ ਖ਼ੂਨੀ ਇਤਿਹਾਸ,* ਅੰਮ੍ਰਿਤਸਰ।
7. ਗਿਆਨੀ ਪ੍ਰਤਾਪ ਸਿੰਘ, *ਪਾਕਿਸਤਾਨੀ ਘੱਲੂਘਾਰਾ,* ਅੰਮ੍ਰਿਤਸਰ।
8. ਕਿਰਪਾਲ ਸਿੰਘ, *ਸਿੱਖਾਂ ਦੇ ਪਾਕਿਸਤਾਨ ਵਿੱਚੋਂ ਨਿਕਲਣ ਦੀ ਗਾਥਾ,* ਅੰਮ੍ਰਿਤਸਰ, 2001.
9. ਮਾਸਟਰ ਤਾਰਾ ਸਿੰਘ, *ਕਾਂਗਰਸ ਤੇ ਸਿੱਖ,* ਅੰਮ੍ਰਿਤਸਰ, 1945.
10. ਅਕਾਲੀ ਚੱਕਰ ਕੌਰ ਸਿੰਘ, *ਮੇਰਾ ਪਾਕਿਸਤਾਨ ਦਾ ਸਫ਼ਰ* (ਸੰਪਾ. ਕਿਰਪਾਲ ਸਿੰਘ), ਅੰਮ੍ਰਿਤਸਰ, 1959.

## (ਙ) ਰੈਫ਼ਰੈਂਸ ਕਿਤਾਬਾਂ

1. Stephen P. Lendas, *Exchange of Minorities,* Macmillan & Co., New York, 1932.
2. Herbert Morrison, *Government and Parliament,* Oxford University Press, London.
3. Carmichel Smyth, *The Reigning Family of Lahore,* Language Department, Patiala, 1971.
4. J.D. Cunningham, *History of Sikhs,* Oxford University Press, 1918.
5. Evan Bell, *The Annexation of Punjab,* Maharaja Dalip Singh.